# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਕਿਉਂ ?

ਜਦ ਤੋਂ ਪ੍ਰਮੇਸ਼ਰ ਜੀ ਨੇ **"ਜਬ ਉਦਕਰਖ ਕਰਾ ਕਰਤਾਰ ਪ੍ਰਜਾ ਧਰਤ ਤਬ ਦੇਹ ਅਪਾਰਾ"** ਦੀ ਖੇਡ ਰਚ ਕੇ ਜਗਤ ਰਚਨਾ ਕੀਤੀ ਹੈ, ਉਸੇ ਸਮੇਂ ਤੋਂ ਹੀ ਮਾਇਆ ਦੇ ਅਗਿਆਨ ਭਰਮ ਵਿੱਚ ਭਟਕਦੀ ਮਨੁੱਖਤਾ ਨੂੰ ਆਪਣੇ ਮੂਲ ਨਾਲ ਜੁੜਨ ਦਾ ਮਾਰਗ ਦਰਸਾਉਣ ਹਿੱਤ ਪ੍ਰਭੂ ਜੀ ਨੇ ਸਮੇਂ-ਸਮੇਂ ਅਵਤਾਰੀ ਪੁਰਸ਼ਾਂ ਨੂੰ ਸੰਸਾਰ ਵਿੱਚ ਭੇਜਿਆ। ਉਨ੍ਹਾਂ ਅਵਤਾਰੀ ਪੁਰਸ਼ਾਂ ਨੇ ਪ੍ਰਭੂ ਜੀ ਵਲੋਂ ਬਖਸ਼ਿਸ਼ ਕੀਤੇ ਆਪਣੇ ਅਨੁਭਵ ਦੁਆਰਾ ਜਾਂ ਪ੍ਰਮੇਸ਼ਰ ਜੀ ਵੱਲੋਂ ਅਕਾਸ਼-ਬਾਣੀ ਰਾਹੀਂ ਦਿੱਤੇ ਗਿਆਨ ਦੀ ਅਗਵਾਈ ਰਾਹੀਂ ਮਨੁੱਖਤਾ ਨੂੰ ਸਤਿ ਮਾਰਗ 'ਤੇ ਚਲਕੇ ਆਪਣੇ ਮੂਲ ਨਾਲ ਜੁੜਨ ਦਾ ਉਪਦੇਸ਼ ਪ੍ਰਦਾਨ ਕੀਤਾ।

ਅਵਤਾਰੀ ਪੁਰਸ਼ਾਂ ਨੂੰ ਅਕਾਸ਼-ਬਾਣੀ ਰਾਹੀਂ ਪ੍ਰਾਪਤ ਹੋਇਆ ਗਿਆਨ ਜਾਂ ਉਨ੍ਹਾਂ ਦੇ ਨਿੱਜੀ ਅਨੁਭਵ ਸਦੀਵੀ ਤੌਰ 'ਤੇ ਸੰਸਾਰ ਵਿੱਚ ਕਾਇਮ ਰੱਖਣ ਲਈ, ਅਵਤਾਰੀ ਪੁਰਸ਼ਾਂ ਦੇ ਜੀਵਨ ਕਾਲ ਸਮੇਂ ਕੋਈ ਉਪਰਾਲਾ ਨਹੀਂ ਹੋਇਆ ਜਾਂ ਹਾਲਾਤ ਹੀ ਐਸੇ ਸਨ ਕਿ ਰੱਬੀ ਸੰਦੇਸ਼, ਇਲਾਹੀ ਫ਼ੁਰਮਾਨ ਅਵਤਾਰੀ ਪੁਰਸ਼ ਆਪਣੀ ਹਾਜ਼ਰੀ ਵਿੱਚ ਕਲਮ ਬੰਦ ਨਹੀਂ ਕਰਵਾ ਸਕੇ। ਕਾਫੀ-ਕਾਫੀ ਸਮੇਂ ਤੋਂ ਬਾਅਦ ਜੋ-ਜੋ ਗਿਆਨ ਉਪਦੇਸ਼, ਅਵਤਾਰੀ ਪੁਰਸ਼ਾਂ ਦਾ ਸੰਦੇਸ਼, ਉਨ੍ਹਾਂ ਦੇ ਪੈਰੋਕਾਰਾਂ ਦੀ ਯਾਦਾਸ਼ਤ ਵਿੱਚ ਜਮ੍ਹਾਂ ਸੀ, ਜਾਂ ਜੋ ਉਨ੍ਹਾਂ ਨੇ ਆਪਣੇ ਸਾਹਮਣੇ ਵਰਤਦਾ ਡਿੱਠਾ ਜਾਂ ਕੰਨਾਂ ਰਾਹੀਂ ਸ੍ਰਵਣ ਕੀਤਾ ਉਸਨੂੰ ਆਪਣੀ ਸਿਮ੍ਰਤੀ ਚੋਂ ਕੱਢ ਕੇ ਪੁਸਤਕਾਂ ਦਾ ਰੂਪ ਦਿੱਤਾ। ਜਿਨ੍ਹਾਂ ਨੂੰ ਸੰਸਾਰ ਦੇ ਲੋਕ ਧਰਮ-ਗ੍ਰੰਥਾਂ ਦੇ ਰੂਪ ਵਿੱਚ ਪੂਜਦੇ, ਪੜ੍ਹਦੇ ਤੇ ਮੰਨਦੇ ਹਨ।

ਸਮੇਂ ਦੀਆਂ ਪਰਤਾਂ ਹੇਠ ਕੱਜੇ ਰਹਿਣ ਸਦਕਾ ਅਤੇ ਇਕ ਦੀ ਸਿਮ੍ਰਤੀ ਚੋਂ ਦੂਸਰੇ ਦੀ ਸਿਮ੍ਰਤੀ ਤੱਕ ਜਾਂਦਿਆਂ ਰੱਬੀ ਗਿਆਨ ਵਿੱਚ ਕਿੰਨਾ ਕੁ ਵਾਧਾ ਜਾਂ ਕਿੰਨਾ-ਕੁ ਘਾਟਾ ਹੋ ਗਿਆ, ਇਸ ਪ੍ਰਥਾਇ ਕੁਝ ਕਹਿਣਾ ਕਠਿਨ ਹੈ ਪਰ ਹੋਇਆ ਜ਼ਰੂਰ ਹੈ। ਪ੍ਰਸਿੱਧ ਅੰਗ੍ਰੇਜ ਵਿਦਵਾਨ ਮਿ. ਮੈਕਾਲਫ ਨੇ 13 ਫਰਵਰੀ 1899 ਈ. ਨੂੰ ਸ੍ਰੀ ਅਕਾਲ ਬੁੰਗਾ ਸਾਹਿਬ, ਅੰਮ੍ਰਿਤਸਰ ਦੇ ਸਨਮੁਖ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਬੰਧ ਵਿੱਚ ਬੋਲਦਿਆਂ ਕਿਹਾ ਸੀ ਕਿ :

"ਸਿੱਖ ਧਰਮ ਵਿੱਚ ਇਕ ਹੋਰ ਬਹੁਤ ਭਾਰਾ ਗੁਣ ਹੈ ਕਿ ਸੰਸਾਰ ਵਿੱਚ ਅੰਨਯ ਧਰਮਾਂ ਦੇ ਜੋ ਵਡੇ-ਵਡੇ ਗੁਰੂ ਹੋ ਬੀਤੇ ਹਨ, ਉਨ੍ਹਾਂ ਨੇ ਕਦੀ ਇਕ ਸਤਰ ਤੱਕ ਵੀ ਆਪਣੇ

ਹੱਥੀਂ ਨਹੀਂ ਲਿਖੀ ਸੀ। ਆਪ ਵਿਚੋਂ ਸ਼ਾਇਦ ਕਿਸੇ ਕਿਸੇ ਨੇ ਸੁਣਿਆ ਹੋਵੇਗਾ ਕਿ ਯੂਨਾਨ ਦੇਸ਼ ਦਾ ਵਡਾ ਤਤਵੇਤਾ, ਜਿਸ ਦਾ ਨਾਉਂ **ਫੀਥੋਗੌਰਸ** ਸੀ, ਜਿਸ ਦੇ ਬਹੁਤ ਸਾਰੇ ਚੇਲੇ ਬਣ ਗਏ ਸਨ ਅਤੇ ਜੋ ਇਤਿਹਾਸ ਵਿੱਚ ਬਹੁਤ ਹੀ ਪ੍ਰਸਿਧ ਪੁਰਸ਼ ਹੋ ਗਿਆ ਸੀ, ਉਸ ਨੇ ਇਕ ਸਤਰ ਭੀ ਆਪਣੇ ਹੱਥੀਂ ਲਿਖਕੇ ਪਿੱਛੇ ਨਾ ਛੱਡੀ ਜਿਸ ਕਰਕੇ ਅਸੀਂ ਭੀ ਜਾਣ ਲੈਂਦੇ ਕਿ ਇਹ ਉਸਦੇ ਨਿਯਮ ਸਨ। ਇਸ ਸੰਸਾਰ ਵਿੱਚ ਦੂਸਰਾ ਵੱਡਾ ਉਸਤਾਦ ਸੁਕਰਾਤ ਸੀ, ਜੋ ਮਸੀਹ ਤੋਂ ਪੰਜ ਸੌ ਵਰ੍ਹੇ ਪਹਿਲੇ ਯੂਨਾਨ ਦੇਸ਼ ਵਿੱਚ ਇਕ ਵੱਡਾ ਧਾਰਮਿਕ ਮਹਾਤਮਾ ਪ੍ਰਸਿੱਧ ਹੋਇਆ ਸੀ। ਉਹ ਆਖਦਾ ਸੀ ਮੇਰੇ ਅੰਦਰ ਪ੍ਰਮਾਤਮਾਂ ਦੀ ਅਕਾਸ਼ਬਾਣੀ ਉਤਰਦੀ ਹੈ, ਜੋ ਮੈਨੂੰ ਚੰਗੇ ਕਰਮਾਂ ਵੱਲ ਪ੍ਰੇਰਦੀ ਹੈ ਤੇ ਮੰਦੇ ਕਰਮਾਂ ਤੋਂ ਹਟਾਉਂਦੀ ਹੈ, ਪਰ ਉਹ ਭੀ ਆਪਣੇ ਪਿਛੇ ਕੋਈ ਤੁਕ ਅਜਿਹੀ ਲਿਖ ਕੇ ਨਾ ਛੱਡ ਗਿਆ, ਜਿਸ ਤੋਂ ਉਸ ਦਾ ਆਸ਼ਯ ਅਰ ਉਸਦੇ ਧਰਮ ਦੇ ਨਿਯਮਾਂ ਦੀ ਸ੍ਮਿਤੀ ਬਣੀ ਰਹਿੰਦੀ। ਜੋ ਕੁਛ ਉਸਦੀ ਸਿਖਿਆ ਪ੍ਰਗਟ ਹੈ, ਉਹ ਵੀ ਉਸਦੇ ਚੇਲੇ ਅਫਲਾਤੂਨ ਦੀ ਰਾਹੀਂ ਹੀ ਪ੍ਰਸਿੱਧ ਹੋਈ ਹੈ। ਉਪ੍ਰੰਤ ਇਸ ਭਾਰਤ ਵਰਸ਼ ਵਿੱਚ ਵਡਾ ਧਾਰਮਿਕ ਗੁਰੂ ਬੁਧ ਹੋਇਆ। ਉਸਨੇ ਭੀ ਆਪਣੇ ਹਥੀਂ ਕਦੇ ਕੋਈ ਸਤਰ ਨਹੀਂ ਲਿਖੀ ਸੀ। ਫੇਰ ਇਸ ਦੇ ਪਿਛੋਂ ਬੜਾ ਪ੍ਰਸਿੱਧ ਧਾਰਮਿਕ ਗੁਰੂ ਮਸੀਹ ਹੋਇਆ ਸੀ, ਉਸਨੇ ਭੀ ਕੋਈ ਇੱਕ ਅੱਖਰ ਸਾਰਖਾ ਨਹੀਂ ਲਿਖਿਆ ਸੀ। ਇਸ ਦੀਆਂ ਸਿਖਿਆਵਾਂ ਭੀ ਅੰਜੀਲ ਨਾਮੇ ਪੋਥੀ ਦੁਵਾਰਾ ਹੀ ਪ੍ਰਸਿੱਧ ਹੋਈਆਂ ਸਨ। ਪ੍ਰੰਤੂ ਸਿਖਾਂ ਦੇ ਧਾਰਮਿਕ ਗੁਰੂ ਇਨ੍ਹਾਂ ਸਭਨਾਂ ਤੋਂ ਵਿਲੱਖਣ ਹੋਏ ਹਨ, ਕਿਉਂ ਜੋ ਉਨ੍ਹਾਂ ਨੇ ਆਪਣੇ ਧਰਮ ਦੇ ਨਿਯਮਾਂ ਨੂੰ ਆਪ ਲਿਖਿਆ ਤੇ ਸਤਯ ਉਪਦੇਸ਼ਾਂ ਦਾ ਸੰਗ੍ਰਹਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਾਡੇ ਵਾਸਤੇ ਰਚ ਗਏ। ਇਸ ਗੱਲ ਵਿੱਚ ਸਿਖਾਂ ਦਾ ਮੱਤ ਸਭ ਤੋਂ ਵੱਧ ਕੇ ਹੈ।" ਭੂਮਿਕਾ (ਗ) ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ (ਪੋਥੀ ਪਹਿਲੀ) – ਕ੍ਰਿਤ ਭਾਈ ਵੀਰ ਸਿੰਘ ਜੀ।

ਪੰਥ ਦੇ ਮਹਾਨ ਵਿਦਵਾਨ, ਨਾਮ ਰਸੀਏ ਭਾਈ ਵੀਰ ਸਿੰਘ ਜੀ ਨੇ ਅਨਮਤ ਦੇ ਅਧਿਆਤਮਕ ਗ੍ਰੰਥਾਂ ਵਿੱਚ ਪਏ ਰਲੇਵੇਂ ਸਬੰਧੀ ਜਾਣਕਾਰੀ ਦਿੰਦਿਆਂ ਲਿਖਿਆ ਹੈ ਕਿ, "ਸਾਨੂੰ ਪਤਾ ਹੈ ਕਿ ਜੈਨ ਧਰਮ ਦੇ ਗ੍ਰੰਥ ਕੋਈ 900 ਵਰ੍ਹੇ ਬਾਅਦ ਵਿੱਚ ਲਿਖੇ ਤੇ ਸੰਕਲਿਤ ਕੀਤੇ ਗਏ। ਏਸੇ ਤਰ੍ਹਾਂ ਬੁਧ ਧਰਮ ਦੇ ਗ੍ਰੰਥ ਵੀ ਮਹਾਤਮਾ ਬੁਧ ਤੋਂ ਤਿੰਨ ਸੌ ਵਰ੍ਹਾ ਪਿਛੋਂ ਦੇ ਸੰਕਲਨ ਹਨ। ਵੇਦਾਂ ਦੀ ਲਿਖਤ ਵਿੱਚ ਜੋ ਮਤਭੇਦ ਹੋ ਚੁੱਕੇ ਹਨ, ਉਹ ਇਸ ਗੱਲ ਤੋਂ ਪਤਾ ਲੱਗ ਸਕਦਾ ਹੈ ਕਿ ਐਸ ਵੇਲੇ ਰਿਗ ਵੇਦ ਦੀਆਂ 21 ਸ਼ਾਖਾਂ ਹਨ, ਅਥਰਬਣ ਵੇਦ ਦੀਆਂ 50, ਯਜੁਰ ਵੇਦ ਦੀਆਂ 109, ਸਾਮ ਵੇਦ ਦੀਆਂ 1000 ਫੇਰ ਵਿਸ਼ਨੂੰ ਪੁਰਾਣ ਵਿੱਚੋਂ 17000 ਸਲੋਕ ਗੁੰਮ ਹੋ ਚੁੱਕੇ ਹਨ, ਅਗਨਿ ਪੁਰਾਣ ਵਿੱਚੋਂ ਵੀ 500 ਗੁੰਮ ਹਨ ਅਤੇ ਹੋਰ ਪੁਰਾਣਾਂ ਦੀ ਵੀ ਸਲੋਕ ਗਿਣਤੀ ਵਿੱਚ ਬਹੁਤ ਫਰਕ ਪੈ ਗਿਆ ਹੈ। ਧਰਮ ਪੁਸਤਕਾਂ ਵਿੱਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵਜੂਦ ਹੀ ਇਕ ਐਸਾ ਹੈ, ਜਿਸਦੀ ਹੋਂਦ ਆਪਣੇ ਆਦਿ ਰੂਪ ਦੀ ਪ੍ਰਤਿਸ਼ਟਾ ਵਿੱਚ ਵਿਦਮਾਨ ਹੈ।"

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦੀ ਲੋੜ ਕਿਉਂ ਪਈ ?

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦਾ ਮਹਾਨ ਕਾਰਜ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਸ ਲਈ ਕਰਨਾ ਪਿਆ ਕਿਉਂਕਿ ਆਪ ਜੀ ਤ੍ਰੈ-ਕਾਲ ਦਰਸ਼ੀ ਸਨ, ਆਪ ਨੂੰ ਪਤਾ ਸੀ ਕਿ ਆਉਣ ਵਾਲੇ ਸਮੇਂ ਵਿਚ ਇਲਾਹੀ ਫੁਰਮਾਨ ਵਿੱਚ ਕਾਫੀ ਵਾਧਾ-ਘਾਟਾ ਹੋ ਜਾਣਾ ਹੈ। ਸਗੋਂ ਸਤਿਗੁਰੂ ਜੀ ਦੇ ਜੀਵਨ ਕਾਲ ਸਮੇਂ ਹੀ ਪ੍ਰਿਥੀ ਚੰਦ ਦਾ ਪੁੱਤਰ ਮਿਹਰਬਾਨ ਆਪਣੀ ਕਵਿਤਾ ਲਿਖ ਕੇ ਅਖੀਰ ਵਿੱਚ "ਨਾਨਕ" ਮੁਹਰ ਛਾਪ ਲਾ ਕੇ ਤੁਕ-ਬੰਦੀ ਕਰਨ ਲੱਗ ਪਿਆ ਸੀ। ਇਸ ਤਰ੍ਹਾਂ ਦੀ ਕਵਿਤਾ ਨੂੰ ਪੜ੍ਹ ਕੇ ਸੰਗਤਾਂ ਭੁਲੇਖਾ ਖਾਣ ਲੱਗ ਪਈਆਂ ਸਨ। ਉਨ੍ਹਾਂ ਨੂੰ ਇਹ ਪਤਾ ਨਹੀਂ ਚੱਲਦਾ ਸੀ ਕਿ ਸਤਿਗੁਰੂ ਜੀ ਦਾ ਇਲਾਹੀ ਕਲਾਮ ਕਿਹੜਾ ਹੈ ਤੇ ਮਿਹਰਬਾਨ ਦੀ ਕਵਿਤਾ ਕਿਹੜੀ ਹੈ ਕਿਉਂਕਿ ਦੋਵਾਂ ਦੇ ਅਖ਼ੀਰ ਵਿੱਚ "ਨਾਨਕ" ਛਾਪ ਲੱਗੀ ਹੁੰਦੀ ਸੀ। ਇਥੋਂ ਤੱਕ ਕਿ ਉਸ ਨੇ ਪਹਿਲੇ ਚਾਰ ਸਤਿਗੁਰਾਂ ਦੀ ਬਾਣੀ ਦੇ ਨਾਲ ਹੋਰ ਕਵਿਤਾ ਨਾਨਕ ਛਾਪ ਲਾ ਕੇ ਰਚੀ ਅਤੇ ਇਕ ਗ੍ਰੰਥ ਵੀ ਬਣਾ ਲਿਆ ਸੀ। ਇਸਦਾ ਹਵਾਲਾ "ਬੰਸਾਵਲੀ ਨਾਮਾ" ਦੇ ਕਰਤਾ ਨੇ ਹੇਠ ਲਿਖੇ ਅਨੁਸਾਰ ਦਿੱਤਾ ਹੈ-

**ਮਿਹਰਬਾਨ ਪੁਤ ਪ੍ਰਿਥੀਏ ਦਾ ਕਬੀਸ਼ਰੀ ਕਰੇ।**
**ਪਾਰਸੀ ਹਿੰਦਵੀ ਸੰਸਕ੍ਰਿਤ ਨਾਲੇ ਗੁਰਮੁਖੀ ਪੜ੍ਹੇ॥**
**ਤਿਨ ਭੀ ਬਾਣੀ ਬਹੁਤ ਬਣਾਈ॥**
**ਭੋਗ ਗੁਰੂ ਨਾਨਕ ਜੀ ਦਾ ਹੀ ਪਾਈ॥ ੮੭॥**
**ਛੂਮ ਲਗੇ ਸ਼ਬਦ ਮੀਣਿਆਂ ਦੇ ਗਾਵਨਿ॥**
**ਦੂਜਾ ਦਰਬਾਰ ਵਡਾ ਗੁਰਿਆਈ ਦਾ ਲਗੇ ਬਣਾਵਨਿ॥**
**ਮੀਣਿਆਂ ਭੀ ਪੁਸਤਕਿ ਇਕ ਗ੍ਰੰਥ ਬਣਾਇਆ॥**
**ਚਹੁ ਪਾਤਸ਼ਾਹੀਆ ਦੀ ਸ਼ਬਦ-ਬਾਣੀ ਲਿਖ ਵਿੱਚ ਪਾਇਆ॥ ੮੮॥**

ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਸੰਬੋਧਨ ਕਰਕੇ ਬਚਨ ਕੀਤਾ:-

**ਬਚਨ ਕੀਤਾ ਭਾਈ ਗੁਰਦਾਸ ਗੁਰੂ ਕੀ ਬਾਣੀ ਜੁਦਾ ਕਰੀਏ ॥**
**ਮੀਣੇ ਪਾਂਦੇ ਨੀ ਰਲਾ ਸੇ ਵਿਚਿ ਰਲਾ ਨ ਧਰੀਏ ॥੯੩॥**

ਨਿਰੋਲ "ਖਸਮ ਦੀ ਬਾਣੀ" ਇਲਾਹੀ ਫ਼ੁਰਮਾਨ ਨੂੰ ਸੁਰੱਖਿਅਤ ਕਰਨ ਅਤੇ ਰਲੇਂਵੇ ਤੋਂ ਬਚਾਉਣ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਹਾਜ਼ਰੀ ਵਿੱਚ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਰਾਮ ਸਰ ਸਾਹਿਬ ਦੇ ਰਮਣੀਕ ਅਸਥਾਨ ਤੇ ਬੈਠ ਕੇ ਭਾਈ ਗੁਰਦਾਸ ਜੀ ਦੇ ਮੁਬਾਰਕ ਹਸਤ-ਕਮਲਾਂ ਦੁਆਰਾ ਆਦਿ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਵਾਈ। ਜਿਸ ਵਿੱਚ ਆਪ ਜੀ ਨੇ ਆਪਣੇ ਸਮੇਤ ਪੰਜ ਸਤਿਗੁਰਾਂ ਦੀ ਬਾਣੀ ਅਤੇ ਪੰਦਰਾਂ ਭਗਤਾਂ ਦੀ ਬਾਣੀ ਜੋ ਪਹਿਲੇ ਸਤਿਗੁਰਾਂ ਅਤੇ ਖ਼ੁਦ ਆਪ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਥਾਵਾਂ-ਥਾਵਾਂ ਤੋਂ ਇਕੱਤਰਿਤ ਕੀਤੀ ਸੀ ਅਤੇ ਭਗਤ ਜਨ ਜੋ ਭਾਰਤ ਵਰਸ਼ ਦੇ ਵੱਖ-ਵੱਖ ਖੇਤਰਾਂ 'ਚੋਂ ਵੱਖ-ਵੱਖ ਮੱਤਾਂ, ਵੱਖ-ਵੱਖ ਕਬੀਲਿਆਂ ਜਾਤੀਆਂ ਨਾਲ ਸਬੰਧਤ ਸਨ, ਜੋ ਪ੍ਰੇਮ-ਭਗਤੀ ਕਰਕੇ ਪ੍ਰਭੂ ਨਾਲ ਅਭੇਦ ਹੋ ਚੁੱਕੇ ਸਨ, ਜਿਨ੍ਹਾਂ ਦਾ ਆਸ਼ਾ ਗੁਰੂ ਨਾਨਕ ਜੀ ਦੇ ਮੱਤ ਨਾਲ ਮੇਲ ਖਾਂਦਾ ਸੀ ਉਨ੍ਹਾਂ ਭਗਤਾਂ ਦਾ ਅਨੁਭਵ ਵੀ ਗੁਰਬਾਣੀ ਦੁਆਰਾ ਬਿਨਾਂ ਵਿਤਕਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਕੀਤਾ।

ਗਿਆਰਾਂ ਭੱਟ ਜੋ ਬ੍ਰਾਹਮਣ ਜਾਤੀ ਨਾਲ ਸਬੰਧਤ, ਆਤਮਿਕ ਖੋਜੀ ਤੇ ਵਿਦਵਾਨ ਸਨ, ਜਿਨ੍ਹਾਂ ਸਾਰੇ ਭਾਰਤ-ਵਰਸ਼ ਦਾ ਰਟਨ ਕੀਤਾ, ਜੋਗੀਆਂ ਦੇ ਮੱਠਾਂ ਵਿੱਚ ਗਏ ਤੀਰਥਾਂ ਦਾ ਭ੍ਰਮਣ ਕੀਤਾ, ਸਾਧੂਆਂ ਦੀਆਂ ਮਜਲਿਸਾਂ ਵਿਚ ਸ਼ਮੂਲੀਅਤ ਕੀਤੀ। ਜਿਨ੍ਹਾਂ ਸੰਨਿਆਸੀਆਂ, ਤਿਆਗੀਆਂ, ਤਪੱਸਵੀਆਂ ਪਾਸ ਜਾ ਕੇ ਤਲਖ ਤਜਰਬਾ ਪ੍ਰਾਪਤ ਕੀਤਾ। ਬ੍ਰਾਹਮਣ ਵਿਦਵਾਨਾਂ ਦਾ ਵੀ ਵਾਦ-ਵਤੰਡਾ ਹੁੰਦਾ ਸੁਣਿਆ ਅਤੇ ਵੇਖਿਆ ਪਰ ਮਨ ਦੀ ਭਟਕਣਾ ਖਤਮ ਨਾ ਹੋਈ। ਅਖੀਰ ਗੁਰੂ ਨਾਨਕ ਪਾਤਸ਼ਾਹ ਜੀ ਦੇ ਮੱਤ ਦੀ ਸੋਅ, ਸਿਧਾਂਤ ਸੁਣ ਕੇ ਗੁਰਮਤ ਦੇ ਧਾਰਨੀ ਬਣੇ। ਜਿਥੇ ਉਨ੍ਹਾਂ ਨੇ ਆਪਣਾ ਨਿੱਜੀ ਅਨੁਭਵ ਸਤਿਗੁਰਾਂ ਦੇ ਚਰਨਾਂ ਵਿੱਚ ਰੱਖਿਆ ਉੱਥੇ ਉਨ੍ਹਾਂ ਨੇ ਸਤਿਗੁਰੂ ਜੀ ਦੀ ਉਸਤਤ ਲਿਖ ਕੇ ਸਾਨੂੰ ਜਗਿਆਸੂਆਂ ਨੂੰ ਵੀ ਪ੍ਰੇਰਨਾ ਦਿੱਤੀ ਕਿ ਜੇ ਸਦੀਵੀ ਸੁੱਖ ਸ਼ਾਂਤੀ ਦੀ ਚਾਹਨਾ ਹੈ, ਜੇ ਪ੍ਰਭੂ ਚਰਨਾਂ ਨਾਲ ਵਸਲ ਪ੍ਰਾਪਤ ਕਰਨ ਦੀ ਲਾਲਸਾ ਹੈ, ਫਿਰ ਸਿਦਕ ਭਰੋਸੇ ਨਾਲ ਗੁਰੂ ਸ਼ਰਨ ਵਿੱਚ ਆ ਕੇ ਗੁਰੂ ਉਪਦੇਸ਼ ਦੀ ਕਮਾਈ ਕਰੋ, ਬੇੜਾ ਪਾਰ ਹੋ ਜਾਵੇਗਾ। ਸਾਨੂੰ ਦ੍ਰਿੜ੍ਹਤਾ ਦਿਵਾਉਣ ਵਾਸਤੇ ਉਨ੍ਹਾਂ ਆਪਣਾ ਜੀਵਨ ਤਜਰਬਾ ਗੁਰਬਾਣੀ ਦੁਆਰਾ ਹੇਠ ਲਿਖੇ ਅਨੁਸਾਰ ਅੰਕਿਤ ਕੀਤਾ। ਭੱਟ ਭਿਖਾ ਜੀ ਫ਼ੁਰਮਾਉਂਦੇ ਹਨ :-

**ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥**
**ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥**

**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**
**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥**
**ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ ॥**
**ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥**

*ਪੰਨਾ ੧੩੯੫*

ਸਤਿਗੁਰੂ ਜੀ ਨੇ ਇਨ੍ਹਾਂ ਗੁਰਮਤਿ ਦੇ ਧਾਰਨੀਆਂ, ਆਤਮਿਕ ਵਿਦਵਾਨ ਖੋਜੀਆਂ ਦੀ ਬਾਣੀ ਨੂੰ ਵੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਪੂਰਾ-ਪੂਰਾ ਯੋਗ ਸਥਾਨ ਦਿੱਤਾ।

ਨਿਰਾ ਭਗਤਾਂ ਅਤੇ ਆਤਮਿਕ ਮੁਤਲਾਸ਼ੀ ਵਿਦਵਾਨ ਭੱਟਾਂ ਦੀ ਹੀ ਬਾਣੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਨਹੀਂ ਕੀਤੀ ਸਗੋਂ ਗੁਰੂ ਘਰ ਦੇ ਕੀਰਤਨੀਏ ਅਤੇ ਸਿੱਖ ਜਿਨ੍ਹਾਂ ਨੇ **"ਸਿਖੀ ਸਿਖਿਆ ਗੁਰ ਵੀਚਾਰਿ"** ਦੀ ਕਮਾਈ ਕੀਤੀ ਅਤੇ ਗੁਰੂ ਦ੍ਰਿਸ਼ਟੀ ਵਿੱਚ ਪ੍ਰਵਾਨ ਚੜ੍ਹ ਗਏ, ਉਨ੍ਹਾਂ ਚਾਰ ਗੁਰਸਿਖਾਂ ਦੀ ਬਾਣੀ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਕਰਕੇ ਦੇਸ਼, ਕੌਮ, ਮਜ਼੍ਹਬ, ਊਚ-ਨੀਚ, ਗੁਰੂ ਚੇਲੇ ਦੀਆਂ ਸੰਧਾਂ ਅਤੇ ਵਿਤਕਰੇ ਦੀਆਂ ਵੱਟਾਂ ਦਾ ਸਦਾ ਲਈ ਅਭਾਵ ਕਰ ਕੇ **"ਏਕੁ ਪਿਤਾ ਏਕਸ ਕੇ ਹਮ ਬਾਰਿਕ"** ਦੇ ਕਥਨ ਨੂੰ ਅਮਲੀ ਜਾਮਾ ਪਹਿਨਾ ਦਿੱਤਾ।

ਸਾਰੀ ਮਨੁੱਖਤਾ ਨੂੰ **"ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ"** ਦਾ ਉਪਦੇਸ਼ ਦੇਣ ਤੋਂ ਪਹਿਲਾਂ ਖੁਦ ਉਸਨੂੰ ਅਮਲੀ ਜਾਮਾ ਪਹਿਨਾ ਕੇ ਦਰਸਾ ਦਿੱਤਾ ਕਿ ਪ੍ਰਭੂ ਦਰ ਵਿੱਚ ਕਰਣੀ ਪ੍ਰਧਾਨ ਹੈ। ਕਰਣੀ ਪ੍ਰਧਾਨ ਵਾਲੇ ਜੀਵਨ ਦੀ ਬਾਜ਼ੀ ਜਿੱਤ ਕੇ ਬੇਗ਼ਮਪੁਰੇ ਦੇ ਵਾਸੀ ਬਣ ਜਾਂਦੇ ਹਨ। ਬੇਗ਼ਮਪੁਰੇ ਵਿੱਚ ਸਭ ਬਰਾਬਰ ਹਨ। ਉਥੇ ਕੋਈ ਵੀ ਅਵਲ-ਦੋਮ-ਸੋਮ ਦਾ ਵਿਤਕਰਾ ਨਹੀਂ। ਉਥੇ ਪੁੱਜ ਕੇ ਸਭ ਇੱਕ ਰੂਪ ਹੋ ਜਾਂਦੇ ਹਨ, ਕੋਈ ਉੱਚਾ ਨੀਵਾਂ ਨਹੀਂ ਰਹਿ ਜਾਂਦਾ, ਉਥੇ ਤਾਂ-

**ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥**

*ਗਉੜੀ ਰਵਿਦਾਸ ਜੀ, ਪੰਨਾ ੩੪੫*

ਦੀ ਅਵਸਥਾ ਹੋ ਜਾਂਦੀ ਹੈ।

ਸਤਿਗੁਰੂ ਜੀ ਨੇ ਨਿਰਾ ਉਪਦੇਸ਼ ਹੀ ਨਹੀਂ ਦਿੱਤਾ, ਸਗੋਂ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਭ ਨੂੰ ਬਰਾਬਰਤਾ ਦੇ ਕੇ ਅਮਲੀ ਤੌਰ ਤੇ ਕਰ ਕੇ ਵਿਖਾ ਦਿੱਤਾ।

ਸਤਿਗੁਰੂ ਅਰਜਨ ਦੇਵ ਜੀ ਨੇ ਸਾਰੀ ਬਾਣੀ ਨੂੰ ਤੀਹ ਰਾਗਾਂ ਵਿੱਚ ਬੜੀ ਸੁੰਦਰ ਗੁੰਦਵੀਂ ਦਿੱਖ ਦੇ ਕੇ ਰਾਗੀ ਸਿੰਘਾਂ ਨੂੰ, ਰਾਗ ਦੇ ਘਰਾਂ, ਤਾਲਾਂ ਦਾ ਗਿਆਨ ਬਖਸ਼ਿਸ਼ ਕੀਤਾ। ਨਾਲ-ਨਾਲ ਸਾਰੀ ਬਾਣੀ ਦੇ ਅੰਕ ਜੋੜ ਦਰਜ ਕੀਤੇ ਤਾਂ ਜੋ ਭਵਿੱਖ ਵਿੱਚ ਕੋਈ ਇਸ ਦਰਗਾਹੀ ਫੁਰਮਾਨ ਵਿੱਚ ਆਪਣੀ ਮਰਜ਼ੀ ਨਾਲ ਵਾਧਾ ਘਾਟਾ ਨਾ ਕਰ ਸਕੇ। ਸਾਰੀ ਬਾਣੀ ਜਿੱਥੇ ਸਤਿਗੁਰੂ ਜੀ ਆਪ ਆਪਣੇ ਮੁਖਾਰਬਿੰਦ

ਤੋਂ ਉਚਾਰ ਕੇ ਭਾਈ ਗੁਰਦਾਸ ਜੀ ਨੂੰ ਲਿਖਵਾਈ, ਉਥੇ ਭਾਈ ਗੁਰਦਾਸ ਜੀ ਦੀ ਲਿਖਤ ਨੂੰ ਆਪ ਜੀ ਨੇ ਮੁੜ ਦੁਬਾਰਾ ਵਾਚਿਆ ਜਿਥੇ ਕੋਈ ਲਗ ਮਾਤਰ ਦਾ ਫ਼ਰਕ ਸੀ, ਉਸਨੂੰ ਸੋਧ ਕੇ, ਸੰਕੇਤ ਵਜੋਂ ਲਿਖ ਦਿਤਾ "ਸੁਧ ਕੀਚੇ" ਜਿਹੜੀ ਬਾਣੀ ਵਿੱਚ ਕੋਈ ਸੋਧ ਨਹੀਂ ਕੀਤੀ ਉਸਦੇ ਪਿਛੇ 'ਸੁਧ' ਸੰਕੇਤ ਲਿਖ ਦਿੱਤਾ। ਇਸ ਧੁਰ ਕੀ ਬਾਣੀ ਦੀ ਸਹੀ ਸੰਭਾਲ ਕਰਨ ਲਈ ਜਿੰਨੀ ਸਾਵਧਾਨੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਰਤੀ ਹੈ, ਉਸਨੂੰ ਵੇਖ ਕੇ ਬੁਧੀ ਚਕ੍ਰਿਤ ਰਹਿ ਜਾਂਦੀ ਹੈ।

ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਬਾਅਦ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਧੀਰਮੱਲੀਆਂ ਦੇ ਆਦਿ ਗ੍ਰੰਥ ਸਾਹਿਬ ਜੀ ਨੂੰ ਦੇਣ ਤੋਂ ਨਾਂਹ ਕਰਨ ਤੇ ਦਮਦਮਾ ਸਾਹਿਬ (ਗੁਰੂ ਕੀ ਕਾਸ਼ੀ) ਜ਼ਿਲ੍ਹਾ ਬਠਿੰਡਾ ਦੇ ਅਸਥਾਨ ਤੇ ਟਿਕਾਣਾ ਕਰਕੇ ਆਪਣੇ ਦਿੱਬ-ਅਨੁਭਵ ਦੁਆਰਾ ਸਾਰੇ ਗੁਰੂ ਗ੍ਰੰਥ ਸਾਹਿਬ ਜੀ ਦੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਲਿਖਵਾ ਕੇ ਭਾਈ ਮਨੀ ਸਿੰਘ ਜੀ ਦੇ ਹਸਤ ਕਮਲਾਂ ਦੁਆਰਾ ਸੰਪਾਦਨਾ ਕਰਵਾਈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਨੌਵੇਂ ਪਾਤਸ਼ਾਹ ਜੀ ਦੀ ਬਾਣੀ ਦਰਜ ਕਰਨ ਨਾਲ 6 ਸਤਿਗੁਰੂ, 15 ਭਗਤ ਜਨ, 11 ਭੱਟਾਂ, 4 ਗੁਰਸਿਖਾਂ ਦੀ 31 ਰਾਗਾਂ ਵਿੱਚ ਬਾਣੀ ਦਰਜ ਹੈ।

ਇਹ ਸਾਰੀ ਗੁਰਬਾਣੀ ਨਿਰੋਲ ਰੱਬੀ ਗਿਆਨ, ਧੁਰ ਦਰਗਾਹ ਦਾ ਬਿਨਾਂ ਮਿਲਾਵਟ ਫੁਰਮਾਨ ਹੋਣ ਕਾਰਣ ਧਾਰਮਿਕ ਦੁਨੀਆਂ ਵਿੱਚ ਆਪਣੀ ਵੱਖਰੀ ਥਾਂ ਅਤੇ ਦਿੱਖ ਰੱਖਦੀ ਹੈ। ਐਸਾ ਅਮੋਲਕ ਰੱਬੀ ਗਿਆਨ ਦਾ ਪ੍ਰਮਾਣੀਕ ਧਰਮ ਗ੍ਰੰਥ ਕਿਸੇ ਵੀ ਪੀਰ, ਪੈਗੰਬਰ, ਅਵਤਾਰ ਵਲੋਂ ਆਪਣੀ ਹਾਜ਼ਰੀ ਵਿੱਚ ਰਚ ਕੇ ਸੰਸਾਰ ਦੀ ਝੋਲੀ ਨਹੀਂ ਪਾਇਆ। ਇਹ ਮਾਣ ਤੇ ਉੱਚ ਦਰਜੇ ਦੀ ਪ੍ਰਮਾਣੀਕਤਾ ਕੇਵਲ ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਪ੍ਰਾਪਤ ਹੈ।

❑❑❑

# ਗੁਰਬਾਣੀ ਦੀ ਮਹਿਮਾ

ਜਿਵੇਂ ਪ੍ਰਮੇਸ਼ਰ ਦੀ ਮਹਿਮਾਂ ਵਰਣਨ ਨਹੀਂ ਕੀਤੀ ਜਾ ਸਕਦੀ, ਤਿਵੇਂ ਪ੍ਰਭੂ ਸਰੂਪ ਗੁਰਬਾਣੀ ਦੀ ਮਹਿਮਾਂ ਵੀ ਅਪਰ-ਅਪਾਰ ਹੈ। ਸਤਿਗੁਰੂ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਬਾਣੀ ਮਹਿਮਾਂ ਵਰਣਨ ਕਰਦੇ ਹੋਏ ਗਉੜੀ ਰਾਗ ਵਿੱਚ ਫੁਰਮਾਨ ਕੀਤਾ ਹੈ ਕਿ ਗੁਰਬਾਣੀ ਸੱਚੇ ਪ੍ਰਭੂ ਦਾ ਹੁਕਮ ਹੋਣ ਕਰਕੇ ਪ੍ਰਮੇਸ਼ਰ ਦਾ ਆਪਣਾ ਸਰੂਪ ਹੈ। ਜਿਹੜਾ ਸਤਿ-ਸਰੂਪ ਗੁਰਬਾਣੀ ਨਾਲ ਸਾਂਝ ਪਾਏਗਾ ਉਸਦਾ ਸੰਪਰਕ ਸੱਚੇ ਪ੍ਰਭੂ ਨਾਲ ਜੁੜ ਜਾਵੇਗਾ:-

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥**

*ਗਉੜੀ ਮਹਲਾ ੪, ਪੰਨਾ ੩੦੪*

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਜੀ ਨੇ ਇਸ ਗੁਰਬਾਣੀ ਨੂੰ **"ਧੁਰ ਕੀ ਬਾਣੀ"** ਕਹਿ ਕੇ ਸਨਮਾਨਿਆ ਹੈ। ਜਿਹੜਾ ਇਸ ਅਚਿੰਤ ਦੇਸ਼ ਦੀ ਧੁਰ ਕੀ ਬਾਣੀ ਨਾਲ ਜੁੜ ਜਾਏਗਾ ਉਸਦੇ ਸਾਰੇ ਚਿੰਤਾ-ਝੋਰੇ ਦੂਰ ਹੋ ਜਾਣਗੇ। ਆਪ ਦਾ ਫੁਰਮਾਨ ਹੈ-

**ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥**
**ਦਇਆਲ ਪੁਰਖ ਮਿਹਰਵਾਨਾ ॥ ਹਰਿ ਨਾਨਕ ਸਾਚੁ ਵਖਾਨਾ ॥ ੨ ॥**

*ਸੋਰਠਿ ਮਹਲਾ ੫, ਪੰਨਾ ੬੨੮*

ਇਸ ਗੁਰਬਾਣੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ "ਖਸਮ ਕੀ ਬਾਣੀ" ਕਹਿ ਕੇ ਸਤਕਾਰਿਆ ਹੈ :-

**ਜੈਸੀ ਮੈ ਆਵੈ ਖਸਮ ਕੀ ਬਾਣੀ। ਤੈਸੜਾ ਕਰੀ ਗਿਆਨੁ ਵੇ ਲਾਲੋ ॥**

*ਤਿਲੰਗ ਮਹਲਾ ੧, ਪੰਨਾ ੭੨੨*

**ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ ॥**

*ਸੂਹੀ ਮਹਲਾ ੫, ਪੰਨਾ ੭੬੩*

ਗੁਰਬਾਣੀ ਪ੍ਰਥਾਇ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ; ਹੇ ਜਗਿਆਸੂ ਜਨੋ! ਪ੍ਰਮਾਤਮਾ ਜੋ ਅਥਾਹ ਸ਼ਕਤੀ ਦਾ ਮਾਲਕ ਹੈ। ਜੋ ਸਭ ਥਾਵਾਂ ਵਿੱਚ ਪਰੀਪੂਰਨ ਹੋ ਕੇ ਰਮਿਆ ਹੋਇਆ ਹੈ, ਉਸ ਮਹਾਨ ਸ਼ਕਤੀ ਦਾ ਹੁਕਮ (ਬਾਣੀ) ਵੀ ਸਭ ਥਾਈਂ ਪਰੀਪੂਰਨ ਹੈ। ਇਸ ਮਹਾਨ ਹੁਕਮ ਗੁਰਬਾਣੀ ਨੂੰ ਸਤਿਗੁਰੂ ਜੀ ਨੇ ਆਪ ਸੁਣਿਆ ਅਤੇ ਆਪ ਹੀ ਆਪਣੇ ਮੁਖਾਰਬਿੰਦ ਵਿੱਚੋਂ ਉਚਾਰਨ ਕੀਤਾ ਹੈ। ਜਿਨ੍ਹਾਂ-ਜਿਨ੍ਹਾਂ ਨੇ ਇਸ ਦਰਗਾਹੀ ਫੁਰਮਾਨ "ਗੁਰਬਾਣੀ" ਨੂੰ ਸੁਣਿਆ ਅਤੇ ਕਮਾਇਆ ਹੈ, ਉਨ੍ਹਾਂ ਦਾ ਨਿਸਤਾਰਾ ਹੋ ਗਿਆ ਹੈ। ਉਨ੍ਹਾਂ ਵਡਭਾਗੀਆਂ ਨੂੰ ਸਦੀਵ ਕਾਲ ਲਈ ਨਿਹਚੱਲ ਅਡੋਲਤਾ ਵਾਲੀ ਆਤਮਿਕ ਅਵਸਥਾ ਪ੍ਰਾਪਤ ਹੋ ਗਈ :-

**ਗੁਰ ਕੀ ਬਾਣੀ ਸਭ ਮਾਹਿ ਸਮਾਣੀ ॥**
**ਆਪਿ ਸੁਣੀ ਤੈ ਆਪਿ ਵਖਾਣੀ ॥**
**ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ**
**ਤਿਨ ਪਾਇਆ ਨਿਹਚਲ ਥਾਨਾਂ ਹੇ ॥**

*ਮਾਰੂ ਮਹਲਾ ੫ ਸੋਲਹੇ, ਪੰਨਾ ੧੦੭੫*

ਤਥਾ—

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ ॥**
**ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ॥**

*ਰਾਮਕਲੀ ਮਹਲਾ ੧, ਪੰਨਾ ੯੩੫*

ਸਤਿਗੁਰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਗਉੜੀ ਰਾਗ ਵਿੱਚ ਫੁਰਮਾਨ ਹੈ, ਸਾਧ ਸੰਗਤ ਜੀ! ਅਸੀਂ ਬੜੇ ਭਾਗਸ਼ਾਲੀ ਹਾਂ, ਜਿਨ੍ਹਾਂ ਪਾਸ ਰੱਬੀ ਗਿਆਨ ਦਾ ਅਮੋਲਕ ਭੰਡਾਰ ਮੌਜੂਦ ਹੈ। ਜਿਹੜਾ ਵੀ ਇਸ ਅਮੋਲਕ ਖਜ਼ਾਨੇ ਨਾਲ ਆਪਣੀ ਆਤਮ ਸਾਂਝ ਬਣਾ ਲਵੇਗਾ, ਉਹ ਸਹਿਜ ਸੁਭਾਅ ਹੀ ਪ੍ਰਭੂ ਦਾ ਵਸਲ ਪ੍ਰਾਪਤ ਕਰ ਲਵੇਗਾ। ਇਸ ਅਮੋਲਕ ਬ੍ਰਹਮ ਗਿਆਨ ਦੇ ਖਜ਼ਾਨੇ ਦਾ ਹੀਰੇ, ਜਵਾਹਰਾਤ, ਰਤਨਾਂ ਨਾਲ ਮੁੱਲ ਨਹੀਂ ਪਾਇਆ ਜਾ ਸਕਦਾ। ਸੰਸਾਰ ਦਾ ਧਨ ਜਿਉਂ-ਜਿਉਂ ਖ਼ਰਚੀਏ ਉਸ ਵਿੱਚ ਘਾਟਾ ਪੈਂਦਾ ਜਾਂਦਾ ਹੈ। ਪਰ ਇਹ ਗੁਰਬਾਣੀ ਦਾ ਖਜ਼ਾਨਾ ਅਮੁੱਕ ਤੇ ਅਖੁੱਟ ਹੈ। ਜਿਉਂ-ਜਿਉਂ ਇਸ ਨੂੰ ਵਰਤੋ ਇਸ ਵਿੱਚ ਤੋਟ ਨਹੀਂ ਆਉਂਦੀ, ਸਗੋਂ ਵਧਦਾ ਹੀ ਜਾਂਦਾ ਹੈ। ਪਰ ਇਸ ਅਮੋਲਕ ਖਜ਼ਾਨੇ ਤੋਂ ਭਾਗਾਂ ਵਾਲੇ ਹੀ ਲਾਹਾ ਪ੍ਰਾਪਤ ਕਰ ਸਕਦੇ ਹਨ। ਜਿਸ 'ਤੇ ਪ੍ਰਭੂ ਦੀ ਬਖਸ਼ਿਸ਼ ਹੁੰਦੀ ਹੈ ਉਹ ਗੁਰੂ ਪਿਆਰਾ ਹੀ ਇਸ ਅਮੋਲਕ ਖਜ਼ਾਨੇ ਦਾ ਭਾਈਵਾਲ ਬਣ ਕੇ ਆਤਮਿਕ

ਲਾਹਾ ਪ੍ਰਾਪਤ ਕਰ ਸਕਦਾ ਹੈ। ਸਤਿਗੁਰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗਉੜੀ ਰਾਗ ਵਿੱਚ ਹੇਠ ਲਿਖੇ ਅਨੁਸਾਰ ਫੁਰਮਾਨ ਕੀਤਾ ਹੈ :—

**ਗਉੜੀ ਗੁਆਰੇਰੀ ਮਹਲਾ ੫ ॥**

**ਹਮ ਧਨਵੰਤ ਭਾਗਠ ਸਚ ਨਾਇ ॥**
**ਹਰਿ ਗੁਣ ਗਾਵਹ ਸਹਜਿ ਸੁਭਾਇ ॥ ੧ ॥ ਰਹਾਉ ॥**
**ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥**
**ਤਾ ਮੇਰੈ ਮਨਿ ਭਇਆ ਨਿਧਾਨਾ ॥ ੧ ॥**
**ਰਤਨ ਲਾਲ ਜਾ ਕਾ ਕਛੂ ਨ ਮੋਲੁ ॥**
**ਭਰੇ ਭੰਡਾਰ ਅਖੂਟ ਅਤੋਲ ॥ ੨ ॥**
**ਖਾਵਹਿ ਖਰਚਹਿ ਰਲਿ ਮਿਲਿ ਭਾਈ ॥**
**ਤੋਟਿ ਨ ਆਵੈ ਵਧਦੋ ਜਾਈ ॥ ੩ ॥**
**ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥**
**ਸੁ ਏਤੁ ਖਜਾਨੈ ਲਇਆ ਰਲਾਇ ॥ ੪ ॥** *ਪੰਨਾ ੧੮੫ ॥*

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ, ਗੁਰਮਤ ਦੀ ਪੂਰਨ ਕਮਾਈ ਕਰਕੇ ਗੁਰੂ ਵਿੱਚ ਪੂਰਨ ਅਭੇਦਤਾ ਨੂੰ ਪ੍ਰਾਪਤ ਕਰਨ ਵਾਲੇ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਗੁਰਬਾਣੀ ਦੀ ਮਹਾਨਤਾ ਨੂੰ ਦਰਸਾਉਣ ਲਈ ਅਨੇਕਾਂ ਪਉੜੀਆਂ, ਸਵਈਏ, ਆਪਣੀ ਬਾਣੀ ਵਿੱਚ ਰਚੇ ਹਨ। ਉਨ੍ਹਾਂ ਵਿੱਚੋਂ ਕੇਵਲ ਇੱਕ ਸਵਈਏ ਨੂੰ ਵਾਚੀਏ, ਗੁਰਬਾਣੀ ਦੀ ਮਹਾਨਤਾ ਦਾ ਪਤਾ ਚਲ ਜਾਵੇਗਾ। ਗੁਰਬਾਣੀ ਦੀ ਮਹਾਨਤਾ ਦਰਸਾਉਣ ਤੋਂ ਪਹਿਲਾ ਭਾਈ ਸਾਹਿਬ ਜੀ ਨੇ ਸੰਸਾਰਕ ਤਿੰਨ ਉਦਾਹਰਣਾਂ ਦਿੱਤੀਆਂ ਹਨ। ਪਹਿਲੀ ਉਦਾਹਰਣ ਦਿੱਤੀ ਹੈ ਕਿ ਜਿਸ ਤਰ੍ਹਾਂ ਸਮੁੰਦਰਾਂ ਵਿੱਚ ਬਿਅੰਤ, ਹੀਰੇ, ਰਤਨ, ਜਵਾਹਰਾਤ, ਸੁਚੇ ਮੋਤੀਆਂ ਦੇ ਭੰਡਾਰ ਭਰੇ ਪਏ ਹਨ ਪਰ ਸਮੁੰਦਰ ਦੀ ਦੌਲਤ ਸਮੁੰਦਰ ਵਿੱਚ ਡੂੰਘੀਆਂ ਚੁਭੀਆਂ ਲਾਉਣ ਵਾਲੇ ਮਰਜੀਵੜਿਆਂ ਨੂੰ ਹੀ ਪ੍ਰਾਪਤ ਹੁੰਦੀ ਹੈ।

ਸਮੁੰਦਰ ਦੀ ਤਰ੍ਹਾਂ ਪਹਾੜਾਂ ਵਿੱਚ ਵੀ ਬੜੇ ਕੀਮਤੀ ਹੀਰੇ ਰਤਨ, ਜਵਾਹਰਾਤ, ਨੀਲਮ, ਪੰਨੇ, ਸੋਨਾ, ਚਾਂਦੀ ਅਤੇ ਪਾਰਸ ਪੱਥਰ ਹਨ ਪਰ ਪਹਾੜਾਂ ਦੀ ਦੌਲਤ ਖਾਣਾਂ ਖੋਦਣ ਵਾਲੇ ਮਿਹਨਤੀ ਲੋਕਾਂ ਨੂੰ ਹੀ ਪ੍ਰਾਪਤ ਹੁੰਦੀ ਹੈ। ਜਿਥੇ ਖਾਣਾਂ ਦੀ ਖੁਦਾਈ ਕਰਨ ਵਾਲੇ ਦੌਲਤ ਪ੍ਰਾਪਤ ਕਰਦੇ ਹਨ, ਉਥੇ ਰਤਨਾਂ ਦੀ ਸੋਭਾ ਸੰਸਾਰ ਵਿਚ ਪ੍ਰਗਟ ਕਰਦੇ ਹਨ।

ਪਹਾੜਾਂ ਅਤੇ ਸਮੁੰਦਰਾਂ ਦੀ ਤਰ੍ਹਾਂ ਜੰਗਲ ਵੀ ਅਮੋਲਕ ਦੌਲਤ ਦੇ ਭੰਡਾਰ

ਹਨ। ਜੰਗਲਾਂ ਵਿੱਚ ਚੰਦਨ, ਸੌਧਾ ਕਪੂਰ ਵਰਗੇ ਸੁਗੰਧਤ ਬੂਟੇ ਅਤੇ ਕੀਮਤੀ ਜੜੀ-ਬੂਟੀਆਂ ਮੌਜੂਦ ਹਨ, ਪਰ ਗਾਂਧੀ[1] ਅਤਾਰ ਲੋਕ ਹੀ ਉਨ੍ਹਾਂ ਨੂੰ ਪ੍ਰਾਪਤ ਕਰਕੇ ਜਿਥੇ ਦੌਲਤ ਪ੍ਰਾਪਤ ਕਰਦੇ ਹਨ ਉਥੇ ਸੁਗੰਧਤ ਅਤਰਾਂ ਦੁਆਰਾ ਸੰਸਾਰ ਨੂੰ ਸੁਗੰਧੀ ਵੰਡਦੇ ਹਨ।

ਇਸੇ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਲੋਕ, ਪ੍ਰਲੋਕ ਦੇ ਰੁਹਾਨੀਅਤ ਖਜ਼ਾਨੇ ਭਰੇ ਪਏ ਹਨ। ਗੁਰਬਾਣੀ ਧਰਮ, ਅਰਥ, ਕਾਮ, ਮੋਖ ਦੀ ਦਾਤੀ ਹੈ। ਗੁਰਬਾਣੀ ਦੇ ਅਮੋਲਕ ਖਜ਼ਾਨੇ ਦਾ ਲਾਹਾ ਉਨ੍ਹਾਂ ਗੁਰੂ ਪਿਆਰਿਆਂ ਨੂੰ ਹੀ ਪ੍ਰਾਪਤ ਹੁੰਦਾ ਜੋ ਗੁਰਬਾਣੀ ਦੇ ਅਮੋਲਕ ਖਜ਼ਾਨੇ ਨੂੰ ਖੋਜਦੇ, ਵੀਚਾਰਦੇ ਤੇ ਇਸ ਗੁਰਬਾਣੀ ਤੇ ਅਮਲ ਕਰਦੇ ਹਨ। ਆਪ ਜੀ ਦਾ ਫਰਮਾਨ ਹੈ :-

**ਜੈਸੇ ਤਉ ਸਕਲ ਨਿਧਿ ਪੂਰਨ ਸਮੁੰਦ੍ਰ ਬਿਖੈ,**
**ਹੰਸ ਮਰਜੀਵਾ ਨਿਹਚੈ ਪ੍ਰਸਾਦੁ ਪਾਵਈ ॥**
**ਜੈਸੇ ਪਰਬਤਿ ਹੀਰਾ ਮਾਨਕ ਪਾਰਸ ਸਿਧ,**
**ਖਨਵਾਰਾ ਖਨਿ ਜਗ ਵਿਖੈ ਪ੍ਰਗਟਾਵਈ ॥**
**ਜੈਸੇ ਬਨ ਬਿਖੈ ਮਲਿਆਗਰ ਸੌਧਾ ਕਪੂਰ,**
**ਸੋਧ ਕੈ ਸੁਬਾਸੀ ਸੁਬਾਸ ਬਿਹਸਾਵਈ ॥**
**ਤੈਸੇ ਗੁਰਬਾਨੀ ਬਿਖੈ ਸਕਲ ਪਦਾਰਥ ਹੈ,**
**ਜੋਈ ਜੋਈ ਖੋਜੈ ਸੋਈ ਸੋਈ ਨਿਪਜਾਵਈ ॥੫੪੬ ॥**

*ਸਵਈਏ ਭਾਈ ਗੁਰਦਾਸ ਜੀ*

ਗੁਰਬਾਣੀ ਗੁਰੂ ਦਾ ਹੀ ਅਸਲੀ ਰੂਪ ਹੈ ਪਰ ਲੋੜ ਹੈ ਗੁਰਬਾਣੀ ਹੁਕਮਾਂ ਨੂੰ ਜੀਵਨ ਵਿੱਚ ਧਾਰਨ ਕਰਨ ਦੀ। ਜੋ ਗੁਰੂ ਹੁਕਮਾਂ ਦੇ ਧਾਰਨੀ ਬਣ ਜਾਂਦੇ ਹਨ, ਉਹ ਆਪਣਾ ਲੋਕ ਸੁਖੀ ਪ੍ਰਲੋਕ ਸੁਹੇਲਾ ਕਰ ਲੈਂਦੇ ਹਨ।

□□□

*੧. ਅਤਰ ਕੱਢਣ ਵਾਲੇ।*

# ਸ਼ਬਦ ਗੁਰੂ

ਗੁਰਮਤਿ ਅਨੁਸਾਰ ਸਰੀਰ ਨੂੰ ਗੁਰੂ ਨਹੀਂ ਪ੍ਰਵਾਨਿਆ ਗਿਆ, ਗੁਰੂ ਕੇਵਲ ਗਿਆਨ ਹੈ, ਗਿਆਨ ਸ਼ਬਦ ਰਾਹੀਂ ਪ੍ਰਗਟ ਹੁੰਦਾ ਹੈ। ਸ਼ਬਦ ਦੇ ਪ੍ਰਗਟ ਕਰਨ ਦਾ ਵਸੀਲਾ ਸਰੀਰ ਹੈ। ਕਈ ਵਾਰੀ ਮਨੁੱਖ ਵਸੀਲੇ ਨੂੰ ਹੀ ਗੁਰੂ ਮੰਨ ਕੇ ਵਸੀਲੇ ਨਾਲ ਹੀ ਚੰਮੜਿਆ ਰਹਿੰਦਾ ਹੈ ਪਰ ਜੋ ਸ਼ਬਦ ਗਿਆਨ ਹੈ, ਉਥੇ ਤੱਕ ਪਹੁੰਚਦਾ ਹੀ ਨਹੀਂ ਹੈ। ਇਸ ਮੁੱਢਲੀ ਬੁਨਿਆਦੀ ਭੁੱਲ ਨੂੰ ਦੂਰ ਕਰਨ ਵਾਸਤੇ ਹੀ ਸਤਿਗੁਰੂ ਜੀ ਨੇ ਬਾਰੰਬਾਰ :-

**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥** *ਮਹਲਾ ੧, ਪੰਨਾ ੯੪੩*

ਦੀ ਅਗਵਾਈ ਦਿੱਤੀ ਹੈ ਅਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਫੁਰਮਾਇਆ ਹੈ ਕਿ ਬਾਣੀ ਹੀ ਸਿੱਖ ਦਾ ਗੁਰੂ ਹੈ। ਗੁਰੂ ਦੀ ਪੂਰਨ ਹੋਂਦ ਗੁਰਬਾਣੀ ਵਿੱਚ ਮੌਜੂਦ ਹੈ। ਗੁਰਬਾਣੀ ਅੰਮ੍ਰਿਤ ਰੂਪ ਹੈ। ਜਿਹੜਾ ਸਿੱਖ ਗੁਰਬਾਣੀ ਨੂੰ ਆਪਣੇ ਹਿਰਦੇ ਵਿੱਚ ਵਸਾ ਲੈਂਦਾ ਹੈ। ਜੋ ਗੁਰਬਾਣੀ ਹੁਕਮ ਕਰਦੀ ਹੈ ਉਸਦੀ ਸ਼ਰਧਾ ਭਾਵਨੀ ਨਾਲ ਕਮਾਈ ਕਰਦਾ ਹੈ, ਗੁਰੂ ਉਸ ਸਿੱਖ ਨੂੰ ਯਕੀਨਨ ਤੌਰ ਤੇ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ :-

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ।**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥ ੫ ॥**

*ਨਟ ਮਹਲਾ ੪, ਪੰਨਾ ੯੮੨*

ਇਕ ਸਮੇਂ ਭਾਈ ਪ੍ਰਿਥਾ ਅਤੇ ਭਾਈ ਖੇੜਾ, ਸੋਇਨੀ ਜਾਤ ਦੇ ਖਤਰੀ, ਕਰਤਾਰਪੁਰ ਸਤਿਗੁਰੂ ਨਾਨਕ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਹਾਜਰ ਹੋਏ। ਸੰਗਤ ਵਿੱਚ ਬੈਠਦਿਆਂ ਹੀ ਮਨ ਇਕਾਗਰ ਹੋ ਗਿਆ। ਸਾਹਿਬਾਂ ਬਚਨ ਕੀਤਾ, "ਭਾਈ ਪ੍ਰਿਥਾ ਅਤੇ ਖੇੜਾ! ਆਪਣੇ ਮਨ ਦੀ ਕਾਮਨਾ ਕਹੀਏ। ਦੋਵਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, ਜੀ ਸੱਚੇ ਪਾਤਸ਼ਾਹ ! ਸੰਸਾਰੀ ਪਦਾਰਥਾਂ ਦੀ ਕਾਮਨਾ ਖ਼ਤਮ ਹੋਵੇ। ਤੇਰੇ ਚਰਨਾਂ ਦੀ ਸ਼ਰਣ ਰਹੀਏ ਤੇ ਸਦਾ ਹਜ਼ੂਰ ਦਾ ਦੀਦਾਰ ਪ੍ਰਾਪਤ ਹੋਵੇ।"

ਸਾਹਿਬਾਂ ਬਚਨ ਕੀਤਾ, ਭਾਈ ਪ੍ਰਿਥਾ ਅਤੇ ਭਾਈ ਖੇੜਾ ਸਾਡੇ ਚਰਨ ਹਮੇਸ਼ਾਂ ਸੰਗਤ ਵਿੱਚ ਰਹਿੰਦੇ ਹਨ। ਤੁਸੀਂ ਸੰਤਾਂ-ਗੁਰਮੁਖਾਂ ਦੀ ਟਹਿਲ ਕਰਨੀ ਅਤੇ ਦੋਵੇਂ ਸਮੇਂ (ਸੁਬ੍ਹਾ-ਸ਼ਾਮ) ਧਰਮਸਾਲ ਜਾਣਾ। ਗੁਰੂ ਅਤੇ ਪ੍ਰਮੇਸ਼ਰ ਵਿੱਚ ਭੇਦ ਨਹੀਂ ਜਾਨਣਾ। ਸ਼ਬਦ ਸਾਡਾ ਹਿਰਦਾ ਹੈ, ਜੇ ਸ਼ਬਦ ਨਾਲ ਮਿਲੋਗੇ ਫਿਰ ਕਦੇ ਵੀ ਵਿਛੋੜਾ ਨਹੀਂ ਪਵੇਗਾ। ਸਰੀਰ ਸਰਗੁਣ ਹੈ, ਜੇ ਸਰੀਰ ਨਾਲ ਮਿਲੋਗੇ ਫਿਰ ਮੁੜ-ਮੁੜ ਵਿਛੁੜੋਗੇ ਤੇ ਮੁੜ-ਮੜ ਮਿਲੋਗੇ। ਸੋ ਲੋੜ ਹੈ ਸਥੂਲ ਵਸੀਲੇ ਦਾ ਸਤਿਕਾਰ ਕਰਦੇ ਹੋਏ, ਸੂਖਮ ਗਿਆਨ ਰੂਪ ਸ਼ਬਦ-ਗੁਰਬਾਣੀ ਨਾਲ ਜੁੜ ਕੇ ਆਤਮਿਕ ਅਨੰਦ ਅਤੇ ਸਦੀਵੀ ਮਿਲਾਪ ਪ੍ਰਾਪਤ ਕਰੀਏ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਮਨੁਖਤਾ ਲਈ ਆਤਮ-ਅਹਾਰੀ ਭੋਜਨ ਦਾ ਥਾਲ ਪ੍ਰੋਸ ਕੇ ਸਤਿਗੁਰ ਜੀ ਨੇ ਬਖਸ਼ਿਸ਼ ਕੀਤਾ ਹੈ। ਜਿਸ ਵਿੱਚ ਸਤਿ, ਸੰਤੋਖ, ਸ਼ੁਭ ਵੀਚਾਰ ਅਤੇ ਪ੍ਰਭੂ ਨਾਮ ਦਾ ਅਹਾਰ ਪ੍ਰਦਾਨ ਕੀਤਾ ਹੈ। ਜਿਹੜਾ ਜਗਿਆਸੂ ਹਰ ਸਮੇਂ **"ਨਿਤ ਨਿਤ ਰਖੁ ਉਰਿ ਧਾਰੋ"** ਦੇ ਹੁਕਮ ਦੀ ਨਿਰੰਤਰ ਪਾਲਣਾ ਕਰੇਗਾ, ਉਸਦਾ ਸੰਸਾਰਕ ਅਗਿਆਨ ਭਰਮ (ਤਮ) ਕੁਝ ਵੀ ਵਿਗਾੜ ਨਹੀਂ ਸਕੇਗਾ। ਉਸਦੀ ਆਤਮਾ ਸ਼ਬਦ ਗੁਰੂ ਨਾਲ ਜੁੜ ਕੇ ਸੰਸਾਰ ਭਵਜਲ ਵਿਚੋਂ ਪਾਰ ਹੋ ਜਾਵੇਗੀ ਅਤੇ ਉਸ ਨੂੰ ਸਾਰਾ ਬ੍ਰਹਮ ਦਾ ਹੀ ਪਸਾਰਾ ਨਦਰੀ ਆਉਣ ਲਗ ਜਾਵੇਗਾ। ਸਤਿਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ-

**ਮੁੰਦਾਵਣੀ ਮਹਲਾ ੫ ॥**

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥**
**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥**
**ਇਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ ॥**
**ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥**

*ਪੰਨਾ ੧੪੨੯*

□□□

# ਸਿਖ ਧਰਮ ਦਾ ਅਕੀਦਾ

ਸਿਖ ਧਰਮ ਦੇ ਅਕੀਦੇ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਾਂ ਸਤਿਗੁਰਾਂ ਦੀ ਆਤਮਿਕ ਜੋਤ ਹਨ। ਜੋ ਸਦਾ-ਸਦਾ ਵਾਸਤੇ ਜਗਿਆਸੂਆਂ ਨੂੰ ਆਰਥਕ-ਪ੍ਰਮਾਰਥਕ ਅਗਵਾਈ ਬਖਸ਼ਿਸ਼ ਕਰ ਰਹੇ ਹਨ ਅਤੇ ਕਰਦੇ ਰਹਿਣਗੇ। ਗੁਰਬਾਣੀ ਨਿਰੋਲ ਪ੍ਰਮੇਸ਼ਰ ਦਾ ਸ਼ੁਧ ਗਿਆਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ, ਵਾਹਿਗੁਰੂ ਜੀ ਦੇ ਹੁਕਮ ਦਾ ਸੱਦੜਾ ਤੇ ਨਿਰੰਕਾਰੀ ਧੁਨ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਰੂਪ-ਰੰਗ, ਰੇਖ-ਭੇਖ, ਚੱਕ੍ਰ-ਚਿਹਨ ਅਰ ਬਰਨ-ਜਾਤ ਤੋਂ ਨਿਰਲੇਪ ਅਮੂਰਤੀ-ਮਾਨ ਦਾ ਪਰਤੱਖ ਚਿਤਰਣ ਕੀਤਾ ਹੈ। ਗੁਰਬਾਣੀ ਵਿੱਚੋਂ ਸ਼ੁਭ ਦੈਵੀ ਗੁਣਾਂ ਦਾ ਚਸ਼ਮਾਂ ਲਗਾਤਾਰ ਵਹਿ ਰਿਹਾ ਹੈ ਅਤੇ ਜਗਿਆਸੂ ਨੂੰ ਇਨ੍ਹਾਂ ਗੁਣਾਂ ਨੂੰ ਧਾਰਨ ਕਰਨ ਅਤੇ ਲਾਹਾ ਪ੍ਰਾਪਤ ਕਰਨ ਲਈ ਲਗਾਤਾਰ ਸੱਦਾ ਦੇ ਰਿਹਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਦੀਵੀ ਸੁੱਖ ਅਤੇ ਸ਼ਾਂਤੀ ਦਾ ਸੋਮਾ ਹੈ ਜੋ ਬਿਨਾਂ ਵਿਤਕਰੇ ਅਭਿਲਾਖੀਆਂ ਨੂੰ ਸ਼ਾਂਤੀ ਪ੍ਰਦਾਨ ਕਰੀ ਜਾ ਰਿਹਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਪ੍ਰਭੂ ਨੂੰ ਮਿਲਣ ਲਈ ਬਿਰਹੋਂ-ਬੇਨਤੀ, ਪਿਆਰ, ਨਿਰਮਲ-ਭੈਅ, ਨਿਰਮਲ-ਗਿਆਨ, ਸ਼ਰਧਾ-ਭਾਵਨੀ, ਪ੍ਰੇਮਾ-ਭਗਤੀ, ਸੇਵਾ-ਸਿਮਰਨ, ਪਰਉਪਕਾਰ, ਉੱਚ-ਆਚਾਰ ਦਾ ਰੱਬੀ ਗਿਆਨ ਅਤੇ ਇਲਾਹੀ ਫੁਰਮਾਨ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਇੱਕ ਲਗਾਤਾਰ ਪ੍ਰਭੂ ਸੰਗੀਤ ਕਾਵਯ ਦਾ ਰਸ-ਮਈ ਪ੍ਰਵਾਹ ਚੱਲ ਰਿਹਾ ਹੈ। ਗੁਰੂ ਗ੍ਰੰਥ ਸਾਹਿਬ, ਆਤਮ ਮਸਤੀ, ਆਤਮਿਕ ਰਸ ਅਤੇ ਪ੍ਰਭੂ ਲੀਨਤਾ ਦੇ ਸਰੂਰ ਦਾ ਇਕ ਅਮੋਲਕ ਖਜ਼ਾਨਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ,ਸਤਿਗੁਰ ਜੀ ਅਤੇ ਪਿਆਰੇ ਭਗਤਾਂ ਦਾ ਹਿਰਦਾ ਹੈ। ਗੁਰੂ ਗ੍ਰੰਥ ਸਾਹਿਬ ਭਗਤਾਂ ਅਤੇ ਸਤਿਗੁਰਾਂ ਦਾ ਆਤਮਿਕ ਅਨੋਖਾ ਇਤਿਹਾਸ ਹੈ। ਜਿਸਦੇ ਮਨ ਵਿੱਚ ਸਤਿਗੁਰ ਜੀ ਅਤੇ ਭਗਤਾਂ ਦੇ ਹਿਰਦੇ ਨੂੰ ਪੜ੍ਹਨ ਅਤੇ ਪੜਚੋਲਣ ਦੀ

ਲਾਲਸਾ ਹੋਵੇ, ਉਹ ਪਿਆਰ ਸ਼ਰਧਾ ਅਤੇ ਭਾਵਨੀ ਦੇ ਨੇਤਰਾਂ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੜ੍ਹੇ, ਉਸਨੂੰ ਇਸ ਬਾਣੀ ਵਿਚੋਂ ਸਤਿਗੁਰੂ ਜੀ ਅਤੇ ਭਗਤਾਂ ਦੇ ਪ੍ਰਤੱਖ ਦਰਸ਼ਨ ਅਵੱਸ਼ ਪ੍ਰਾਪਤ ਹੋਣਗੇ। ਸ੍ਰੀ ਗੁਰੂ ਗ੍ਰੰਥ ਸਾਹਿਬ ਨਿਰੰਕਾਰ ਦਾ ਪ੍ਰਤੱਖ ਦਰਸ਼ਨ ਹੈ ਕਿਉਂਕਿ ਸਤਿਗੁਰਾਂ ਤੇ ਭਗਤਾਂ ਦਾ ਹਉਂ ਰਹਿਤ ਨਿਰਮਲ ਹਿਰਦਾ ਹੋਣ ਕਾਰਣ, ਨਿਰੰਕਾਰ ਅਤੇ ਨਿਰੰਕਾਰ ਦੇ ਗਿਆਨ ਦਾ ਹੂਬਹੂ ਚਿਤਰਨ ਉਨ੍ਹਾਂ ਦੇ ਹਿਰਦੇ ਵਿੱਚ ਹੋਇਆ ਹੈ। ਜਿਵੇਂ ਕਿਸੇ ਨਿਰਮਲ ਸ਼ੀਸ਼ੇ ਵਿੱਚ ਮੂਰਤ ਦਰਸ਼ਨਾਉਂਦੀ ਹੈ। ਗੁਰੂ ਗ੍ਰੰਥ ਸਾਹਿਬ, ਪ੍ਰਭੂ ਜੀ ਦਾ ਸਾਮਰਤਖ ਜ਼ਹੂਰ ਹੈ, ਇਸ ਵਿੱਚ ਭੋਰਾ ਜਿੰਨਾ ਵੀ ਗੰਧਲਾ-ਪਨ ਜਾਂ ਮਾਇਆ ਦਾ ਰਲੇਵਾਂ ਨਹੀਂ ਹੈ ਸਗੋਂ ਗੁਰਬਾਣੀ ਤਾਂ ਜਗਿਆਸੂ ਦੇ ਹਿਰਦੇ ਵਿਚੋਂ ਮਾਇਆ ਦਾ ਗੰਧਲਾ-ਪਨ ਕਢ ਕੇ ਆਤਮਾ ਨੂੰ ਪਵਿੱਤ੍ਰ ਕਰਦੀ ਹੈ। ਸੱਚੀ ਬਾਣੀ ਤਾਂ ਪ੍ਰਭੂ ਵਿਚ ਅਭੇਦ ਕਰਾਉਣ ਦੀ ਸਮਰੱਥਾ ਰੱਖਦੀ ਹੈ :-

**ਵਾਹੁ ਵਾਹੁ ਪੂਰੇ ਗੁਰ ਕੀ ਬਾਣੀ ॥**
**ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ ॥੧॥ ਰਹਾਉ ॥**

*ਸੂਹੀ ਮ: ੩, ਪੰਨਾ ੭੫੪*

ਇਸ ਬਾਣੀ ਨੂੰ ਜਿਸ-ਜਿਸ ਨੇ ਜਪਿਆ ਉਨ੍ਹਾਂ ਦਾ ਜਿਥੇ ਨਿਸਤਾਰਾ ਹੋ ਗਿਆ, ਉਥੇ ਉਨ੍ਹਾਂ ਦੀ ਆਤਮਾ ਨੂੰ ਸਦੀਵੀ ਨਿਹਚਲ ਅਸਥਾਨ ਦੀ ਪ੍ਰਾਪਤੀ ਹੋ ਗਈ। ਸਾਹਿਬਾਂ ਦਾ ਫੁਰਮਾਨ ਹੈ :-

**ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ ॥੧॥**

*ਮਾਰੂ ਮ: ੫ ਸੋਲਹੇ, ਪੰਨਾ ੧੦੭੫*

ਗੁਰਬਾਣੀ ਤਾਂ ਨਿਰੰਕਾਰ ਦਾ ਆਪਣਾ ਸਰੂਪ ਹੈ, ਨਿਰੰਕਾਰ ਅਤੇ ਬਾਣੀ ਓਤਪੋਤ ਹਨ :-

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥**

*ਸਲੋਕ ਮ: ੩, ਪੰਨਾ ੫੧੫*

ਗੁਰਸਿੱਖ ਲਈ ਗੁਰਬਾਣੀ ਹੀ ਉਸ ਦੇ ਜੀਵਨ ਦਾ ਆਧਾਰ ਹੈ :-

**ਮੈ ਗੁਰਬਾਣੀ ਆਧਾਰੁ ਹੈ ਗੁਰਬਾਣੀ ਲਾਗਿ ਰਹਾਉ ॥**

*ਰਾਗੁ ਸੂਹੀ ਮ: ੪, ਪੰਨਾ ੭੫੯*

❑❑❑

# ਸਤਿਗੁਰਾਂ ਖੁਦ ਗੁਰਬਾਣੀ ਦਾ ਸਤਿਕਾਰ ਕੀਤਾ ਅਤੇ ਕਰਨ ਦੀ ਤਾਕੀਦ ਕੀਤੀ

ਜਿਸ ਵੇਲੇ ਸਤਿਗੁਰੂ ਗ੍ਰੰਥ ਸਾਹਿਬ ਜੀ ਦੀ ਆਦਿ ਬੀੜ ਦੇ ਰੂਪ ਵਿੱਚ ਸੰਪਾਦਨਾ ਮੁਕੰਮਲ ਹੋ ਗਈ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਿਰੰਕਾਰ ਸਰੂਪ ਗੁਰਬਾਣੀ,

**ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ ॥**
**ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ ॥**

*ਸਲੋਕ ਮਹਲਾ ੩, ਪੰਨਾ ੫੧੫*

ਦਾ ਸਤਿਕਾਰ ਕਰਨ ਵਾਸਤੇ ਤਾਕੀਦ ਕੀਤੀ ਅਤੇ ਨਿਰੰਕਾਰ ਸਰੂਪ ਬਾਣੀ ਦਾ ਖੁਦ ਆਪ ਸਤਿਕਾਰ ਕਰਕੇ ਦਰਸਾਇਆ। ਭਾਦਰੋਂ ਸੁਦੀ ਏਕਮ ਸੰਮਤ ੧੬੬੧, (੧੪ ਅਗਸਤ, ੧੬੦੪ ਈ:) ਦਾ ਦਿਨ ਮੁਕੱਰਰ ਕਰਕੇ, ਨਗਰ ਕੀਰਤਨ ਦੇ ਰੂਪ ਵਿੱਚ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਬਾਬਾ ਬੁੱਢਾ ਜੀ ਦੇ ਸੀਸ ਤੇ ਸੁਸ਼ੋਭਤ ਕਰਕੇ, ਆਪ ਸਾਰੇ ਰਸਤੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਚੌਰ ਕਰਦੇ ਪੈਦਲ-ਰਾਮਸਰ ਸਾਹਿਬ ਤੋਂ ਚਲ ਕੇ ਸ੍ਰੀ ਹਰਿਮੰਦਰ ਸਾਹਿਬ ਪੁੱਜੇ। ਜਿਸ ਜਗ੍ਹਾ ਆਪ ਗੁਰੂ ਅਰਜਨ ਦੇਵ ਜੀ ਗੁਰਤਾ ਗੱਦੀ ਤੇ ਬਿਰਾਜਦੇ ਸਨ ਉਥੇ ਸੋਹਣਾ ਪੀੜ੍ਹਾ ਸਾਹਿਬ ਸਸ਼ੋਭਤ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾਇਆ। ਪ੍ਰਕਾਸ਼ ਕਰਨ ਦੀ ਸੇਵਾ ਬਾਬਾ ਬੁੱਢਾ ਸਾਹਿਬ ਜੀ ਨੇ ਨਿਭਾਈ। ਪ੍ਰਕਾਸ਼ ਕਰਨ ਸਮੇਂ ਸ਼ਬਦ ਗੁਰੂ ਦਾ ਜੋ ਹੁਕਮ ਪ੍ਰਾਪਤ ਹੋਇਆ ਸੰਗਤਾਂ ਨੇ ਬੜੇ ਪਿਆਰ ਨਾਲ ਸਰਵਣ ਕਰਕੇ ਸੀਸ ਝੁਕਾਇਆ, ਹੁਕਮ ਸੀ :-

**ਸੂਹੀ ਮਹਲਾ ੫ ॥**

**ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥**
**ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥**
**ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥**
**ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥**
**ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥**
**ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥**

*ਪੰਨਾ ੭੮੩*

ਇਸ ਸਾਰੀ ਵਾਰਤਾ ਨੂੰ ਗੁਰਬਿਲਾਸ ਪਾਤਸ਼ਾਹੀ ਛੇਵੀਂ ਦੇ ਕਰਤਾ ਨੇ ਹੇਠ ਲਿਖੇ ਅਨੁਸਾਰ ਵਰਣਨ ਕੀਤਾ ਹੈ :-

**ਬੁੱਢੇ ਕੋ ਸ੍ਰੀ ਗੁਰੂ ਕਹਾ ਸੀਸ ਆਪਨੇ ਧਾਰਿ ॥**
**ਗੁਰੂ ਗ੍ਰਿੰਥ ਅਤਿ ਪ੍ਰੇਮ ਸੋਂ ਮਨ ਮੈ ਸ਼ਾਂਤ ਵਿਚਾਰ ॥ ੨੦ ॥**
**ਚੌਪਈ ॥ ਸਤਿ ਬਚਨ ਬੁੱਢੇ ਮੁਖਿ ਗਾਇ ॥**
**ਗੁਰੂ ਗ੍ਰਿੰਥ ਸਿਰਿ ਲਯੋ ਉਠਾਇ ॥**
**ਸ੍ਰੀ ਗੁਰ ਚੌਰ ਆਪ ਕਰ[1] ਧਾਰਯੋ ॥**
**ਬਜੇ ਸੰਖ ਧੁਨਿ ਵਾਰ ਨ ਪਾਰਯੋ ॥ ੨੧ ॥**

*ਗੁਰ ਬਿਲਾਸ ਪਾਤਸ਼ਾਹੀ ੬, ਪੰਨਾ ੧੨੧*

**ਤਥਾ—ਦੋਹਰਾ ॥ ਏਕ ਘਰੀ ਨਿਸਿ ਜਬ ਰਹੀ ਸ੍ਰੀ ਗੁਰ ਆਗਯਾ ਪਾਇ ॥**
**ਸਾਹਿਬ ਬੁੱਢੇ ਅਦਬ ਸੋਂ ਖਲੋਯੋ ਗ੍ਰਿੰਥ ਬਨਾਇ ॥ ੨੫ ॥**
**ਆਪਿ ਚੌਰ ਸ੍ਰੀ ਗੁਰੂ ਕਰਤ ਬੁਢੇ ਲਈ ਅਵਾਜ਼ ॥**
**ਏਕ ਚਿਤ ਸੰਗਤਿ ਸੁਨੈ ਸਭਿ ਮਨਿ ਸ਼ਾਂਤ ਬਿਰਾਜ ॥ ੨੬ ॥**

*ਗੁਰ ਬਿਲਾਸ ਪਾਤਸਾਹੀ ੬, ਪੰਨਾ ੧੨੨*

ਗੁਰੂ ਗ੍ਰੰਥ ਸਾਹਿਬ ਜੀ ਤੋਂ ਹੁਕਮ ਲੈਣ ਉਪ੍ਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਗਤਾਂ ਪ੍ਰਤੀ ਬਚਨ ਕੀਤਾ ਕਿ ਇਕੋ ਸਮੇਂ ਹਰੇਕ ਥਾਂ ਤੇ ਸਤਿਗੁਰੂ ਦੇ ਸਰੀਰਕ ਦਰਸ਼ਨ ਨਹੀਂ ਹੋ ਸਕਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮੇਰਾ ਹਿਰਦਾ ਹੈ, ਜੋ ਸਾਰੇ ਥਾਵਾਂ ਤੇ ਸਾਰਿਆਂ ਸਮਿਆਂ ਵਿੱਚ ਹਰ ਥਾਂ ਦਰਸ਼ਨ ਅਤੇ ਉਪਦੇਸ਼ ਦੇ ਕੇ ਸੰਗਤਾਂ ਦਾ ਜੁਗਾਂ-ਜੁਗੰਤਰਾਂ ਤਕ ਭਲਾ ਕਰਦੇ ਰਹਿਣਗੇ :-

**ਸ੍ਰੀ ਗੁਰੂ ਕੇਰ ਸਰੀਰ ਜਉ ਸਭਿ ਥਾਨ ਸਮੈ ਸਭਿ ਨ ਦਰਸੈ ॥**
**ਗ੍ਰਿੰਥ ਰਿਦਾ ਗੁਰ ਕਾ ਇਹ ਜਾਨਹੁ ਉਤਮ ਹੈ ਸਭ ਕਾਲ ਰਹੈ ॥**

ਅਤੇ ਨਾਲ ਹੀ ਸੰਗਤਾਂ ਨੂੰ ਸੰਬੋਧਨ ਕਰਕੇ ਉਚਾਰਿਆ ਸਾਧ ਸੰਗਤ ਜੀ! ਮੇਰੇ ਸਰੀਰ ਨਾਲੋਂ ਵੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ-ਸਤਿਕਾਰ ਜਿਆਦਾ ਕਰਨਾ ਹੈ ਕਿਉਂਕਿ ਇਹ ਅਕਾਲ ਪੁਰਖ ਦਾ ਰੂਪ ਹੈ:-

**ਮੇਰੇ ਸਰੂਪ ਤੇ ਯਾਤੇ ਹੈ ਦੀਰਘ ॥**
**ਸਾਹਿਬ ਜਾਨਿ ਅਦਾਇਬ ਕੇ ਹੈ ॥**

ਰਾਤ ਨੂੰ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖਆਸਨ ਕਰਨ ਸਮੇਂ ਫੁਰਮਾਨ ਕੀਤਾ ਕਿ ਜਿਸ ਕੋਠਗੀ ਵਿੱਚ ਅਸੀਂ ਬਿਸਰਾਮ ਕਰਦੇ ਹਾਂ, ਉਸੇ ਕੋਠਰੀ ਵਿੱਚ ਪਲੰਘ ਉੱਤੇ ਸ੍ਰੀ ਗ੍ਰੰਥ ਸਾਹਿਬ ਜੀ ਦਾ ਸੁਖਆਸਨ ਕਰਨਾ ਹੈ :-

---

*੧. ਹੱਥ ਵਿਚ।*

**ਜਿਸ ਕੋਠਰੀ ਰਹਿਨ ਹਮਾਰਾ ॥**
**ਤਹਾ ਨਿਵਾਸੁ ਕਰਹੁ ਜੁਤਿਮਾਨ ॥**
**ਨਵੀਨ ਪਲੰਘ ਗੁਰ ਅਪਨੋ ਦੀਨੋ ਤਬੈ ਡਸਾਇ ॥**
**ਸੇਜਬੰਦ ਕਸਿ ਪ੍ਰੇਮ ਸੋਂ ਗ੍ਰਿੰਥ ਬਿਸਰਾਮੁ ਕਰਾਇ ॥ ੭੬ ॥**

*ਗੁਰ ਬਿਲਾਸ ਪਾਤਸਾਹੀ ੬, ਪੰਨਾ ੧੨੬*

ਬਾਬਾ ਬੁੱਢਾ ਜੀ ਦੇ ਪੁੱਛਣ ਤੇ ਕਿ ਆਪ ਜੀ ਕਿਸ ਜਗ੍ਹਾ ਬਿਰਾਜੋਗੇ, ਸਤਿਗੁਰੂ ਜੀ ਨੇ ਉੱਤਰ ਦਿੱਤਾ, ਸ੍ਰੀ ਗ੍ਰੰਥ ਜੀ ਪਾਸ ਅਸੀਂ ਧਰਤੀ ਉਤੇ ਬਿਸਰਾਮ ਕਰਾਂਗੇ। ਸੋ ਸਤਿਗੁਰ ਜੀ ਦਾ ਹੁਕਮ ਮੰਨ ਕੇ ਆਪ ਦਾ ਬਿਸਤਰ ਧਰਤੀ ਤੇ ਕਰ ਦਿੱਤਾ ਗਿਆ। ਸਤਿਗੁਰ ਜੀ ਆਯੂ ਪ੍ਰਯੰਤ, ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਵਿੱਚ ਭੂਮ ਆਸਣ ਹੀ ਬਿਰਾਜਦੇ ਰਹੇ :-

**ਭੂਮਿ ਸੈਨ ਨਿਤਪ੍ਰਤਿ ਕਰੈਂ ਗੁਰੂ ਗ੍ਰਿੰਥ ਕੇ ਪਾਸਿ ॥**
**ਗੁਰੂ ਗ੍ਰਿੰਥ ਭਗਵੰਤ ਸਮ ਜਾਨੈ ਕਰਿ ਅਰਦਾਸਿ ॥ ੭੭ ॥**

*ਗੁਰ ਬਿਲਾਸ ਪਾਤਸਾਹੀ ੬, ਪੰਨਾ ੧੨੭*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧੁਰ ਕੀ ਬਾਣੀ ਦਾ ਆਪ ਖੁਦ ਸਤਿਕਾਰ ਕਰਕੇ ਜਗਿਆਸੂਆਂ ਲਈ ਗੁਰਬਾਣੀ ਦੇ ਸਤਿਕਾਰ ਲਈ ਪੂਰਨੇ ਵਾਹੇ।

ਉਪ੍ਰੰਤ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਏ ਸਾਹਿਬ ਜੀ ਨੇ ਤਾਂ ਸੰਗਤਾਂ ਨੂੰ ਸਪਸ਼ਟ ਹੁਕਮ ਕਰ ਦਿੱਤਾ ਸੀ :-

**ਜਿਨ ਭੈ ਬਾਣੀ ਅਦਬ ਨ ਧਾਰਾ ॥**
**ਜਾਣਹੁ ਸੋ ਸਿਖ ਨਹੀਂ ਹਮਾਰਾ ॥**

ਆਪ ਦਾ ਹੁਕਮ ਸੀ ਕਿ ਬਾਣੀ ਅਨ-ਭੈਅ ਦੇਸ਼ ਦੀ ਹੈ। ਇਹ ਬਾਣੀ ਗੁਰੂ ਦਾ ਅਨੁਭਵ ਹੈ, ਗੁਰੂ ਦਾ ਹਿਰਦਾ ਹੈ, ਇਸਦਾ ਅਦਬ ਕਰਨਾ ਅਤਿ ਜਰੂਰੀ ਹੈ। ਗੁਰਬਾਣੀ ਸੰਸਾਰ ਭਵਜਲ ਵਿਚੋਂ ਪਾਰ ਕਰਨ ਲਈ ਜਹਾਜ਼ ਹੈ:-

**ਜੋ ਸਿਖ ਗੁਰਬਾਣੀ ਭੈ ਕਰੈ ॥ ਬਿਨ ਪ੍ਰਯਾਸ ਭਵ ਸਾਗਰ ਤਰੈ ॥**

ਅਦਬ ਸਤਿਕਾਰ ਦਾ ਰਸਤਾ ਹੀ ਪ੍ਰਭੂ ਦਰ ਤੱਕ ਪਹੁੰਚਾਉਂਦਾ ਹੈ। ਕਾਰਨ ਕਾਰਜ ਦੀ ਇਹ ਸੰਗਲੀ ਹੈ। ਭੈ ਬਿਨਾਂ ਭਗਤੀ ਨਹੀਂ ਹੋ ਸਕਦੀ, ਭਗਤੀ ਬਿਨਾਂ ਗਿਆਨ ਸੰਭਵ ਨਹੀਂ, ਗਿਆਨ ਬਿਨਾਂ ਮੁਕਤੀ ਨਹੀਂ, ਮੁਕਤੀ ਬਿਨਾ ਅਨੰਦ ਨਹੀਂ, ਅਨੰਦ ਬਿਨਾਂ ਪ੍ਰਭੂ ਰਸ ਪ੍ਰਾਪਤ ਨਹੀਂ ਹੋ ਸਕਦਾ। ਆਪ ਦਾ ਬਚਨ ਸੀ :-

**ਜੇਤਾ ਅਦਬ ਕਰੀਏ ਉਹ ਥੋੜਾ ਹੈ ॥**
**ਇਹ ਨਿਜ ਸਰੂਪ ਹੈ ॥ ਇਸਨੂੰ ਜਾਨਣ ਵਾਲਾ ਮੇਰੇ ਪਦ ਨੂੰ ਪ੍ਰਾਪਤ ਹੋਵੇਗਾ ॥**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਨਾਂਦੇੜ

(ਸਚਖੰਡ ਹਜ਼ੂਰ ਸਾਹਿਬ) ਵਿਖੇ 7 ਅਕਤੂਬਰ 1708 ਈ: ਵਾਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਕੇ ਸਮੂਹ ਸੰਗਤਾਂ ਨੂੰ ਇਕਤਰਤ ਕਰ ਭਰੇ ਦੀਵਾਨ ਵਿੱਚ ਗੁਰਤਾ ਗੱਦੀ ਦੀ ਰਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਰਦੇ ਹੋਏ, ਪੰਜ ਪੈਸੇ ਅਤੇ ਨਾਰੀਅਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਗੇ ਰੱਖ ਕੇ ਮੱਥਾ ਟੇਕ, ਤਿੰਨ ਪ੍ਰਕਰਮਾਂ ਕਰ, ਆਪਣੀ ਆਤਮਿਕ ਜੋਤ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਮੋ ਦਿੱਤੀ ਅਤੇ ਸਮੂਹ ਸੰਗਤਾਂ ਪ੍ਰਤੀ ਹੁਕਮ ਕੀਤਾ ਕਿ ਖ਼ਾਲਸਾ ਜੀ !

**ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ ॥**
**ਸਬ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ ॥**
**ਗੁਰੂ ਗ੍ਰੰਥ ਕੋ ਮਾਨੀਓ ਪ੍ਰਗਟ ਗੁਰਾਂ ਕੀ ਦੇਹ ॥**
**ਜੋ ਪ੍ਰਭ ਕੋ ਮਿਲਬੋ ਚਹੇ ਖੋਜ ਸਬਦ ਮੈਂ ਲੇਹ ॥**
**ਸਬ ਗੁਰੂ ਪਰਗਟ ਭਏ ਪੂਰਨ ਹਰਿ ਅਵਤਾਰ ॥**
**ਜਗਮਗ ਜੋਤ ਬਿਰਾਜਹੀ ਸ੍ਰੀ ਗੁਰੂ ਗ੍ਰੰਥ ਮਝਾਰ ॥**
**ਜੋ ਦਰਸਯੋ ਚਹਿ ਗੁਰੂ ਕੋ ਸੋ ਦਰਸੈ ਗੁਰੁ ਗ੍ਰੰਥ ॥**
**ਪਢੈ ਸੁਨੈ ਸ੍ਵਾਰਥ ਲਹੈ ਪਰਮਾਰਥ ਕੋ ਪੰਥ ॥**
**ਵਾਹਿਗੁਰੂ ਗੁਰੂ ਗ੍ਰੰਥ ਜੀ ਉਭੈ ਜਹਾਜ ਉਦਾਰ ॥**
**ਜੋ ਸਰਧਾ ਕਰ ਸੇਵਹੈ ਸੋ ਉਤਰੈ ਭਵ ਪਾਰ ॥ ੧੧ ॥**

*ਪੰਥ ਪ੍ਰਕਾਸ਼ ਗਿ. ਗਿਆਨ ਸਿੰਘ ਭਾਸ਼ਾ ਵਿਭਾਗ ਪੰਨਾ ੩੫੩*

**ਮਮ ਆਗਿਆ ਸਬ ਹੀ ਸੁਨੋ ਸਤਿ ਬਾਤ ਨਿਰਧਾਰ ॥**
**ਗੁਰੂ ਗ੍ਰੰਥ ਸਮ ਮਾਨਿਓ ਭੇਦ ਨ ਕੋਊ ਬਿਚਾਰ ॥ ੪੦੯ ॥**
**ਗੁਰੂ ਗ੍ਰੰਥ ਕਲਜੁਗ ਭਯੋ ਸ੍ਰੀ ਗੁਰੂ ਰੂਪ ਸਮਾਨ ॥**
**ਦਸ ਪਾਤਸ਼ਾਹੀਆ ਰੂਪ ਇਹ ਗੁਰੂ ਗ੍ਰੰਥ ਜੀ ਜਾਨ ॥ ੪੧੨ ॥**
**ਗੁਰੂ ਦਰਸ ਜਿਹ ਦੇਖਣਾ ਸ੍ਰੀ ਗ੍ਰੰਥ ਦਰਸਾਇ ॥**
**ਬਾਤ ਕਰਨ ਗੁਰੂ ਜੋ ਚਹੇ ਪੜ੍ਹੇ ਗ੍ਰੰਥ ਮਨ ਜਾਇ ॥ ੪੧੩ ॥**

ਭਾਈ ਨੰਦ ਲਾਲ ਜੀ ਨੇ ਕਲਗੀਧਰ ਪਾਤਸ਼ਾਹ ਜੀ ਨੂੰ ਹਜ਼ੂਰ ਦੇ ਦਰਸ਼ਨਾਂ ਬਾਰੇ ਪੁਛਿਆ ਕਿ ਹੇ ਪਾਤਸ਼ਾਹ !ਆਪ ਜੀ ਦੇ ਪਾਵਨ ਸਰੂਪ ਦੇ ਕਿਸ ਤਰ੍ਹਾਂ ਦਰਸ਼ਨ ਹੋਇਆ ਕਰਨਗੇ ਤਾਂ ਸਤਿਗੁਰਾਂ ਬਚਨ ਕੀਤਾ ਕਿ ਨੰਦ ਲਾਲ ਜੀ !

**ਸ੍ਰੀ ਗੁਰੂ ਵਾਚ**

**ਤੀਨ ਰੂਪ ਹੈ ਮੋਹਿ ਕੇ ਸੁਣਹੁ ਨੰਦ ਚਿਤ ਲਾਇ ॥**
**ਨਿਰਗੁਣ ਸਰਗੁਨ ਗੁਰਸ਼ਬਦ ਕਹੋ ਤੋਹਿ ਸਮਝਾਇ ॥੧੦ ॥**

### ਚੌਪਈ

ਏਕ ਰੂਪ ਤਿਹ[1] ਗੁਣ ਤੇ ਪਰੈ ॥
ਨੇਤ ਨੇਤ ਜਿਹ ਨਿਗਮ[2] ਉਚਰੈ ॥੧੧ ॥
ਘਟਿ ਘਟਿ ਬਿਆਪਕ ਅੰਤਰਜਾਮੀ ॥
ਪੂਰ ਰਹਿਓ ਜਿਉ ਜਲ ਘਟ ਭਾਨੀ ॥੧੨ ॥

ਦੂਸਰ ਰੂਪ ਗ੍ਰੰਥ ਜੀ ਜਾਨਹੁ ॥
ਉਨ ਕੇ ਅੰਗ ਮੇਰੇ ਕਰਿ ਮਾਨਹੁ ॥੧੩ ॥
ਜੋ ਸਿਖ ਮਮ ਦਰਸ਼ਨ ਕੀ ਚਾਹਿ ॥
ਦਰਸ਼ਨ ਕਰੈ ਗ੍ਰੰਥ ਜੀ ਆਹਿ ॥੧੮ ॥
ਜੋ ਮੁਝ ਬਚਨ ਸੁਣਨ ਕੀ ਚਾਹਿ ॥
ਗ੍ਰੰਥ ਜੀ ਪੜੈ ਸੁਨੇ ਚਿਤ ਲਾਇ ॥੧੯ ॥
ਮੇਰਾ ਰੂਪ ਗ੍ਰੰਥ ਜੀ ਜਾਨ ॥
ਇਨ ਮੇ ਭੇਦ ਨ ਰੰਚਕ ਮਾਨ ॥ ੨੦ ॥

ਤੀਸਰ ਰੂਪ ਸਿਖ ਹੈ ਮੋਰ ॥
ਗੁਰਬਾਣੀ ਰਤਿ ਜਿਹ ਨਿਸ ਭੋਰ ॥ ੨੧ ॥
ਵਿਸਾਹੁ ਪ੍ਰੀਤਿ ਗੁਰਸਬਦ ਜੁ ਧਰੈ
ਗੁਰ ਕਾ ਦਰਸਨ ਨਿਤ ਉਠ ਕਰੈ ॥੨੨ ॥
ਗਿਆਨ ਸ਼ਬਦ ਗੁਰੂ ਸੁਣੇ ਸੁਣਾਇ
ਜਪੁ ਜੀ ਜਾਪੁ ਪੜ੍ਹੇ ਚਿੱਤ ਲਾਇ ॥੨੩ ॥
ਗੁਰੁ ਦੁਆਰ ਕਾ ਦਰਸ਼ਨ ਕਰੈ ॥
ਪਰ ਦਾਰਾ ਕਾ ਤਿਆਗ ਜੋ ਕਰੈ ॥ ੨੪ ॥
ਗੁਰਸਿਖ ਸੇਵਾ ਕਰੇ ਚਿਤ ਲਾਇ ॥
ਆਪਾ ਮਨ ਕਾ ਸਗਲ ਮਿਟਾਇ ॥ ੨੫ ॥
ਇਨ ਕਰਮਨ ਮੇ ਜੋ ਪਰਧਾਨ ॥
ਸੋ ਸਿਖ ਰੂਪ ਮੇਰਾ ਪਹਿਚਾਨ ॥ ੨੬ ॥

ਸਤਿਗੁਰ ਜੀ ਨੇ ਸਦਾ ਵਾਸਤੇ ਆਪਣੀ ਆਤਮਾਂ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅਤੇ ਸਰੀਰ ਪੰਥ ਵਿੱਚ ਸਮੋ ਦਿੱਤਾ।

*੧. ਤਿੰਨਾਂ ਗੁਣਾਂ ਰਜੋ, ਤਮੋ, ਸਤੋ ਤੋਂ ਪਰੇ, ੨. ਜਿਸਨੂੰ ਬੇਦ ਵੀ ਨੇਤੀ (ਬੇਅੰਤ-ਬੇਅੰਤ) ਕਹਿੰਦੇ ਹਨ।*

# ਸ੍ਰੀ ਗੁਰੂ ਗ੍ਰੰਥ ਸਾਹਿਬ ਕਾਵਿ ਅਤੇ ਬੋਲੀਆਂ ਦਾ ਭੰਡਾਰ

ਪੁਰਾਤਨ ਜਿੰਨੇ ਵੀ ਧਾਰਮਿਕ ਗ੍ਰੰਥ ਹਨ, ਉਹ ਬਹੁਤਾਤ ਵਿੱਚ ਵਾਰਤਕ ਕਹਾਣੀ ਰੂਪ ਵਿੱਚ ਹਨ। ਜੋ ਕਵਿਤਾ ਰੂਪ ਵਿੱਚ ਹਨ ਉਹ ਕੋਈ ਵੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਾਵਯ ਸ਼ੈਲੀ ਦਾ ਮੁਕਾਬਲਾ ਨਹੀਂ ਕਰ ਸਕਦੇ। ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦੀ ਬਹੁਤੀ ਬਾਣੀ ਉਸ ਸਮੇਂ ਦੀ ਆਮ ਬੋਲੀ, ਸੰਤ ਭਾਸ਼ਾ ਵਿੱਚ ਹੈ, ਉਥੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬ੍ਰਿਜ ਭਾਸ਼ਾ, ਹਿੰਦਵੀ, ਭੱਟ ਭਾਸ਼ਾ, ਗਾਥਾ, ਸਹਸਕ੍ਰਿਤੀ, ਮਰਾਠੀ, ਲਹਿੰਦੀ, ਪੰਜਾਬੀ, ਰੇਖਤਾ[੧], ਅਰਬੀ, ਫ਼ਾਰਸੀ ਅਤੇ ਹੋਰ ਬਿਅੰਤ ਖੇਤਰਾਂ ਦੀਆਂ ਭਾਸ਼ਾਵਾਂ ਦਾ ਸ਼ਬਦ ਭੰਡਾਰ ਹੈ।

ਸਤਿਗੁਰੂ ਜੀ ਅਤੇ ਭਗਤਾਂ ਨੇ ਬਿਨਾਂ ਵਿਤਕਰੇ, ਜਿਸ ਤਰ੍ਹਾਂ ਦੀ ਕੋਈ ਬੋਲੀ ਸਮਝਦਾ ਸੀ, ਉਸੇ ਬੋਲੀ ਵਿੱਚ ਰੱਬੀ ਉਪਦੇਸ਼ ਉਸਨੂੰ ਦੇ ਕੇ ਪ੍ਰਭੂ ਨਾਲ ਜੋੜਿਆ। ਉਸ ਸਮੇਂ ਦੇ ਵੰਨ-ਸੁਵੰਨੇ ਗੀਤ, ਲੈਅ, ਧਾਰਨਾਵਾਂ ਜੋ ਲੋਕਾਂ ਵਿੱਚ ਹਰਮਨ ਪਿਆਰੇ ਹੋ ਚੁੱਕੇ ਸਨ, ਸਤਿਗੁਰਾਂ ਅਤੇ ਭਗਤਾਂ ਨੇ ਉਨ੍ਹਾਂ ਲੋਕ ਧਾਰਨਾਵਾਂ ਨੂੰ ਹੀ ਅਧਾਰ ਬਣਾ ਕੇ ਉਸੇ ਵਿੱਚ ਬਾਣੀ ਰਚ ਕੇ ਲੋਕਾਈ ਨੂੰ ਸਤਿ ਧਰਮ ਦਾ ਉਪਦੇਸ਼ ਬਖਸ਼ਿਆ। ਗੁਰਬਾਣੀ ਵਿੱਚ ਜੋ ਉਸ ਸਮੇਂ ਦੀ ਲੋਕ-ਪ੍ਰਿਯ ਕਾਵਿ ਦੇ ਰੂਪ ਵਰਤੇ ਗਏ ਹਨ, ਉਨ੍ਹਾਂ ਵਿਚੋਂ ਵਿਸ਼ੇਸ਼ ਹੇਠ ਲਿਖੇ ਹਨ-

| | | | | |
|---|---|---|---|---|
| ਆਰਤੀ | ਅੰਜਲੀ | ਅਲਾਹਣੀਆ | ਸੋਹਿਲਾ | ਸਦੁ |
| ਕਰਹਲੇ | ਕਾਫੀ | ਥਿਤੀ | ਘੋੜੀਆ | ਚਉਬੋਲੇ |
| ਛੰਤ | ਡਖਣੇ | ਦਿਨ ਰੈਣਿ | ਪਹਰੇ | ਪਟੀ |
| ਬਾਰਹ ਮਾਹਾ | ਬਾਵਨ ਅਖਰੀ | ਬਿਰਹੜੇ | ਮੰਗਲ | ਰੁਤੀ |
| ਵਣਜਾਰਾ | ਵਾਰਾਂ | ਵਾਰ ਸਤ। | | |

ਸਤਿਗੁਰੂ ਜੀ ਨੇ 22 ਵਾਰਾਂ ਰਚ ਕੇ ਉਸ ਸਮੇਂ ਦੀਆਂ ਪ੍ਰਚਲਤ ਲੋਕ-ਪ੍ਰਸਿਧ ਸੂਰਮਿਆਂ ਦੀਆਂ ਵਾਰਾਂ ਦੀਆਂ ਨੌ ਧੁਨਾਂ ਦੇ ਸੰਕੇਤ ਦੇ ਕੇ ਰਾਗੀ ਸਿੰਘਾਂ ਨੂੰ ਗੁਰਬਾਣੀ ਕੀਰਤਨ ਕਰਨ ਲਈ ਪ੍ਰੇਰਨਾ ਦਿੱਤੀ।

---

*੧. ਰਲਵੀ ਬੋਲੀ (ਫ਼ਾਰਸੀ, ਅਰਬੀ-ਤੁਰਕੀ ਦਾ ਸੁਮੇਲ)।*

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਰਾਗਾਂ ਨੂੰ ਮਹਾਨਤਾ

ਸਤਿਗੁਰਾਂ ਤੇ ਭਗਤਾਂ ਨੇ ਸਾਰੀ ਗੁਰਬਾਣੀ ਰਾਗਾਂ ਵਿੱਚ ਉਚਾਰੀ ਅਤੇ ਰਾਗਾਂ ਵਿੱਚ ਗਾਉਣ ਦੀ ਹਦਾਇਤ ਕੀਤੀ ਹੈ। ਸੰਗੀਤ ਮਨ ਨੂੰ ਇਕਾਗਰਤਾ ਬਖਸ਼ਿਸ਼ ਕਰਕੇ ਵਿਸਮਾਦੀ ਦਸ਼ਾ ਪ੍ਰਦਾਨ ਕਰਦਾ ਹੈ। ਸੰਗੀਤ-ਕਾਰ ਅਤੇ ਨਾਦ ਰਸੀਏ ਤਾਂ ਇਥੋਂ ਤੱਕ ਕਹਿੰਦੇ ਹਨ ਕਿ ਸਾਰੇ ਸੰਸਾਰ ਦਾ ਮੂਲ ਨਾਦ ਹੈ। ਨਾਦ ਤੋਂ ਹੀ ਸਾਰੀ ਸ੍ਰਿਸ਼ਟੀ ਪੈਦਾ ਹੋਈ ਹੈ। ਨਾਦ (ਧੁਨ) ਤੋਂ ਹੀ ਅੱਖਰ ਅਤੇ ਅੱਖਰਾਂ ਤੋਂ ਵਰਣ, ਵਰਣ ਤੋਂ ਪਦ ਤੇ ਪਦਾਂ ਤੋਂ ਬੋਲੀ ਹੋਂਦ ਵਿੱਚ ਆਉਂਦੀ ਹੈ। ਇਸੇ ਲਈ ਗੁਰਬਾਣੀ ਵਿੱਚ ਵੀ ਕੀਰਤਨ ਨੂੰ ਸਰਬੋਤਮ ਮੰਨ ਕੇ **"ਕੀਰਤਨੁ ਨਿਰਮੋਲਕ ਹੀਰਾ"** ਫੁਰਮਾਨਿਆ ਹੈ।

ਸਾਰੀ ਗੁਰਬਾਣੀ ਇਕੱਤੀ ਰਾਗਾਂ ਵਿੱਚ ਹੇਠ ਲਿਖੇ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਕੀਤੀ ਗਈ ਹੈ :-

| | | | | |
|---|---|---|---|---|
| ਸਿਰੀ ਰਾਗੁ | ਮਾਝ | ਗਉੜੀ | ਆਸਾ | ਗੂਜਰੀ |
| ਦੇਵਗੰਧਾਰੀ | ਬਿਹਾਗੜਾ | ਵਡਹੰਸੁ | ਸੋਰਠਿ | ਧਨਾਸਰੀ |
| ਜੈਤਸਰੀ | ਟੋਡੀ | ਬੈਰਾੜੀ | ਤਿਲੰਗ | ਸੂਹੀ |
| ਬਿਲਾਵਲੁ | ਗੋਂਡ | ਰਾਮਕਲੀ | ਨਟ | ਮਾਲੀ ਗਉੜਾ |
| ਮਾਰੂ | ਤੁਖਾਰੀ | ਕੇਦਾਰਾ | ਭੈਰਉ | ਬਸੰਤੁ |
| ਸਾਰਗ | ਕਾਨੜਾ | ਮਲਾਰ | ਕਲਿਆਨ | ਪ੍ਰਭਾਤੀ |
| ਜੈਜਾਵੰਤੀ | | | | |

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰਾਗ ਕਲਾ ਦਾ ਅਨੂਠਾ ਅਤੇ ਨਿਵੇਕਲਾ ਭੰਡਾਰ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਗਾਂ ਨੂੰ ਬਿਅੰਤ ਮਹਾਨਤਾ ਦਿੱਤੀ ਹੈ। ਆਪ ਜੀ ਰਾਮਕਲੀ ਦੀ ਵਾਰ ਵਿਚ ਫੁਰਮਾਉਂਦੇ ਹਨ :-

**ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ ॥**
**ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ ॥**

*ਸਲੋਕ ਮ: ੫, ਪੰਨਾ ੯੫੮*

□□□

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਵਿਸ਼ਾ-ਵਸਤੂ

ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਵਿਸ਼ਾ-ਵਸਤੂ ਨਾ ਇਤਿਹਾਸ ਹੈ, ਨਾ ਮਿਥਿਹਾਸ ਹੈ, ਨਾ ਹੀ ਕਰਮ ਕਾਂਡ ਤੇ ਉਪਾਸ਼ਨਾਂ ਦੀਆਂ ਵਿਧੀਆਂ ਹਨ, ਸਗੋਂ ਭਰਮਾਂ ਵਹਿਮਾਂ, ਕਰਮ ਕਾਡਾਂ ਦਾ ਖੰਡਨ ਜ਼ਰੂਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕੇਵਲ ਤੇ ਕੇਵਲ ਸੱਚ ਹੈ :-

1. ਸੱਚ ਕੀ ਹੈ ?

2. ਸੱਚ ਦਾ ਸਰੂਪ ਕੀ ਹੈ ?

3. ਸੱਚ ਦੀ ਪ੍ਰਾਪਤੀ ਦੇ ਸਾਧਨ ਕਿਹੜੇ ਹਨ ?

4. ਜਿਨ੍ਹਾਂ ਨੇ ਸੱਚ ਪ੍ਰਾਪਤ ਕਰ ਲਿਆ, ਉਨ੍ਹਾਂ ਦੀ ਅਵਸਥਾ ਕੀ ਹੈ ?

5. ਜਿਨ੍ਹਾਂ ਨੇ ਸੱਚ ਨੂੰ ਨਹੀਂ ਪ੍ਰਾਪਤ ਕੀਤਾ ਉਨ੍ਹਾਂ ਦੀ ਅਵਸਥਾ ਕੀ ਹੈ ?

6. ਸੱਚ ਦੀ ਪ੍ਰਾਪਤੀ ਵਿਚ ਕੀ ਰੁਕਾਵਟਾਂ ਹਨ ? ਉਨ੍ਹਾਂ ਨੂੰ ਦੂਰ ਕਰਨ ਦਾ ਹੱਲ ਕੀ ਹੈ ?

ਸਾਰੀ ਗੁਰਬਾਣੀ ਮਨੁੱਖ ਨੂੰ ਸਚਿਆਰ ਅਤੇ ਸੰਪੂਰਨ ਮਨੁੱਖ ਬਣਨ ਵਾਸਤੇ ਪ੍ਰੇਰਦੀ ਅਤੇ ਮਾਰਗ ਦਰਸ਼ਨਾਉਂਦੀ ਹੈ। ਭਾਵੇਂ ਸਾਰੀ ਗੁਰਬਾਣੀ ਲੰਬੀ ਹੈ, ਪਰ ਗੁਰਬਾਣੀ ਲਗਾਤਾਰ ਪੜ੍ਹਦਿਆਂ ਕੋਈ ਅਕੇਵਾਂ-ਥਕੇਵਾਂ ਨਹੀਂ ਹੁੰਦਾ ਸਗੋਂ ਗੁਰਬਾਣੀ ਲਗਾਤਾਰੀ ਇਕ ਰਸ ਅਤੇ ਅਨੰਦ ਪ੍ਰਦਾਨ ਕਰਦੀ ਪ੍ਰਭੂ ਦੇ ਨੇੜੇ ਲੈ ਜਾਂਦੀ ਹੈ। ਈਰਖਾ-ਦ੍ਵੈਖ ਦੇ ਸਾੜੇ ਨੂੰ ਮਾਰ ਕੇ ਮਨ ਨੂੰ ਸ਼ਾਂਤੀ ਪ੍ਰਦਾਨ ਕਰਦੀ ਹੈ। ਇਸੇ ਕਰਕੇ ਮਾਝ ਰਾਗ ਵਿੱਚ ਸਾਹਿਬ ਗੁਰੂ ਅਰਜਨ ਦੇਵ ਜੀ ਨੇ ਫੁਰਮਾਨ ਕੀਤਾ ਹੈ :-

**ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥**
**ਜਲਨਿ ਬੁਝੀ ਸੀਤਲੁ ਹੋਇ ਮਨੂਆ ॥ ਸਤਿਗੁਰ ਕਾ ਦਰਸਨੁ ਪਾਏ ਜੀਉ ॥ ੧ ॥**

*ਮਾਝ ਮਹਲਾ ੫, ਪੰਨਾ ੧੦੩*

ਗੁਰਬਾਣੀ ਇੱਕ ਅਤੁੱਟ ਅੰਮ੍ਰਿਤ ਦਾ ਪ੍ਰਵਾਹ ਹੈ। ਗੁਰਬਾਣੀ ਪ੍ਰਭੂ ਦੇ ਚੂ-ਚਹੇ ਰੰਗ ਵਿੱਚ ਰੰਗੀ ਹੋਈ ਹੈ। ਜੋ ਬਾਣੀ ਨਾਲ ਜੁੜਦਾ ਹੈ, ਉਸ ਦੀ ਆਤਮਾਂ ਨੂੰ ਵੀ ਰੰਗ ਚਾੜ੍ਹ ਦਿੰਦੀ ਹੈ।

ਗੁਰਬਾਣੀ ਦੁਆਰਾ ਹੀ ਕਰਤਾ ਪੁਰਖ ਦਾ ਦੀਦਾਰ ਨਸੀਬ ਹੁੰਦਾ ਹੈ। ਗੁਰਬਾਣੀ ਰਾਹੀਂ ਕਰਤਾਰ ਦੀ ਛੋਹ ਮਿਲਦੀ ਅਤੇ ਸਦੀਵੀ ਅਨੰਦ, ਖੇੜਾ ਪ੍ਰਾਪਤ ਹੁੰਦਾ ਹੈ। ਗੁਰਬਾਣੀ ਪ੍ਰਭੂ-ਪ੍ਰਮਾਤਮਾ ਵਿੱਚ ਅਭੇਦਤਾ ਕਰਵਾ ਦਿੰਦੀ ਹੈ। ਗੁਰਬਾਣੀ ਪੜ੍ਹਨ ਤੇ ਨਾਮ ਸਿਮਰਨ ਕਰਨ ਵਾਲੇ ਦੇ ਜਮਦੂਤ ਵੀ ਨੇੜੇ ਨਹੀਂ ਆਉਂਦੇ। ਇਸ ਲਈ ਗੁਰਬਾਣੀ ਨੂੰ ਹਮੇਸ਼ਾਂ-ਹਮੇਸ਼ਾਂ ਲਈ ਹਿਰਦੇ ਵਿੱਚ ਵਸਾਈ ਰਖਣਾ ਚਾਹੀਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ-

**ਆਸਾ ਮਹਲਾ ੫ ॥**

**ਹਮਾਰੀ ਪਿਆਰੀ ਅੰਮ੍ਰਿਤ ਧਾਰੀ**
**ਗੁਰਿ ਨਿਮਖ ਨ ਮਨ ਤੇ ਟਾਰੀ ਰੇ ॥ ੧ ॥ ਰਹਾਉ ॥**
**ਦਰਸਨ ਪਰਸਨ ਸਰਸਨ ਹਰਸਨ**
**ਰੰਗਿ ਰੰਗੀ ਕਰਤਾਰੀ ਰੇ ॥ ੧ ॥**
**ਖਿਨੁ ਰਮ ਗੁਰ ਗਮ ਹਰਿ ਦਮ ਨਹ ਜਮ**
**ਹਰਿ ਕੰਠਿ ਨਾਨਕ ਉਰਿ ਹਾਰੀ ਰੇ ॥੨ ॥੫੧ ॥੧੩੪ ॥**

*ਪੰਨਾ ੪੦੪*

□□□

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬ੍ਰਹਮੰਡ ਪਸਾਰੇ ਦੇ ਸੰਕੇਤ

ਜਿਥੇ ਸਾਰੀ ਗੁਰਬਾਣੀ ਵਿੱਚ, ਸੱਚ ਨਾਲ ਜੁੜਨ ਦੀ ਪ੍ਰੇਰਨਾ ਹੈ, ਸਚਿਆਰ ਬਣਨ ਲਈ ਮਾਰਗ ਦਰਸਾਇਆ ਹੈ, ਸੱਚ ਦੇ ਸੋਹਿਲੇ ਗਾਏ ਹਨ, ਸਚਿਆਰਾਂ ਦੀ ਅਵਸਥਾ ਬਿਆਨ ਕਰਕੇ ਕੂੜਿਆਰਾਂ ਨੂੰ ਪੈਣ ਵਾਲੀਆਂ ਲਾਹਣਤਾਂ ਤੋਂ ਬਚਣ ਲਈ ਪ੍ਰੇਰਿਆ ਹੈ, ਉਥੇ ਉਸ ਸਮੇਂ ਪ੍ਰਕਿਰਤੀ ਦੇ ਗੁੱਝੇ ਭੇਦ ਜਾਣਨ ਦੇ ਸਥੂਲ ਸਾਧਨ ਈਜਾਦ ਨਾ ਹੋਣ ਕਰਕੇ ਮਨੁੱਖ ਨੇ ਅਗਿਆਨਤਾ ਵਸ, ਆਪਣੀ ਸੀਮਤ ਬੁੱਧੀ ਨਾਲ ਜੋ ਗਲਤ ਧਾਰਨਾਵਾਂ ਬਣਾ ਲਈਆਂ ਹੋਈਆਂ ਸਨ, ਸਤਿਗੁਰ ਜੀ ਨੇ ਆਪਣੀ ਦਿੱਬ-ਦ੍ਰਿਸ਼ਟੀ ਨਾਲ ਸੁਤੇ-ਸਿੱਧ ਹੀ ਅਸਲੀਅਤ ਨੂੰ ਮਨੁੱਖਤਾ ਸਾਹਮਣੇ ਰੱਖ ਕੇ ਲੋਕਾਈ ਨੂੰ ਅਗਿਆਨਤਾ ਦੇ ਭਰਮ ਵਿਚੋਂ ਕੱਢਣ ਦਾ ਸਾਰਥਿਕ ਉਪਰਾਲਾ ਕੀਤਾ।

ਜਿਵੇਂ ਕਿ ਉਸ ਸਮੇਂ ਸੂਰਜ, ਚੰਦਰਮਾਂ ਨੂੰ ਦੇਵਤੇ ਮੰਨ ਕੇ ਲੋਕ ਪੂਜਦੇ ਸਨ। ਲੋਕਾਂ ਦਾ ਯਕੀਨ ਸੀ ਕਿ ਤਿੰਨ ਜਾਂ ਚੌਦਾਂ ਤਬਕਾਂ ਤੋਂ ਅਗੇ ਕੁਛ ਵੀ ਨਹੀਂ ਹੈ। ਧਰਤੀ ਵੀ ਇੱਕ ਹੀ ਹੈ ਪਰ ਗੁਰੂ ਨਾਨਕ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਹਿਲੀ ਬਾਣੀ ਜਪੁਜੀ ਸਾਹਿਬ ਵਿੱਚ ਬੜੀ ਦਲੇਰੀ ਦੇ ਨਾਲ ਅਸਲੀਅਤ ਨੂੰ ਦਰਸਾਇਆ ਕਿ ਸੂਰਜ ਚੰਦਰਮਾਂ ਇੱਕ-ਇੱਕ ਹੀ ਨਹੀਂ, ਗਿਣਤੀ ਤੋਂ ਬਾਹਰ, ਪਤਾ ਨਹੀਂ ਕਿੰਨੇ ਚੰਦ੍ਰਮਾਂ ਅਤੇ ਕਿੰਨੇ ਕੁ ਸੂਰਜ ਹਨ। ਕੋਈ ਗਿਣਤੀ ਨਹੀਂ ਕਰ ਸਕਦਾ ਅਤੇ ਗਿਣਤੀ ਮਿਣਤੀ ਤੋਂ ਪਰੇ ਕਰਮ ਭੂਮੀਆਂ (ਧਰਤੀਆਂ) ਹਨ। ਬਿਅੰਤ ਦੀ ਰਚਨਾ ਬਿਅੰਤ ਹੈ। ਆਪ ਜੀ ਨੇ ਫੁਰਮਾਨ ਕੀਤਾ-

**ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥**

ਅਤੇ—**ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥** *ਜਪੁਜੀ ਸਾਹਿਬ ਪੰਨਾ ੭*

ਅਕਾਸ਼ ਜਾਂ ਪਤਾਲ ਕੋਈ ਤਿੰਨ ਜਾਂ ਚੌਦਾਂ ਨਹੀਂ, ਲੱਖਾਂ ਹੀ ਪਤਾਲ ਤੇ ਲੱਖਾਂ ਹੀ ਅਕਾਸ਼ ਹਨ। ਲੱਖਾਂ ਕਹਿ ਕੇ ਵੀ ਗਿਣਤੀ ਸੀਮਤ ਨਹੀਂ ਕੀਤੀ ਜਾ ਸਕਦੀ ਬਿਅੰਤ ਦਾ ਪਸਾਰਾ ਵੀ ਬਿਅੰਤ ਹੈ :-

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥**

**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥** *ਜਪੁਜੀ ਸਾਹਿਬ ਪੰਨਾ ੫*

ਬਿਅੰਤ ਦੀ ਰਚਨਾ ਦੀ ਕੋਈ ਸੀਮਾਂ ਸਥਾਪਤ ਨਹੀਂ ਕੀਤੀ ਜਾ ਸਕਦੀ। ਪ੍ਰਮਾਣੂ ਯੰਤ੍ਰਾਂ ਦੀਆਂ ਕਾਢਾਂ, ਮਿਜ਼ਾਈਲ, ਰਾਕਟ ਆਦਿ ਦੇ ਰੂਪ ਵਿੱਚ ਕਲ ਦੀਆਂ ਗੱਲਾਂ ਹਨ। ਪੰਜਾਹ ਸੱਠ ਸਾਲ ਪਹਿਲਾਂ ਪਰਮਾਣੂ ਯੰਤ੍ਰਾਂ ਦੀ ਕਿਆਸ-ਅਰਾਈ ਵੀ ਨਹੀਂ ਕੀਤੀ ਜਾ ਸਕਦੀ ਸੀ ਪਰ ਸਤਿਗੁਰੂ ਜੀ ਨੇ ਪੰਜ ਸੌ ਸਾਲ ਪਹਿਲਾਂ ਪ੍ਰਮਾਣੂ ਪ੍ਰਯੰਤਰਾਂ ਦਾ ਸੰਕੇਤ ਦੇ ਕੇ ਫੁਰਮਾਨ ਕੀਤਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਮਨੁੱਖ ਪ੍ਰਮਾਣੂ ਦੇ ਬਣੇ ਯੰਤ੍ਰਾਂ ਨਾਲ ਇੱਕ ਅੱਖ ਦੇ ਫੋਰ ਵਿੱਚ ਅਕਾਸ਼ਾਂ, ਪਤਾਲਾਂ, ਦੀਪਾਂ, ਮੰਡਲਾਂ ਵਿੱਚ ਘੁੰਮ ਫਿਰ ਕੇ ਆਉਣ ਦੀ ਸਮਰੱਥਾ ਵਾਲਾ ਹੋ ਵੀ ਜਾਵੇ, ਫਿਰ ਵੀ ਮਨੁੱਖ ਸੁਖੀ ਨਹੀਂ ਹੋ ਸਕਦਾ। ਸੁੱਖ ਕੇਵਲ ਗੁਰੂ ਦੀ ਸ਼ਰਨ ਪ੍ਰਾਪਤ ਕੀਤਿਆਂ ਹੀ ਮਿਲਣਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫੁਰਮਾਨ ਹੈ :-

**ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ ॥**
**ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧ੍ਯਤੇ ॥੨॥**

*ਮਹਲਾ ੫ ਗਾਥਾ, ਪੰਨਾ ੧੩੬੦*

ਸੰਸਾਰ ਦੀ ਉਤਪਤੀ ਪ੍ਰਤੀ ਸਾਇੰਸਦਾਨ ਡਾਰਵਿਨ ਦੀ ਥਿਊਰੀ ਥੋੜਾ ਸਮਾਂ ਪਹਿਲਾਂ ਲੋਕਾਂ ਸਾਹਮਣੇ ਆਈ ਹੈ ਪਰ ਸਤਿਗੁਰ ਨਾਨਕ ਦੇਵ ਜੀ ਨੇ ਪੰਜ ਸੌ ਸਾਲ ਪਹਿਲਾਂ ਆਪਣੇ ਮੁਖਾਰਬਿੰਦ 'ਚੋਂ ਗੁਰਬਾਣੀ ਵਿੱਚ ਅੰਕਿਤ ਕੀਤਾ ਹੈ ਕਿ ਇਕ ਸਚੇ ਪ੍ਰਮੇਸ਼ਰ ਜੀ ਤੋਂ ਧੁੰਧੂਕਾਰ ਦੀ ਅਵਸਥਾ ਵਿਚੋਂ ਪਵਣ (ਗੈਸ) ਪੈਦਾ ਹੋਈ। ਪਵਣ ਤੋਂ ਪਾਣੀ ਹੋਂਦ ਵਿੱਚ ਆਇਆ, ਪਾਣੀ ਤੋਂ ਹੀ ਸਾਰੀ ਸ੍ਰਿਸ਼ਟੀ ਪੈਦਾ ਹੋਈ ਹੈ ਅਤੇ ਸਾਰੀ ਸ੍ਰਿਸ਼ਟੀ ਵਿੱਚ ਪ੍ਰਭੂ ਆਪ ਸਮਾਇਆ ਹੋਇਆ ਹੈ। ਸਾਹਿਬ ਗੁਰੂ ਨਾਨਕ ਪਾਤਸ਼ਾਹ ਜੀ ਨੇ ਫੁਰਮਾਨ ਕੀਤਾ ਹੈ :-

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥**

*ਸਿਰੀ ਰਾਗੁ ਮਹਲ ੧, ਪੰਨਾ ੧੯*

ਥੋੜ੍ਹਾ ਸਮਾਂ ਪਹਿਲਾਂ ਦਾਨੇ ਇਹ ਮੰਨਦੇ ਸਨ ਕਿ ਕੇਵਲ ਧਰਤੀ ਘੁੰਮਦੀ ਹੈ। ਸੂਰਜ ਚੰਦਰਮਾਂ ਇਕ ਥਾਂ ਹੀ ਟਿਕੇ ਹੋਏ ਹਨ ਪਰ ਸਤਿਗੁਰੂ ਜੀ ਨੇ ਸੂਰਜ, ਚੰਦਰਮਾਂ, ਧਰਤੀ, ਨਛਤ੍ਰਾਂ ਦੇ ਕ੍ਰੋੜਾਂ ਮੀਲ ਘੁੰਮਣ ਦੇ ਸੰਕੇਤ ਗੁਰਬਾਣੀ ਵਿਚ ਪਹਿਲਾਂ ਹੀ ਦਿੱਤੇ ਹਨ, ਜਿਸ ਨੂੰ ਕਿ ਸਾਇੰਸ ਨੇ ਹੁਣ ਤਸਲੀਮ ਕੀਤਾ ਹੈ :-

**ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥ ਕੋਹ ਕਰੋੜੀ ਚਲਤ ਨ ਅੰਤੁ ॥**

*ਸਲੋਕ ਮਹਲਾ ੧, ਪੰਨਾ ੪੬੪*

□□□

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਥਾਇ ਵਿਦਵਾਨਾਂ ਦੇ ਵੀਚਾਰ

ਜਿਥੇ ਆਪਾਂ ਨੇ ਪਿਛਲੇ ਪੰਨਿਆਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਾਨਤਾ ਕਿਉਂ ? ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਦੀ ਲੋੜ ਕਿਉਂ ਪਈ ਅਤੇ ਗੁਰਬਾਣੀ ਦਾ ਸਤਿਕਾਰ ਕਿਉਂ ਕਰਨਾ ਹੈ ? ਸਿੱਖ ਧਰਮ ਦਾ ਅਕੀਦਾ ਕੀ ਹੈ ? ਆਦਿ ਸਿਰਲੇਖਾਂ ਹੇਠ ਪੜ੍ਹਿਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁਖੀ, ਸਹਿਜ ਸੁਹੇਲਾ, ਸਫਲ ਜੀਵਨ ਜਿਊਣ ਦਾ ਮਾਰਗ ਦਰਸ਼ਨਾਉਂਦੇ ਹਨ, ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਰਾਗ ਕਾਵਯ ਅਤੇ ਭਾਸ਼ਾਵਾਂ ਦੇ ਅਦਭੁੱਤ ਭੰਡਾਰ ਹਨ। ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੁਤੇ ਹੀ ਸਤਿਗੁਰਾਂ ਅਤੇ ਭਗਤ ਜਨਾਂ ਨੇ ਪ੍ਰਕ੍ਰਿਤੀ ਦੇ ਗੁੱਝੇ ਰਹੱਸਾਂ ਪ੍ਰਤੀ ਵੀ ਥਾਂ ਪੁਰ ਥਾਂ ਗਿਆਨ ਬਖਸ਼ਿਆ ਹੈ ਜੋ ਅਜੋਕੇ ਸਾਇੰਸ ਦੇ ਬੋਧਕ ਜੁਗ ਵਿਚ ਆਪਣੀ ਨਿਵੇਕਲੀ ਥਾਂ ਰੱਖਦਾ ਹੈ। ਜਿਉਂ-ਜਿਉਂ ਸਾਇੰਸ ਤਰੱਕੀ ਕਰਦੀ ਹੈ, ਬਾਕੀ ਧਰਮ ਸਾਇੰਸ ਦੀ ਕਸਵੱਟੀ 'ਤੇ ਪੂਰੇ ਨਹੀਂ ਉਤਰਦੇ ਪਰ ਗੁਰੂ ਗ੍ਰੰਥ ਸਾਹਿਬ ਜੀ ਦੀ ਦਿੱਖ ਹੋਰ ਨਿਵੇਕਲੀ ਅਤੇ ਨਿੱਖਰ ਕੇ ਸਾਇੰਸ ਨੂੰ ਹੋਰ ਪੜਚੋਲ ਕਰਨ ਲਈ ਚੈਲੰਜ ਕਰਦੀ ਹੈ ਕਿ ਜੋ ਕੁਝ ਤੁਸੀਂ ਵੇਖਿਆ ਅਤੇ ਪੜਚੋਲਿਆ ਹੈ, ਇਹ ਸਮੁੰਦਰ ਦੇ ਕਿਨਾਰੇ ਤੋਂ ਕੌਡੀਆਂ ਅਤੇ ਘੋਗੇ ਹੀ ਤੁਹਾਡੇ ਪੱਲੇ ਪਏ ਹਨ, ਅਜੇ ਬਿਅੰਤ ਦੀ ਰਚਨਾ ਹੋਰ ਬਿਅੰਤ ਹੈ। ਕੇਤੀਆਂ ਕਰਮ ਭੂਮੀਆਂ, ਚੰਦ ਸੂਰ, ਧਰੂ ਬ੍ਰਹਿਮੰਡ, ਪਰ੍ਹੇ ਤੋਂ ਪਰ੍ਹੇ ਹਨ ਜਿਨ੍ਹਾਂ ਦਾ ਸੰਕੇਤ ਤੁਹਾਨੂੰ ਦੇ ਦਿੱਤਾ ਹੈ। ਲੱਭਣ ਦਾ ਯਤਨ ਕਰੋ ਪਰ ਓੜਕ ਭਾਲਣ ਵਿਚ ਸਫਲ ਨਹੀਂ ਹੋ ਸਕੋਗੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮਹਿਮਾ ਕਥਨ ਕਰਨ ਤੋਂ ਵੱਡੇ-ਵੱਡੇ ਵਿਦਵਾਨ ਅਤੇ ਧਾਰਮਿਕ ਸ਼ਖਸੀਅਤਾਂ ਵੀ ਨਹੀਂ ਰਹਿ ਸਕੀਆਂ। ਉਹ ਲੋਕ ਜਿਨ੍ਹਾਂ ਨੇ ਪਦਾਰਥਵਾਦ ਦਾ ਅਧਿਐਨ ਕੀਤਾ, ਫਿਲਾਸਫੀਆਂ ਲਿਖੀਆਂ, ਜ਼ਿੰਦਗੀਆਂ ਨੂੰ ਕੁਦਰਤ ਦੇ ਕਾਨੂੰਨ ਕਾਇਦੇ ਵਿਚ ਘੜਿਆ, ਇਤਿਹਾਸ ਵਾਚੇ, ਘੋਖੇ ਅਤੇ ਲਿਖੇ, ਜਿਨ੍ਹਾਂ ਨੇ ਸੰਸਾਰ ਦੇ ਧਰਮਾਂ ਦਾ ਤੁਲਨਾਤਮਿਕ ਅਧਿਐਨ ਕੀਤਾ, ਅਖੀਰ ਨਿਰਪੱਖ

ਹੋ ਕੇ ਗੁਰੂ ਗ੍ਰੰਥ ਸਾਹਿਬ ਜੀ ਦੀ ਅਟੱਲ ਸੱਚਾਈ ਉਨ੍ਹਾਂ ਨੂੰ ਵੀ ਕਬੂਲਣੀ ਪਈ। ਉਨ੍ਹਾਂ ਅਧਿਆਤਮਿਕ, ਇਤਿਹਾਸਕ ਅਤੇ ਉੱਚ-ਕੋਟੀ ਦੇ ਵਿਦਵਾਨਾਂ, ਜਿਨ੍ਹਾਂ ਦਾ ਲੋਕਾਈ ਸਿੱਕਾ ਮੰਨਦੀ ਹੈ ਅਤੇ ਜਿਨ੍ਹਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਸਿੱਖਿਆ ਨੂੰ ਧੁਰ ਅੰਦਰੋਂ ਘੋਖਿਆ ਹੈ, ਉਨ੍ਹਾਂ ਦੇ ਹੇਠ ਲਿਖੇ ਵੀਚਾਰ, ਰਾਏ ਅਤੇ ਟਿੱਪਣੀਆਂ ਵਾਚਣ ਦਾ ਯਤਨ ਕਰਾਂਗੇ ਤਾਂ ਜੋ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੇ ਮਹਾਨ ਫਲਸਫੇ ਪ੍ਰਥਾਇ ਕੁਝ ਗਿਆਨ ਹੋ ਸਕੇ।

## ਪ੍ਰੋ: ਪੂਰਨ ਸਿੰਘ ਜੀ

ਪ੍ਰੋਫੈਸਰ ਪੂਰਨ ਸਿੰਘ ਜੀ ਦੇ ਵੀਚਾਰਾਂ ਅਨੁਸਾਰ ਪੰਜਾਬ ਅਤੇ ਪੰਜਾਬੀ ਜੀਵਨ ਦੀ ਰੂਹ-ਆਤਮਾਂ ਗੁਰੂ ਨਾਨਕ ਦੇਵ ਜੀ ਦੀ ਬਾਣੀ ਹੈ। ਪੰਜਾਬ ਦਾ ਪੱਤਾ-ਪੱਤਾ ਬਾਣੀ ਗਾ ਰਿਹਾ ਹੈ। ਗੁਰਬਾਣੀ ਪੰਜਾਬ ਦੀ ਜਿੰਦ ਹੈ। ਗੁਰਬਾਣੀ ਆਸਰੇ ਹੀ ਸਭ ਵਿਵਹਾਰਕ ਖੇਡ ਚੱਲ ਰਹੀ ਹੈ। ਅਸੀਂ ਇਸ ਬਾਣੀ ਦੇ ਸਾਜੇ ਹਾਂ। ਇਹ ਸਾਡਾ ਕਰਤਾਰ ਹੈ। ਸਾਡੀਆਂ ਨਾੜਾਂ ਅਤੇ ਦਿਲਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿੱਤਰ ਖੂਨ ਚੱਲਦਾ ਹੈ। ਸਿੱਖ ਨੂੰ ਗੁਰਬਾਣੀ ਸਧਾਰਣ ਸਾਹਿਤਯ ਰੂਪ ਵਿੱਚ ਨਹੀਂ ਦਿਸਦੀ, ਅਸੀਂ ਇਸ ਗੁਰਬਾਣੀ ਦੇ ਬੱਚੇ ਹਾਂ। ਇਹ ਸਾਡਾ ਜੀਵਨ ਆਧਾਰ ਹੈ। ਅਸੀਂ ਇਸ ਬਾਣੀ ਤੋਂ ਬਿਨਾਂ ਜੀਅ ਹੀ ਨਹੀਂ ਸਕਦੇ।

*(ਪੂਰਨ ਸਿੰਘ ਦੀ ਵਾਰਤਕ, ਸੰਪਾ: ਮ. ਸ. ਰੰਧਾਵਾ, ਪੰਨਾ-155)*

## ਭਾਈ ਵੀਰ ਸਿੰਘ ਜੀ

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਜੋ ਗੁਰਮਤਿ ਸਾਹਿਤ ਦੇ ਪਿਤਾਮਾ ਅਤੇ ਗੁਰੂ ਨਾਲ ਜੁੜੇ ਆਤਮ ਰਸੀਏ ਸਨ, ਜਿਨ੍ਹਾਂ ਨੇ ਆਪਣੇ ਜੀਵਨ ਦਾ ਆਧਾਰ ਗੁਰਬਾਣੀ ਅਤੇ ਨਾਮ ਨੂੰ ਬਣਾਇਆ ਹੋਇਆ ਸੀ, ਉਹ ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਭੂਮਿਕਾ ਵਿੱਚ ਆਪਣਾ ਅਨੁਭਵ ਹੇਠ ਲਿਖੇ ਅਨੁਸਾਰ ਲਿਖਦੇ ਹਨ :-

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਸਾਂ ਪਾਤਸ਼ਾਹੀਆਂ ਦੀ ਜੋਤ, ਵਾਹਿਗੁਰੂ ਜੀ ਦਾ ਸ਼ੁੱਧ ਗਿਆਨ ਹੈ। ਸਾਰਾ ਗੁਰੂ ਗ੍ਰੰਥ ਸਾਹਿਬ ਇੱਕ ਲਗਾਤਾਰ ਚਾਲ, ਇੱਕ ਲਗਾਤਾਰ ਰੂਪ, ਇੱਕ ਲਗਾਤਾਰ ਧੁਨਿ, ਇੱਕ ਲਗਾਤਾਰ ਅਮੂਰਤ ਮੂਰਤੀ ਹੈ ਜਿਸ ਵਿੱਚ ਬਿਰਹੋਂ, ਨਿਰਮਲ-ਭਾਵ, ਗਿਆਨ, ਸੇਵਾ, ਸ਼ਰਧਾ, ਪਿਆਰ, ਪ੍ਰੇਮਾ ਭਗਤੀ ਤੇ

ਅਨੇਕਾਂ ਤ੍ਰੰਗ ਹਨ। ਇਸ ਵਿੱਚ ਲਗਾਤਾਰੀ ਸੰਗੀਤ, ਇੱਕ ਲਗਾਤਾਰੀ ਕਾਵਯ-ਰਸ, ਇੱਕ ਲਗਾਤਾਰੀ ਚਾਨਣ, ਲਗਾਤਾਰੀ ਰਸ-ਮਸਤੀ, ਰਸ-ਝੂਮ, ਰਸ-ਸਰੂਰ, ਰਸ-ਲੀਨਤਾ ਦਾ ਦਰਸ਼ਨ ਹੈ। ਇਹੋ ਹੀ ਗੁਰੂ ਨਾਨਕ ਹਿਰਦਾ ਹੈ। ਇਹੀ ਉਨ੍ਹਾਂ ਦਾ ਇਤਿਹਾਸ ਅਤੇ ਇਹੀ ਉਨ੍ਹਾਂ ਦਾ ਇਲਾਹੀ ਗਿਆਨ ਹੈ। ਗੁਰੂ ਦਾ ਹਿਰਦਾ ਹੈ ਅਤੇ ਇਉਂ ਉਨ੍ਹਾਂ ਦਾ ਰੂਪ ਹੈ। *(ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ)*

## ਸੁਆਮੀ ਰਾਮ ਤੀਰਥ ਦੰਡੀ ਸੰਨਿਆਸੀ

ਸੁਆਮੀ ਜੀ ਧਰਮ ਅਤੇ ਭਾਰਤੀ ਸੰਸਕ੍ਰਿਤੀ ਦੇ ਮਹਾਨ ਦਾਰਸ਼ਨਿਕ ਅਤੇ ਮਹਾਨ ਸਕਾਲਰ ਸਨ, ਜਿਨ੍ਹਾਂ ਨੇ ਵੇਦਾਂ, ਪੁਰਾਣਾਂ ਸਿਮਰਤੀਆਂ, ਉਪਨਿਸ਼ਦਾਂ ਦੀ ਮਹਾਨ ਖੋਜ ਕਰਕੇ ਬੇਅੰਤ ਪੁਸਤਕਾਂ ਲਿਖੀਆਂ। ਜਦੋਂ ਆਪ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਅਧਿਐਨ ਕੀਤਾ ਤਦ ਆਪ ਨੇ ਫੁਰਮਾਇਆ ਕਿ "ਜੀਵਨ ਭਰ ਮੈਂ ਸਾਧੂ ਸੰਤੋਂ ਕੀ ਸੰਗਤ ਕੀ, ਤਪ ਸਾਧੇ ਅਤੇ ਤੀਰਥ ਭਰਮਣ ਕੀਆ। ਅੰਤ ਇਸੀ ਨਿਸਚੇ ਪਰ ਪਹੁੰਚਾ ਹੂੰ ਕਿ ਜੋ ਕੁਛ ਗੁਰੂ ਘਰ ਮੇਂ ਹੈ ਉਸ ਸੇ ਉੱਤਮ ਔਰ ਕਹੀਂ ਨਹੀਂ।" ਆਪ ਜੀ ਨੇ ਸਿੱਖ ਧਰਮ ਦੀ ਜੀਵਨ ਜਾਚ ਦਾ ਅਧਿਐਨ ਕਰਕੇ ਇੱਕ ਪੁਸਤਕ ਲਿਖੀ 'ਸਰਵੋਤਮ ਗ੍ਰੰਥ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ'। ਆਪ ਲਿਖਦੇ ਹਨ ਕਿ "ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਮਹਾਂ ਕਲਿਆਣਕਾਰੀ ਬਾਣੀ ਹੈ ਕਿਉਂਕਿ ਇਸ ਦਾ ਉਪਦੇਸ਼ ਕਿਸੇ ਇੱਕ ਵਰਗ ਲਈ ਨਹੀਂ ਸਗੋਂ ਸਮੂਹ ਮਾਨਵਤਾ ਲਈ ਹੈ।"

*(ਸਰਵੋਤਮ ਆਦਿ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਨਾ 40 )*

## ਡਾ: ਰਾਧਾ ਕ੍ਰਿਸ਼ਨਨ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਡੂੰਘੇ ਅਧਿਐਨ ਪਿਛੋਂ ਭਾਰਤ ਦੇ ਸਾਬਕਾ ਰਾਸ਼ਟਰਪਤੀ ਡਾ: ਰਾਧਾ ਕ੍ਰਿਸ਼ਨਨ ਨੇ ਆਪਣੇ ਵਿਚਾਰ ਲਿਖਦਿਆਂ ਫੁਰਮਾਇਆ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੇ ਪੀਰਾਂ, ਭਗਤਾਂ, ਗੁਰੂਆਂ ਦੀ ਜਿਊਂਦੀ ਜਾਗਦੀ ਆਵਾਜ਼ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੱਚ ਫੁਰਮਾਇਆ ਹੈ, "ਪੋਥੀ ਪਰਮੇਸਰ ਕਾ ਥਾਨ" ਸ਼ਬਦ ਜੋ ਗ੍ਰੰਥ ਰੂਪ ਵਿੱਚ ਹੈ, ਇਸ ਵਿੱਚ ਪਰਮਾਤਮਾ ਦਾ ਨਿਵਾਸ ਹੈ। ਗੁਰੂ ਗ੍ਰੰਥ ਸਾਹਿਬ ਰਹਸਵਾਦੀ ਵਲਵਲਿਆਂ ਦਾ ਵਿਸ਼ਾਲ ਭੰਡਾਰ ਹੈ। ਪ੍ਰਮਾਤਮਾ ਦੀ

ਪ੍ਰਾਪਤੀ ਦੇ ਅਨੁਭਵ ਦਾ ਡੂੰਘਾ ਅਤੇ ਨਿੱਜੀ ਪ੍ਰਗਟਾਵਾ ਹੈ। ਇਸ ਵਿੱਚ ਰੱਬੀ ਪਿਆਰ ਅਤੇ ਵਿਸਮਾਦੀ ਸ਼ਬਦ ਹਨ।

*(ਡਾ: ਰਾਧਾ ਕ੍ਰਿਸ਼ਨਨ ਵਿਚਾਰ ਦਰਪਣ, ਪੰਨਾ 359)*

## ਡਾ: ਬੀ. ਆਰ ਅੰਬੇਡਕਰ

ਭਾਰਤ ਦੇ ਮਹਾਨ ਸਪੂਤ ਅਤੇ ਦਲਿਤਾਂ ਦੇ ਮਸੀਹਾ ਡਾ: ਅੰਬੇਡਕਰ ਨੇ 12.4.1934 ਨੂੰ ਸਰਬ ਹਿੰਦ ਸ਼੍ਰੋਮਣੀ ਸਿੱਖ ਪ੍ਰਚਾਰ ਕਾਨਫਰੰਸ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਆਪਣੀ ਸ਼ਰਧਾ ਭੇਟ ਕਰਦਿਆਂ ਫੁਰਮਾਇਆ ਸੀ ਕਿ ਦੋ ਮੁੱਖ ਕਾਰਨਾਂ ਕਰਕੇ ਸਿੱਖ ਧਰਮ ਸਾਡਾ ਵਧੀਆ ਧਿਆਨ ਮੰਗਦਾ ਹੈ। ਪਹਿਲਾ ਇਹ ਕਿ ਸਿੱਖ ਧਰਮ ਉਨ੍ਹਾਂ ਲੋਕਾਂ ਵਾਸਤੇ ਜੋ ਸ਼ਾਂਤੀ ਅਤੇ ਮਾਣ-ਸਤਿਕਾਰ ਚਾਹੁੰਦੇ ਹਨ, ਇਹ ਇਕ ਰੂਹਾਨੀ ਘਰ ਹੈ। ਦੂਸਰਾ ਗੁਰੂ ਗ੍ਰੰਥ ਸਾਹਿਬ ਮੇਰੇ ਵਾਸਤੇ ਇਕ ਰੂਹਾਨੀ ਮਾਰਗ ਦਰਸ਼ਕ ਹੈ। ਮੈਂ ਆਸ ਕਰਦਾ ਹਾਂ ਜਿਹੜੀ ਚੀਜ਼ ਮੇਰੇ ਲਈ ਚੰਗੀ ਹੈ ਉਹ ਮੇਰੇ ਬਾਕੀ ਭਰਾਵਾਂ ਲਈ ਵੀ ਚੰਗੀ ਹੋਵੇਗੀ। ਅਸੀਂ ਹਿੰਦੂਆਂ ਦੀ ਧਾਰਮਿਕ ਅਤੇ ਸਮਾਜਿਕ ਨਾ-ਬਰਾਬਰਤਾ ਤੋਂ ਬਹੁਤ ਪ੍ਰੇਸ਼ਾਨ ਹਾਂ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇੱਕ ਜਾਤ-ਪਾਤ ਰਹਿਤ, ਬਰਾਬਰਤਾ ਦਾ ਸਮਾਜ ਸਿਰਜਣ ਦੀ ਸਿੱਖਿਆ ਪ੍ਰਦਾਨ ਕਰਦੇ ਹਨ।

*(ਗੁਰਦੁਆਰਾ ਗਜਟ 1936, ਪੰਨਾ 19)*

## ਸ੍ਰੀ ਰਣਬੀਰ (ਜਲੰਧਰ)

ਮਿਲਾਪ ਅਖ਼ਬਾਰ ਦੇ ਸੰਪਾਦਕ ਅਤੇ ਪ੍ਰਸਿੱਧ ਵਿਦਵਾਨ ਸ੍ਰੀ ਰਣਬੀਰ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਥਾਇ ਆਪਣੀ ਰਾਏ ਦਿੰਦੇ ਲਿਖਦੇ ਹਨ, ਕਿ ਜਿਹੜਾ ਵੀ ਵਿਅਕਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਇਲਾਹੀ ਬਾਣੀ ਦਾ ਪਾਠ ਕਰਦਾ ਹੈ, ਉਸ ਦੇ ਧੁਰ ਆਤਮੇ ਨੂੰ ਗੁਰਬਾਣੀ ਟੁੰਬ ਕੇ ਰੱਖ ਦਿੰਦੀ ਹੈ। ਕੋਈ ਵੀ ਮਾਨਵੀ ਖੇਤਰ ਇਸ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦਾ। ਕੋਈ ਵੀ ਐਸੀ ਗਹਿਰਾਈ ਨਹੀਂ ਜਿਥੇ ਤੱਕ ਇਸ ਧੁਰ ਕੀ ਬਾਣੀ ਦੀ ਪਹੁੰਚ ਨਾ ਹੋ ਸਕੇ। ਗੁਰਬਾਣੀ ਇੱਕ ਐਸੀ ਚੰਗਿਆੜੀ ਸਾਡੇ ਮਨਾਂ ਵਿੱਚ ਪ੍ਰਚੰਡ ਕਰਦੀ ਹੈ ਜਿਹੜੀ ਬੁਝੇ ਹੋਏ ਮਨਾਂ ਨੂੰ ਮੁੜ ਪੁਰ ਨੂਰ ਕਰ ਦਿੰਦੀ ਹੈ ਅਤੇ ਟੁੱਟੇ ਹੋਏ ਦਿਲਾਂ ਨੂੰ ਸ਼ਕਤੀ ਪ੍ਰਦਾਨ ਕਰਦੀ ਹੈ। *(ਸਿੱਖ ਰਿਵਿਊ ਦਸੰਬਰ 1981)*

## ਅਖਲਾਕ ਹੁਸੈਨ ਦਿਹਲਵੀ

ਆਪ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੀ ਆਪਣੀ ਸ਼ਰਧਾ ਭੇਟ ਕਰਦੇ ਖੋਜ ਦਰਪਣ ਵਿੱਚ ਲਿਖਦੇ ਹਨ, ਕਿ ਪਵਿੱਤਰ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦਾ ਹੀ ਸਤਿਕਾਰਯੋਗ ਗ੍ਰੰਥ ਨਹੀਂ, ਸਗੋਂ ਸਾਰੇ ਹਿੰਦੁਸਤਾਨ ਦਾ ਸਭ ਤੋਂ ਪਹਿਲਾ ਸੈਕੁਲਰ ਗ੍ਰੰਥ ਹੈ। ਗੁਰੂ ਗ੍ਰੰਥ ਸਾਹਿਬ ਜੀ ਤੋਂ ਨਿੱਜੀ ਪਛਾਣ ਅਤੇ ਰੱਬੀ ਪਛਾਣ ਦੀ ਵਡਮੁੱਲੀ ਦਾਤ ਪ੍ਰਾਪਤ ਹੁੰਦੀ ਹੈ। ਗੁਰੂ ਗ੍ਰੰਥ ਸਾਹਿਬ ਵਿਚੋਂ ਰੂਹਾਨੀਅਤ ਦੀ ਮਸਤੀ ਦਾ ਸਰੂਰ ਹਾਸਲ ਹੁੰਦਾ ਹੈ ਜਿਸ ਰਾਹੀਂ ਮਨੁੱਖ ਇਨਸਾਨ ਬਣ ਜਾਂਦਾ ਹੈ।

*(ਖੋਜ ਦਰਪਣ, ਜਨਵਰੀ 1986)*

## ਡਾ: ਮੁਹੰਮਦ ਯੂਸਫ ਅਬਾਸੀ

ਪਾਕਿਸਤਾਨ ਦੇ ਕਾਇਦੇ-ਆਜਮ ਯੂਨੀਵਰਸਿਟੀ ਦੇ ਇਤਿਹਾਸ ਵਿਭਾਗ ਦੇ ਸਾਬਕਾ ਮੁਖੀ ਆਪਣੀ ਨਿਰਪੱਖ ਰਾਏ ਗੁਰੂ ਗ੍ਰੰਥ ਸਾਹਿਬ ਪ੍ਰਤੀ ਫੁਰਮਾਉਂਦੇ ਲਿਖਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਵਿਸ਼ਵ ਗਿਆਨ ਦਾ ਖਜ਼ਾਨਾ ਹਨ। ਗੁਰਬਾਣੀ ਵਿਸ਼ਾਲ ਸਮੁੰਦਰ ਦੀ ਨਿਆਈਂ ਹੈ ਜਿਥੋਂ ਹਰ ਕਿਸੇ ਅਭਿਲਾਸ਼ੀ ਨੂੰ ਮਨ-ਭਾਉਂਦੇ ਹੀਰੇ ਜਵਾਹਰਾਤ ਮਿਲ ਸਕਦੇ ਹਨ।

## ਡਾ: ਧਰਮਪਾਲ ਸੈਣੀ

ਡਾ: ਧਰਮਪਾਲ ਸੈਣੀ ਨੇ ਪੰਜਾਬੀ ਦੁਨੀਆਂ ਮੈਗਜ਼ੀਨ ਵਿੱਚ ਲਿਖਿਆ ਸੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਮੱਧਕਾਲੀ ਭਾਰਤੀ ਅਧਿਆਤਮਕ ਵਿਚਾਰਧਾਰਾ ਦਾ ਸੱਚਾ ਪ੍ਰਤੀਨਿਧ ਹੈ। ਭਾਰਤੀ ਪ੍ਰੰਪਰਾ ਦੇ ਅਨੁਸਾਰ ਇਸ ਵਿੱਚ ਵੀ ਉਸੇ ਹੀ ਮਾਨਵੀ ਧਰਮ ਦੇ ਤੱਤ ਮਿਲਦੇ ਹਨ ਜਿਨ੍ਹਾਂ ਨੂੰ ਅਪਨਾਉਣ ਦੇ ਨਾਲ ਕਿਸੇ ਨੂੰ ਕੋਈ ਉਜ਼ਰ ਨਹੀਂ ਹੋ ਸਕਦਾ। ਇਸ ਦਾ ਪ੍ਰਚਾਰ ਕਰਨ ਦੇ ਨਾਲ ਕਿਸੇ ਦੀ ਇੱਜ਼ਤ ਹੱਤਕ ਨਹੀਂ ਹੁੰਦੀ। ਇਸ ਨੂੰ ਕਿਸੇ ਫਿਰਕੇ ਵਿਸ਼ੇਸ਼ ਦੇ ਘੇਰੇ ਵਿੱਚ ਬੰਦ ਨਹੀਂ ਕੀਤਾ ਜਾ ਸਕਦਾ। ਸਾਰੀ ਮਨੁੱਖਤਾ ਗੁਰੂ ਗ੍ਰੰਥ ਸਾਹਿਬ ਜੀ ਤੋਂ ਪ੍ਰੇਰਨਾ ਲੈ ਸਕਦੀ ਹੈ ਅਤੇ ਲੈਂਦੀ ਆਈ ਹੈ। ਕਈ ਸੌ ਸਾਲਾਂ ਦੇ ਧਾਰਮਿਕ ਸਾਹਿਤ ਦਾ ਇਹ ਚਾਨਣ ਮੁਨਾਰਾ ਹੈ। ਅੱਜ ਦੇ ਵਿਗਿਆਨਕ ਅਤੇ ਬੌਧਕ ਯੁਗ ਵਿਚ ਵੀ ਇਹ ਆਉਣ ਵਾਲੀਆਂ ਪੀੜ੍ਹੀਆਂ ਨੂੰ ਧਰਮ ਤੋਂ ਬੇਮੁਖ ਹੋਣ ਤੋਂ ਬਚਾਉਂਦਾ ਰਹੇਗਾ। ਕੀ ਇਹ ਘੱਟ ਮਹੱਤਵ ਦੀ ਗੱਲ ਹੈ ਕਿ ਜੀਵਨ ਅਤੇ ਜਗਤ ਦੀਆਂ ਉਨ੍ਹਾਂ ਸਾਰੀਆਂ ਸਮੱਸਿਆਂ ਦੇ ਸਮਾਧਾਨ ਇਸ ਵਿੱਚ ਆਪਣੇ ਢੰਗ

ਨਾਲ ਮਿਲਦੇ ਹਨ ਜਿਨ੍ਹਾਂ ਦੀ ਜ਼ਿੰਦਗੀ ਦੇ ਕਿਸੇ ਨ ਕਿਸੇ ਮੋੜ 'ਤੇ ਹਰ ਇੱਕ ਨੂੰ ਲੋੜ ਪੈਂਦੀ ਹੈ। ਗੁਰੂ ਗ੍ਰੰਥ ਸਾਹਿਬ ਲੌਕਿਕ ਧਰਾਤਲ ਤੇ ਪਰਲੋਕਿਕ ਜੀਵਨ ਜਾਚ ਦੀ ਚੰਗਿਆੜੀ ਸਾਡੇ ਮਨਾਂ ਵਿੱਚ ਚਮਕਾ ਦਿੰਦੇ ਹਨ।

*(ਪੰਜਾਬੀ ਦੁਨੀਆ, ਜਨਵਰੀ 1965)*

## ਪਰਲ ਐਸ ਬੱਕ (ਨੋਬਲ ਇਨਾਮ ਜੇਤੂ)

ਡਾ: ਪਰਲ ਐਸ ਬੱਕ ਜਿਹੜੀ ਨੋਬਲ ਪ੍ਰਾਈਜ਼ ਵਿਜੇਤਾ ਸਨ, ਲਿਖਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਮਨੁੱਖ ਦੇ ਇਕੱਲਪੁਣੇ, ਉਸ ਦੀਆਂ ਇਛਾਵਾਂ ਅਤੇ ਅਕਾਲ ਪੁਰਖ ਨਾਲ ਉਸ ਦੇ ਮੇਲ ਦੀ ਭੁੱਖ ਦੇ ਪ੍ਰਗਟਾਵੇ ਦੀ ਸਰੋਤ ਪੁਸਤਕ ਹੈ।

ਜਿਸ-ਜਿਸ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੜ੍ਹਿਆ-ਸੁਣਿਆ ਅਤੇ ਵਾਚਿਆ ਹੈ ਉਸ ਨੂੰ ਅਵੱਸ਼ ਹੀ ਇਕ ਸਹਜ-ਸੁਹੇਲਾ ਆਰਥਿਕ ਪ੍ਰਮਾਰਥਕ ਨਰੋਆ ਜੀਵਨ ਜਿਊਣ ਦੀ ਸੇਧ ਗੁਰੂ ਕੀ ਬਾਣੀ ਵਿਚੋਂ ਪ੍ਰਾਪਤ ਹੋਈ। ਪੱਛਮੀ ਵਿਦਵਾਨ ਜਿਨ੍ਹਾਂ ਦੇ ਅੰਦਰ ਸੱਚ ਦੀ ਖੋਜ-ਲਗਨ ਪਰਬਲ ਹੈ ਉਹ ਵੀ ਸੱਚਾਈ ਕਹਿਣ ਤੋਂ ਨਹੀਂ ਰਹਿ ਸਕੇ।

ਮੈਂ ਹੋਰ ਵੱਡੇ-ਵੱਡੇ ਧਰਮਾਂ ਦੀਆਂ ਧਾਰਮਿਕ ਰਚਨਾਵਾਂ ਪੜ੍ਹੀਆਂ ਹਨ ਪਰ ਮੈਨੂੰ ਉਨ੍ਹਾਂ ਵਿਚੋਂ ਦਿਲ ਅਤੇ ਮਨ ਨੂੰ ਪ੍ਰਭਾਵਿਤ ਕਰਨ ਵਾਲੀ ਇਤਨੀ ਸ਼ਕਤੀ ਨਹੀਂ ਲੱਗੀ ਜਿਤਨੀ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹੋਈ ਹੈ। ਇਹ ਬਾਣੀ ਲੰਬੀ ਹੋਣ ਦੇ ਬਾਵਜੂਦ ਵੀ ਬੜੀ ਗੁੰਦਵੀ ਹੈ ਪ੍ਰਭੂ ਦਾ ਸਭ ਤੋਂ ਉੱਤਮ ਅਤੇ ਪਵਿੱਤਰ ਸੰਕਲਪ ਉਭਾਰਦੀ ਹੈ। ਗੁਰਬਾਣੀ ਮਨੁੱਖੀ ਸਰੀਰ ਦੀਆਂ ਅਮਲੀ ਲੋੜਾਂ ਦੇ ਬਿਲਕੁਲ ਅਨੁਕੂਲ ਹੈ। ਇਨ੍ਹਾਂ ਬਾਣੀਆਂ ਵਿਚ ਹੈਰਾਨੀਜਨਕ ਆਧੁਨਿਕਤਾ ਮੌਜੂਦ ਹੈ।

## ਡਕਨ ਗਰੀਨਲੀਜ਼

ਪ੍ਰਸਿੱਧ ਵਿਦਵਾਨ ਡਕਨ ਗਰੀਨਲੀਜ਼ ਆਪਣੀ ਰਾਏ ਲਿਖਦੇ ਹਨ ਕਿ ਇਹ ਬਿਲਕੁਲ ਠੀਕ ਕਿਹਾ ਜਾ ਸਕਦਾ ਹੈ ਕਿ ਗੁਰੂ ਗ੍ਰੰਥ ਸਾਹਿਬ ਭਾਰਤੀ ਵੀਚਾਰਧਾਰਾ ਦੀ ਕਰੀਮ ਹੈ। ਜਿੰਨਾ-ਜਿੰਨਾ ਵੱਧ ਮੈਂ ਗੁਰੂ ਗ੍ਰੰਥ ਸਾਹਿਬ ਦਾ ਅਧਿਐਨ ਕੀਤਾ ਉਤਨੀ ਹੀ ਮੇਰੀ ਪਿਆਰ ਭਾਵਨਾ ਇਸ ਪ੍ਰਤੀ ਹੋਰ ਵਧੀ ਤੇ

ਬਲਵਾਨ ਹੋਈ। ਜਿਹੜੀ ਪ੍ਰੇਰਨਾ ਅਤੇ ਭਾਵਿਕ ਖ਼ੂਬਸੂਰਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮਿਲਦੀ ਹੈ, ਸ਼ਾਇਦ ਹੀ ਦੁਨੀਆ ਦੀ ਕਿਸੇ ਹੋਰ ਧਾਰਮਿਕ ਲਿਖਤ ਵਿਚੋਂ ਮਿਲਦੀ ਹੋਵੇ।

*(ਸਿੱਖ ਰੀਵੀਊ 1981)*

## ਮਿਸਟਰ ਤਿਆਨਬੀ (ਪ੍ਰਸਿੱਧ ਇਤਿਹਾਸਕਾਰ)

ਮਿਸਟਰ ਤਿਆਨਬੀ ਜੋ ਅਮਰੀਕਾ ਦੇ ਪ੍ਰਸਿੱਧ ਇਤਿਹਾਸਕਾਰ ਹਨ, ਆਪਣੀ ਪੁਸਤਕ "ਧਰਮ ਇਤਿਹਾਸਕ ਦ੍ਰਿਸ਼ਟੀਕੋਣ ਤੋਂ" ਵਿਚ ਲਿਖਦੇ ਹਨ ਕਿ ਜਦ ਸਾਰਾ ਜਗਤ ਕੋਈ ਧਰਮ ਅਪਣਾਏਗਾ, ਉਹ ਧਰਮ ਅੱਜ ਦੇ ਰਸਮੀ ਕਰਮ ਕਾਂਡ ਅਤੇ ਵਹਿਮੀ ਪ੍ਰਭਾਵਾਂ ਵਾਲਾ ਕਦਾਚਿਤ ਨਹੀਂ ਹੋਵੇਗਾ। ਸਗੋਂ ਉਸ ਦਾ ਮੂਲ ਆਧਾਰ ਸੇਵਾ ਅਤੇ ਸਿਮਰਨ ਹੋਣਗੇ। ਸੇਵਾ ਦਾ ਸੰਕਲਪ ਈਸਾਈਆਂ ਨੇ ਬਹੁਤ ਸੋਹਣਾ ਅਪਣਾ ਲਿਆ ਹੈ। ਗੁਰਸਿੱਖੀ ਵਿੱਚ ਵੀ ਸੇਵਾ ਨੂੰ ਮਹਾਨ ਅਸਥਾਨ ਪ੍ਰਾਪਤ ਹੈ। ਸ਼ਬਦ ਦੀ ਵਰਤੋਂ ਸਿੱਖ ਧਰਮ ਦੇ ਗੁਰੂ ਗ੍ਰੰਥ ਪੂਜਾਂ ਤੋਂ ਪੂਰੀ ਤੀਬਰਤਾ ਵਿੱਚ ਵੇਖੀ ਜਾ ਸਕਦੀ ਹੈ। ਗੁਰੂ ਗ੍ਰੰਥ ਸਾਹਿਬ ਮਨੁੱਖੀ ਭਾਈਚਾਰੇ ਦੇ ਸਾਂਝੇ ਆਤਮਿਕ ਖਜ਼ਾਨਾ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਸਿੱਖਿਆ ਨੂੰ ਜਿਤਨਾ ਵੱਧ ਤੋਂ ਵੱਧ ਲੋਕਾਂ ਦੇ ਸਿੱਧੇ ਸੰਪਰਕ ਵਿਚ ਲਿਆਂਦਾ ਜਾ ਸਕੇ ਲਿਆਂਦਾ ਜਾਵੇ। ਜਿਤਨੇ ਵੀ ਧਰਮ ਗ੍ਰੰਥ ਉਪਲਬਧ ਹਨ, ਉਨ੍ਹਾਂ ਵਿਚੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਸਭ ਤੋਂ ਵੱਧ ਸਤਿਕਾਰਤਾ ਰੱਖਦੇ ਹਨ। ਜਿਤਨਾ ਕੁਰਾਨ-ਸ਼ਰੀਫ ਮੁਸਲਮਾਨਾਂ ਨੂੰ ਪਿਆਰਾ ਲਗਦਾ ਹੈ, ਜਿਤਨਾ ਬਾਈਬਲ ਈਸਾਈਆਂ ਨੂੰ ਪਿਆਰਾ ਹੈ, ਜਿੰਨਾ ਤੌਰਾਹ ਯਹੂਦੀਆ ਨੂੰ ਪਿਆਰਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਲਈ ਉਸ ਤੋਂ ਵੀ ਵੱਧ ਮਹੱਤਵਪੂਰਨ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਸਿੱਖਾਂ ਦੇ ਸਦੀਵ-ਕਾਲ ਗੁਰੂ ਹਨ, ਅਧਿਆਤਮਿਕ ਰਹਿਬਰ ਹਨ।

ਆਪ ਲਿਖਦੇ ਹਨ, ਕਿ ਅਸੀਂ ਵੇਖ ਰਹੇ ਹਾਂ ਕਿ ਮਨੁੱਖਤਾ ਦਾ ਧਾਰਮਿਕ ਭਵਿੱਖ ਧੁੰਧਲਾ ਹੈ ਪਰ ਫਿਰ ਵੀ ਇਸ ਦੇ ਬਾਵਜੂਦ ਇੱਕ ਚੀਜ਼ ਵੇਖੀ ਜਾ ਸਕਦੀ ਹੈ, ਉਹ ਇਹ ਹੈ ਕਿ ਜੀਵਤ ਉਚੇਰੇ ਧਰਮ ਪਹਿਲੇ ਦੀ ਥਾਂ ਹੁਣ ਇੱਕ-ਦੂਸਰੇ ਦੇ ਵਧੇਰੇ ਨੇੜੇ ਹੋ ਰਹੇ ਹਨ। ਭਵਿੱਖ ਵਿੱਚ ਹੋਣ ਵਾਲੀ ਧਰਮਾਂ ਬਾਰੇ ਚਰਚਾ ਵਿੱਚ ਸਿੱਖ

ਧਰਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਕੋਲ ਕੁਝ ਐਸੀ ਵਿਸ਼ੇਸ਼ ਅਤੇ ਕੀਮਤੀ ਗੱਲ ਜ਼ਰੂਰ ਹੈ ਜਿਹੜੀ ਬਾਕੀ ਸਾਰੀ ਦੁਨੀਆਂ ਨੂੰ ਦਰਸਾਈ ਜਾ ਸਕਦੀ ਹੈ।

SACRED WRITINGS OF THE SIKHS: A UNESCO PUBLICATION

## ਮਿਸਟਰ ਐਚ ਐਲ ਬਰਾਡਸ਼ਾਹ

ਪੱਛਮੀ ਵਿਦਵਾਨ ਸ੍ਰੀ ਬਰਾਡਸ਼ਾਹ ਸਿੱਖ ਧਰਮ ਪ੍ਰਥਾਇ ਲਿਖਦੇ ਹਨ ਕਿ ਸਿੱਖ ਧਰਮ ਸਾਇੰਸ ਦੀ ਕਸਵੱਟੀ ਉੱਤੇ ਪੂਰਾ ਉੱਤਰਦਾ ਹੈ। ਇਸ ਲਈ ਭਵਿੱਖ ਦੇ ਮਨੁੱਖ ਲਈ ਸਿੱਖ ਧਰਮ ਹੀ ਆਖਰੀ ਆਸ ਅਤੇ ਸਹਾਰਾ ਹੋਵੇਗਾ।

ਇਕ ਹੋਰ ਥਾਂ ਬਰਾਡਸ਼ਾਹ ਲਿਖਦੇ ਹਨ ਕਿ ਸਿੱਖ ਧਰਮ ਸਮੁੱਚੇ ਵਿਸ਼ਵ ਦਾ ਧਰਮ ਹੈ ਜਿਸ ਵਿੱਚ ਹਰ ਪ੍ਰਕਾਰ ਦੇ ਮਨੁੱਖ ਲਈ ਸੰਦੇਸ਼ ਮੌਜੂਦ ਹੈ। ਇਹ ਗੱਲ ਸਿੱਖ ਗੁਰੂ ਸਾਹਿਬਾਨ ਦੀਆਂ ਲਿਖਤਾਂ ਵਿੱਚ ਬੜੀ ਚੰਗੀ ਤਰ੍ਹਾਂ ਰੂਪਮਾਨ ਹੋਈ ਲੱਭਦੀ ਹੈ। ਸਿੱਖਾਂ ਨੂੰ ਇਹ ਸੋਚਣਾ ਬੰਦ ਕਰ ਦੇਣਾ ਚਾਹੀਦਾ ਹੈ ਕਿ ਉਨ੍ਹਾਂ ਦਾ ਧਰਮ ਦੂਜੇ ਧਰਮਾਂ ਵਾਂਗ ਇੱਕ ਚੰਗਾ ਧਰਮ ਹੈ। ਉਨ੍ਹਾਂ ਨੂੰ ਇਵੇਂ ਸੋਚਣਾ ਸ਼ੁਰੂ ਕਰਨਾ ਚਾਹੀਦਾ ਹੈ ਕਿ ਸਿੱਖ ਧਰਮ ਇੱਕ ਨਵੇਂ ਯੁੱਗ ਦਾ ਧਰਮ ਹੈ। ਗੁਰੂ ਨਾਨਕ ਦੇਵ ਜੀ ਦੁਆਰਾ ਪ੍ਰਚਾਰਿਆ ਧਰਮ ਬਿਨਾਂ ਸ਼ੱਕ ਨਵੇਂ ਯੁੱਗ ਦਾ ਧਰਮ ਹੈ। ਇਹ ਪੁਰਾਣੇ ਧਰਮਾਂ ਦੇ ਸਾਰੇ ਗੁਣਾਂ ਨੂੰ ਆਪਣੇ ਵਿੱਚ ਸਮੋਈ ਬੈਠਾ ਹੈ ਅਤੇ ਉਨ੍ਹਾਂ ਦੇ ਗੁਣਾਂ ਨੂੰ ਪੂਰਿਆਂ ਕਰਦਾ ਹੈ। ਬਾਕੀ ਧਰਮਾਂ ਵਿੱਚ ਸੱਚ ਦਾ ਅੰਸ਼ ਹੈ ਪਰ ਸਿੱਖ ਧਰਮ ਵਿੱਚ ਨਿਰੋਲ ਸੱਚ ਹੀ ਸੱਚ ਹੈ, ਭਰਪੂਰ ਰੂਪ ਵਿੱਚ ਸੱਚ ਹੈ। ਇਹ ਧਰਮ ਸਾਰੀ ਦੀ ਸਾਰੀ ਸੱਚਾਈ ਹੈ।

## ਫਿਲਾਸਫਰ ਰਸਲ

ਇੰਗਲੈਂਡ ਦੇ ਪ੍ਰਸਿਧ ਦਾਰਸ਼ਨਿਕ ਰਸਲ ਨੇ ਇੱਕ ਵਾਰੀ ਕਿਹਾ ਸੀ, ਕਿ ਜੇਕਰ ਤੀਜੀ ਵਿਸ਼ਵ ਜੰਗ ਦੌਰਾਨ ਚਲਣ ਵਾਲੇ ਐਟਮ ਤੇ ਹਾਈਡਰੋਜਨ ਬੰਬਾਂ ਦੀ ਮਾਰ ਤੋਂ ਕੋਈ ਖੁਸ਼-ਕਿਸਮਤ ਇਨਸਾਨ ਬਚ ਨਿਕਲੇ ਤਾਂ ਉਸਨੂੰ ਸੇਧ ਦੇਣ ਲਈ ਕੇਵਲ ਸਿੱਖ ਧਰਮ ਇਕੋ-ਇੱਕ ਵਸੀਲਾ ਹੋਵੇਗਾ।

ਸ੍ਰੀ ਰਸਲ ਤੋਂ ਇਹ ਵੀ ਪੁੱਛਿਆ ਗਿਆ ਕਿ ਤੁਸੀਂ ਤੀਜੀ ਵਿਸ਼ਵ ਜੰਗ ਤੋਂ ਮਗਰੋਂ ਦੀ ਗੱਲ ਕਰਦੇ ਹੋ ਕੀ ਇਹ ਧਰਮ ਤੀਜੀ ਜੰਗ ਤੋਂ ਪਹਿਲਾਂ ਮਨੁੱਖਤਾ

ਨੂੰ ਕੁਛ ਅਗਵਾਈ ਦੇਣ ਦੀ ਸਮਰਥਾ ਨਹੀਂ ਰਖਦਾ ?

ਰਸਲ ਨੇ ਇਸ ਪੁੱਛ ਦੇ ਉੱਤਰ ਵਿੱਚ ਇਹੀ ਕਿਹਾ, ਕਿ ਸਮਰੱਥਾ ਤਾਂ ਪੂਰੀ ਰਖਦਾ ਹੈ, ਪਰ ਸਿੱਖਾਂ ਨੇ ਇਸ ਧਰਮ ਦੇ ਬੇਹਤਰੀਨ ਅਸੂਲਾਂ ਨੂੰ ਜਿਹੜੇ ਸ਼ਾਇਦ ਸਾਰੀ ਮਾਨਵਤਾ ਲਈ ਹੋਂਦ ਵਿੱਚ ਆਏ ਹਨ, ਹਵਾ ਹੀ ਨਹੀਂ ਲਗਵਾਈ। ਇਹ ਸਿਖਾਂ ਦਾ ਸਭ ਤੋਂ ਵਡਾ ਕਸੂਰ ਹੈ, ਜਿਸਤੋਂ ਉਹ ਕਦੇ ਵੀ ਮੁਕਤ ਨਹੀਂ ਹੋ ਸਕਦੇ। ਰਸਲ ਦਾ ਕਿਹਾ ਹੋਇਆ ਹੈ ਵੀ ਅੱਖਰ-ਅੱਖਰ ਸੱਚ।

□□□

ਅਗਲੇਰੇ ਪੰਨਿਆਂ ਵਿਚ ਆਪਾਂ ਛੇ ਸਤਿਗੁਰਾਂ, ਪੰਦਰਾਂ ਭਗਤਾਂ, ਗਿਆਰਾਂ ਭੱਟਾਂ ਅਤੇ ਚਾਰ ਗੁਰਸਿਖਾਂ ਦੇ ਜੀਵਨ ਪ੍ਰਤੀ ਸੰਖੇਪ ਜਾਣਕਾਰੀ ਪ੍ਰਾਪਤ ਕਰਨ ਦਾ ਜਤਨ ਕਰਾਂਗੇ, ਜਿਨ੍ਹਾਂ ਦੇ ਮਹਾਨ ਆਤਮਿਕ ਉਪਦੇਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ, ਜੋ ਸਦਾ-ਸਦਾ ਵਾਸਤੇ ਜਗਿਆਸੂ ਜਨਾਂ ਨੂੰ ਸਹਿਜ-ਸੁਹੇਲਾ ਜੀਵਨ ਬਤੀਤ ਕਰਨ ਅਤੇ ਸੰਸਾਰ ਭਵਜਲ ਤੋਂ ਪਾਰ ਉਤਰਨ ਲਈ ਪ੍ਰੇਰਨਾ ਦਿੰਦੇ ਰਹੇ, ਦੇ ਰਹੇ ਅਤੇ ਦਿੰਦੇ ਰਹਿਣਗੇ।

# ਸ੍ਰੀ ਗੁਰੂ ਨਾਨਕ ਦੇਵ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਗੁਰੂ ਨਾਨਕ ਦੇਵ ਜੀ |
| ਪ੍ਰਕਾਸ਼ ਸਮਾਂ | : | 20 ਅਕਤੂਬਰ 1469 ਈ: ੧੫੨੬ ਬਿ: ਕੱਤਕ ਦੀ ਪੂਰਨਮਾਸ਼ੀ |
| ਪ੍ਰਕਾਸ਼ ਅਸਥਾਨ | : | ਰਾਏ ਭੋਇ ਦੀ ਤਲਵੰਡੀ (ਜਿਲਾ ਸ਼ੇਖੂਪੁਰਾ, ਪਾਕਿਸਤਾਨ) ਅਜ ਕੱਲ੍ਹ ਨਨਕਾਣਾ ਸਾਹਿਬ |
| ਪਿਤਾ ਜੀ | : | ਸ੍ਰੀ ਕਲਿਆਣ ਦਾਸ ਮਹਿਤਾ ਜੀ |
| ਮਾਤਾ ਜੀ | : | ਮਾਤਾ ਤ੍ਰਿਪਤਾ ਜੀ |
| ਗੁਰੂ ਕੇ ਮਹਿਲ | : | ਮਾਤਾ ਸੁਲੱਖਣੀ ਜੀ |
| ਸੰਤਾਨ | : | ਬਾਬਾ ਸ੍ਰੀ ਚੰਦ ਜੀ ਅਤੇ ਬਾਬਾ ਲਖਮੀ ਦਾਸ ਜੀ |
| ਗੁਰਤਾ ਗੱਦੀ | : | ਧੁਰੋਂ (ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ) |
| ਜੋਤੀ ਜੋਤ ਸਮਾਉਣ | : | 7 ਸਤੰਬਰ 1539 ਈ: (ਅਸੂ ਵੱਦੀ ੧੬੦੯ ਬਿ:) |
| ਕੁਲ ਆਯੂ | : | ਤਕਰੀਬਨ 70 ਸਾਲ |
| ਦਾ ਸਮਾਂ ਅਤੇ ਸਥਾਨ | | ਨੂੰ ਕਰਤਾਰ ਪੁਰ (ਪਾਕਿਸਤਾਨ) |
| ਗੁਰਬਾਣੀ ਵੇਰਵਾ | : | 974 ਸ਼ਬਦ, (17 ਰਾਗਾਂ ਵਿੱਚ) |
| ਪ੍ਰਮੁੱਖ ਯਾਤਰਾਵਾਂ | : | 4 ਉਦਾਸੀਆਂ ਦੇ ਰੂਪ ਵਿੱਚ 24 ਸਾਲ ਦਾ ਸਮਾਂ। ਸਾਰੇ ਹਿੰਦੁਸਤਾਨ, ਬੰਗਲਾ ਦੇਸ਼, ਪਾਕਿਸਤਾਨ, |

ਬਰਮਾਂ, ਸ੍ਰੀ ਲੰਕਾ, ਭੂਟਾਨ, ਤਿੱਬਤ, ਸਿਕਮ, ਨੇਪਾਲ, ਮੰਗੋਲੀਆ, ਤੁਰਕੀ, ਰੂਸ, ਇਟਲੀ, ਅਫ਼ਗਾਨਿਸਤਾਨ, ਈਰਾਨ, ਇਰਾਕ, ਸਾਊਦੀ ਅਰੇਬੀਆ ਆਦਿ ਵਿੱਚ ਲੋਕਾਈ ਨੂੰ ਸੱਚ ਦਾ ਮਾਰਗ ਦਰਸ਼ਨਾਇਆ।

ਮੁੱਖ ਉਪਦੇਸ਼ : ਇਕ ਦੀ ਅਰਾਧਨਾ, ਇਕ ਦੀ ਉਪਾਸ਼ਨਾ, ਸਚਿਆਰ ਬਣੇ ਬਗੈਰ ਪ੍ਰਭੂ ਮਿਲਾਪ ਸੰਭਵ ਨਹੀਂ। ਭਰਮਾਂ ਵਹਿਮਾਂ ਦਾ ਤਿਆਗ ਕਰਕੇ ਸਚਿਆਰ ਬਣਨ ਲਈ ਕਿਰਤ ਕਰੋ, ਵੰਡ ਛਕੋ, ਨਾਮ ਜਪੋ, ਸਰਬਤ ਦਾ ਭਲਾ ਕਰੋ ਤੇ ਮੰਗੋ, *"ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ"* ਦੇ ਧਾਰਨੀ ਬਣੋ।

❑❑❑

# ਸ੍ਰੀ ਗੁਰੂ ਨਾਨਕ ਦੇਵ ਜੀ

## ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥

ਜਿਸ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸੰਸਾਰ ਵਿਚ ਪ੍ਰਕਾਸ਼ ਕੀਤਾ, ਉਸ ਸਮੇਂ ਹਿੰਦ ਵਾਸੀਆਂ ਦੀ ਰਾਜਨੀਤਕ, ਸਮਾਜਿਕ ਅਤੇ ਧਾਰਮਿਕ ਦਸ਼ਾ ਬੜੀ ਤਰਸਜੋਗ ਸੀ। ਰਾਜਨੀਤਕ ਤੌਰ ਤੇ ਸਾਰਾ ਹਿੰਦੁਸਤਾਨ ਵੱਖ-ਵੱਖ ਖੇਤਰਾਂ ਵਿੱਚ ਵੰਡਿਆ ਹੋਇਆ ਸੀ। ਇਕ ਖੇਤਰ ਦਾ ਰਜਵਾੜਾ ਦੂਸਰੇ ਨੂੰ ਵੇਖਣਾ ਪਸੰਦ ਨਹੀਂ ਕਰਦਾ ਸੀ। ਆਪਸੀ ਫੁਟ ਦੇ ਕਾਰਣ ਹਿੰਦੁਸਤਾਨ ਗੁਲਾਮਾਂ ਦਾ ਗੁਲਾਮ ਹੋ ਗਿਆ ਸੀ। ਹਰ ਪਾਸੇ ਬੇਚੈਨੀ ਹੀ ਬੇਚੈਨੀ ਫੈਲੀ ਹੋਈ ਸੀ। ਠਗੀ-ਠੋਰੀ, ਫਰੇਬ ਧੋਖਾ-ਧੜੀ, ਚਲਾਕੀ, ਮਕਾਰੀ ਦਾ ਬੋਲ-ਬਾਲਾ ਸੀ। ਹਰ ਪਾਸੇ ਪਾਪ ਦੇ ਸੰਘਣੇ ਬੱਦਲ ਛਾਏ ਹੋਏ ਸਨ। ਜਿਨ੍ਹਾਂ ਰਾਜਿਆਂ ਨੇ ਪਰਜਾ ਦੀ ਰਖਵਾਲੀ ਕਰਨੀ ਸੀ, ਉਹ ਆਪ ਹੀ ਸ਼ੇਰਾਂ ਦਾ ਰੂਪ ਧਾਰ ਕੇ ਆਪਣੀ ਹੀ ਪਰਜਾ ਨੂੰ ਖਾ ਰਹੇ ਸਨ। ਅਹਿਲਕਾਰਾਂ ਦੀ ਬਿਰਤੀ ਕੁਤਿਆਂ ਵਰਗੀ ਹੋ ਚੁੱਕੀ ਸੀ। ਸਤਿਗੁਰੂ ਨਾਨਕ ਪਾਤਸ਼ਾਹ ਜੀ ਨੇ ਉਸ ਸਮੇਂ ਦੀ ਦਸ਼ਾ ਦਾ ਵਰਨਣ ਗੁਰਬਾਣੀ ਵਿੱਚ ਖੁਦ ਕੀਤਾ ਹੈ :-

**ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥**

**ਚਾਕਰ ਨਹਦਾ ਪਾਇਨਿ੍ ਘਾਉ ॥ ਰਤੁ ਪਿਤੁ ਕੁਤਿਹੋ ਚਟਿ ਜਾਹੁ ॥**

*ਮਲਾਰ ਵਾਰ ੧, ਪੰਨਾ ੧੨੮੮*

ਰਖਵਾਲੇ ਆਪਣੀ ਜ਼ਿੰਮੇਵਾਰੀ ਦਾ ਤਿਆਗ ਕਰਕੇ ਦਿਨ ਰਾਤ ਐਸ਼ਪ੍ਰਸਤੀ ਵਿੱਚ ਗਲਤਾਨ ਸਨ। ਪਰਜਾ ਬਿਲਕੁਲ ਬੇ-ਸਹਾਰੀ ਹੋ ਕੇ ਬੇਬਸੀ ਦੀ ਦਸ਼ਾ ਵਿੱਚ ਜੂਝ ਰਹੀ ਸੀ। ਇਨਸਾਫ ਕਰਨ ਵਾਲੇ ਵੱਢੀ ਲੈ ਕੇ, ਸੱਚੇ ਦਾ ਹੱਕ ਝੂਠੇ ਨੂੰ

ਦੇ ਦਿੰਦੇ ਸਨ। ਸਤਿਗੁਰੂ ਗੁਰੂ ਨਾਨਕ ਪਾਤਸ਼ਾਹ ਜੀ ਦੇ ਫੁਰਮਾਨ ਅਨੁਸਾਰ ਉਸ ਸਮੇਂ ਕਿਹੋ ਜਿਹਾ ਅਧੋਗਤੀ ਦਾ ਵਰਤਾਰਾ ਹਰ ਪਾਸੇ ਵਰਤ ਰਿਹਾ ਸੀ। ਆਪ ਫੁਰਮਾਉਂਦੇ ਹਨ, ਰਾਜਿਆਂ ਨੇ ਕਸਾਈਆਂ ਦਾ ਰੂਪ ਧਾਰਨ ਕੀਤਾ ਹੋਇਆ ਸੀ। ਧਰਮ ਨਾਂ ਦੀ ਕੋਈ ਚੀਜ਼ ਹੀ ਨਹੀਂ ਦਿੱਸਦੀ ਸੀ। ਜਿਵੇਂ ਧਰਮ ਮਾਨੋਂ ਖੰਭ ਲਾ ਕੇ ਅਸਮਾਨੀ ਉਡ ਗਿਆ ਹੋਵੇ। ਹਰ ਪਾਸੇ ਕੂੜ-ਕੁਸੱਤ ਦੀ ਕਾਲੀ ਬੋਲੀ ਰਾਤ ਛਾਈ ਹੋਈ ਸੀ। ਸੱਚ ਕਿਧਰੋਂ ਭਾਲਿਆਂ ਵੀ ਦਿਖਾਈ ਨਹੀਂ ਦਿੰਦਾ ਸੀ। ਹਰ ਪਾਸੇ ਹਉਮੈਂ ਹੀ ਪ੍ਰਧਾਨ ਸੀ, ਜਿਸ ਕਾਰਣ ਹਰ ਮਨੁੱਖ ਅਤਿਅੰਤ ਦੱਖਾਂ ਵਿਚ ਗ੍ਰਸਿਆ ਹੋਇਆ ਸੀ:-

**ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥**
**ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥**
**ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥**
**ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥ ੧ ॥**

*ਸਲੋਕ ਮਹਲਾ ੧, ਪੰਨਾ ੧੪੫*

ਜਿਨ੍ਹਾਂ ਲੋਕਾਂ ਨੇ ਲੋਕਾਈ ਦੀ ਰਖਿਆ ਕਰਨਾ ਆਪਣਾ ਧਰਮ ਪ੍ਰਵਾਨਿਆ ਸੀ, ਉਹ ਵੀ ਆਪਣਾ ਧਰਮ ਛੱਡ ਕੇ ਦਿਲ ਹਾਰ ਬੈਠੇ ਸਨ ਅਤੇ ਮਲੇਸ਼ਾਂ ਦੀ ਬੋਲੀ ਬੋਲਦੇ ਸਨ :-

**ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥**
**ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥ ੩ ॥**

*ਧਨਾਸਰੀ ਮਹਲਾ ੧, ਪੰਨਾ ੬੬੩*

ਧਾਰਮਿਕ ਨਿਘਾਰ ਇਥੋਂ ਤੱਕ ਆ ਚੁੱਕਾ ਸੀ, ਕਿ ਮਾਇਆ ਦੀ ਖਾਤਰ ਆਪਣੇ ਆਪ ਨੂੰ ਗੁਰੂ ਅਖਵਾਉਣ ਵਾਲੇ, ਚੇਲਿਆਂ ਦੇ ਘਰਾਂ ਵਿੱਚ ਜਾ ਕੇ ਉਨ੍ਹਾਂ ਦੇ ਕੰਨਾਂ ਵਿਚ ਉਪਦੇਸ਼ ਨੂੰ ਵੇਚਦੇ ਸਨ। ਇਸਤ੍ਰੀ-ਪੁਰਸ਼ ਦਾ ਸਤੀ-ਪਤੀ ਦਾ ਪਿਆਰ ਨਹੀਂ ਰਿਹਾ ਸੀ, ਕੇਵਲ ਮਾਇਆ ਦੀ ਖਾਤਰ ਹੀ ਸਬੰਧ ਸੀ। ਮਾਇਆ ਦੀ ਖਾਤਰ ਭਾਵੇਂ ਕੋਈ ਕਿਸੇ ਥਾਂ, ਕੁਥਾਂ ਤੁਰਿਆ ਫਿਰੇ ਕੋਈ ਪੁੱਛਦਾ ਨਹੀਂ ਸੀ। ਉਸ ਸਮੇਂ ਹਰ ਪਾਸੇ ਪਾਪ ਦਾ ਹੀ ਵਰਤਾਰਾ ਵਰਤ ਰਿਹਾ ਸੀ। ਭਾਈ

ਗੁਰਦਾਸ ਜੀ ਨੇ ਉਸ ਸਮੇਂ ਦੀ ਦਸ਼ਾ ਨੂੰ ਪਹਿਲੀ ਵਾਰ ਦੀ ਤੀਹਵੀਂ ਪਉੜੀ ਵਿੱਚ ਇਸ ਤਰਾਂ ਬਿਆਨ ਕੀਤਾ ਹੈ :-

**ਕਲਿ ਆਈ ਕੁੱਤੇ ਮੁਹੀ ਖਾਜੁ ਹੋਆ ਮੁਰਦਾਰ ਗੁਸਾਈ ॥**
**ਰਾਜੇ ਪਾਪ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ ॥**
**ਪਰਜਾ ਅੰਧੀ ਗਿਆਨ ਬਿਨੁ ਕੂੜ ਕੁੱਸਤਿ ਮੁਖਹੁ ਆਲਾਈ ॥**
**ਚੇਲੇ ਸਾਜ ਵਜਾਇੰਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ ॥**
**ਸੇਵਕ ਬੈਠਨ ਘਰਾਂ ਵਿੱਚ ਗੁਰ ਉਠਿ ਘਰੀ ਤਿਨਾੜੇ ਜਾਈ ॥**
**ਕਾਜ਼ੀ ਹੋਏ ਰਿਸ਼ਵਤੀ ਵਢੀ ਲੈ ਕੇ ਹੱਕ ਗਵਾਈ ॥**
**ਇਸਤ੍ਰੀ ਪੁਰਖੈ ਦਾਮ ਹਿੱਤ ਭਾਵੈ ਆਇ ਕਿਥਾਊ ਜਾਈ ॥**
**ਵਰਤਿਆ ਪਾਪ ਸਭਸ ਜਗ ਮਾਂਹੀ ॥ ੩੦ ॥**

*ਵਾਰ ੧, ਪਉੜੀ ੩੦ ॥*

ਸਾਰੀ ਲੋਕਾਈ ਜਾਤਾਂ ਪਾਤਾਂ ਵਿੱਚ ਵੰਡੀ ਹੋਈ ਸੀ, ਇੱਕ ਮਨੁੱਖ ਦੂਜੇ ਤੋਂ ਨਫਰਤ ਕਰਦਾ ਸੀ। ਇਕ ਫਿਰਕਾ ਦੂਜੇ ਨੂੰ ਵਢੂ-ਖਾਊਂ ਕਰਦਾ ਸੀ। ਧਾਰਮਿਕ ਕਰਮ ਕਾਂਡ ਕੇਵਲ ਵਿਖਾਵੇ ਦੇ ਹੀ ਰਹਿ ਗਏ ਸਨ :-

**ਆਂਟ ਸੇਤੀ ਨਾਕੁ ਪਕੜਹਿ ਸੂਝਤੇ ਤਿਨਿ ਲੋਅ ॥**
**ਮਗਰ ਪਾਛੈ ਕਛੁ ਨ ਸੂਝੈ ਏਹੁ ਪਦਮੁ ਅਲੋਅ ॥ ੨ ॥**

*ਧਨਾਸਰੀ ਮਹਲਾ ੧, ਪੰਨਾ ੬੬੨*

ਸਾਰਾ ਧਰਮ ਕਰਮ ਮਾਇਆ ਦੀ ਖਾਤਰ ਹੀ ਹੁੰਦਾ ਸੀ। ਧਰਮ ਬਿਲਕੁਲ ਨਿਰਜਿੰਦ ਲੋਥ ਬਣਕੇ ਰਹਿ ਗਿਆ ਸੀ। ਧਰਮ ਦੇ ਠੇਕੇਦਾਰ ਕਹਿਲਾਉਣ ਵਾਲਿਆਂ ਦੀ ਕਿਹੋ ਜਿਹੀ ਦਸ਼ਾ ਹੋ ਗਈ ਸੀ। ਸਤਿਗੁਰ ਜੀ ਨੇ ਖੁਦ ਧਨਾਸਰੀ ਰਾਗ ਵਿੱਚ ਅੰਕਿਤ ਕੀਤੀ ਹੈ :-

**ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ ॥**
**ਜੋਗੀ ਜੁਗਤਿ ਨ ਜਾਣੈ ਅੰਧੁ ॥ ਤੀਨੇ ਓਜਾੜੇ ਕਾ ਬੰਧੁ ॥ ੨ ॥**

*ਧਨਾਸਰੀ ਮਹਲਾ ੧, ਪੰਨਾ ੬੬੨*

ਇਹੋ ਜਿਹੇ ਕੂੜ ਕੁਸੱਤ ਦੇ ਅੰਧੇਰੇ ਸਮੇਂ :-

**ਸਤਿਗੁਰੁ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ ॥**
**ਜਿਉ ਕਰ ਸੂਰਜ ਨਿਕਲਿਆ ਤਾਰੇ ਛਪੇ ਅੰਧੇਰ ਪਲੋਆ ॥**

*ਭਾਈ ਗੁਰਦਾਸ ਜੀ, ਵਾਰ ੧, ਪਉੜੀ ੨*

ਤਥਾ —

**ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**

*ਸਵਈਏ ਮਹਲੇ ਤੀਜੇ ਕੇ, ਪੰਨਾ ੧੩੯੫*

ਪਰਮੇਸ਼ਰ ਸਰੂਪ ਗੁਰੂ ਨਾਨਕ ਪਾਤਸ਼ਾਹ ਜੀ ਨੇ ਇਹੋ ਜਿਹੀ ਅਧੋਗਤੀ ਦੀ ਜਿਲ੍ਹਣ ਵਿਚੋਂ ਲੋਕਾਈ ਨੂੰ ਨਿਯਾਤ ਦਿਵਾਉਣ ਲਈ 20 ਅਕਤੂਬਰ 1469 ਈ. (ਕੱਤਕ ਦੀ ਪੂਰਨਮਾਸ਼ੀ 1526 ਬਿਕਰਮੀ ਨੂੰ) ਰਾਏ ਭੋਇ ਦੀ ਤਲਵੰਡੀ (ਨਨਕਾਣਾ ਸਾਹਿਬ, ਜਿਲਾ ਸ਼ੇਖੂਪੁਰਾ, ਪਾਕਿਸਤਾਨ) ਵਿਖੇ ਅਵਤਾਰ ਧਾਰਿਆ।

ਆਪ ਜੀ ਨੇ ਛੋਟੀ ਆਯੂ ਤੋਂ ਹੀ ਜਿਸ ਕਾਰਜ ਵਾਸਤੇ ਆਗਮਨ ਕੀਤਾ ਸੀ, ਉਸ ਕਾਰਜ ਨੂੰ ਕਰਨ ਦਾ ਬੀੜਾ ਚੁੱਕ ਲਿਆ। ਫੋਕੀਆਂ ਰੀਤਾਂ ਰਿਵਾਜਾਂ ਨੂੰ ਮੰਨਣ ਤੋਂ ਇਨਕਾਰ ਕਰ ਦਿੱਤਾ ਅਤੇ ਬੜੀ ਦਲੇਰੀ ਨਾਲ ਸੱਚ ਦੀ ਅਵਾਜ ਨੂੰ ਬੁਲੰਦ ਕੀਤਾ। ਮਨੁਖਤਾ ਨੂੰ "**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ**" ਦਾ ਸਬਕ ਦ੍ਰਿੜ੍ਹ ਕਰਾਉਣ ਲਈ ਦਾਨੇ ਮਿਰਾਸੀ ਨੂੰ ਭਾਈ ਮਰਦਾਨਾ ਬਣਾ ਕੇ ਸੰਸਾਰ ਤਾਰਨ ਲਈ ਭਾਈਵਾਲ ਬਣਾਇਆ :-

**ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲੁ ਰਹੈ ਵਿਚਿ ਪਾਣੀ ਹੇ ॥**

*ਮਾਰੂ ਮਹਲਾ ੪, ਪੰਨਾ ੧੦੭੦*

ਦੇ ਪੂਰਨੇ ਪਾਉਣ ਵਾਸਤੇ ਆਪ ਜੀ ਨੇ ਖੁਦ ਗ੍ਰਹਿਸਤ ਧਰਮ ਨੂੰ ਧਾਰਨ ਕੀਤਾ। ਆਪ ਜੀ ਨੇ :-

**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥**

*ਸਲੋਕ ਮਹਲਾ ੧, ਪੰਨਾ ੧੨੪੫*

ਦੇ ਪੂਰਨੇ ਪਾਉਣ ਵਾਸਤੇ ਪਹਿਲੀ ਉਮਰ ਵਿਚ ਮੋਦੀ ਖਾਨੇ ਦੀ ਬੜੀ ਤਨ-ਦੇਹੀ

ਨਾਲ ਨੌਕਰੀ ਕੀਤੀ ਅਤੇ ਆਖਰੀ ਉਮਰੇ ਕਰਤਾਰਪੁਰ ਖੇਤੀ ਕਰਨ ਦੀ ਕਿਰਤ ਕਰਕੇ ਵੰਡ ਛਕਣ ਅਤੇ ਨਾਮ ਜਪਣ ਦੇ ਅਸੂਲਾਂ ਤੇ ਬੜੀ ਦ੍ਰਿੜ੍ਹਤਾ ਨਾਲ ਪਹਿਰਾ ਦਿੱਤਾ।

ਰੱਜਿਆਂ ਨੂੰ ਰਜਾਉਣ ਦੀ ਪ੍ਰੰਪਰਾ ਤਾਂ ਪਹਿਲਾਂ ਤੋਂ ਚੱਲ ਰਹੀ ਸੀ ਪਰ ਆਪ ਜੀ ਨੇ ਭੁਖਿਆਂ ਅਤੇ ਲੋੜਵੰਦਾਂ ਦੀ ਲੋੜ ਪੂਰੀ ਕਰਕੇ ਖਰਾ ਸੌਦਾ ਕਰਨ ਦੀ ਜਾਚ ਸਿਖਾਈ। ਭਾਵੇਂ ਇਸ ਖਰੇ ਸੌਦੇ ਨੂੰ ਕਰਨ ਲਈ ਆਪ ਨੂੰ ਪਿਤਾ ਜੀ ਦੀ ਕਰੋਪੀ ਦਾ ਸ਼ਿਕਾਰ ਹੋਣਾ ਪਿਆ।

ਆਪ ਜੀ ਨੇ ਸਾਰੇ ਭਾਰਤਵਰਸ਼ ਅਤੇ ਦੇਸ਼ਾਂ ਵਿਦੇਸ਼ਾਂ ਦਾ 24 ਸਾਲ ਪੈਦਲ ਰਟਨ ਕਰਕੇ, ਥਾਵਾਂ-ਥਾਵਾਂ 'ਤੇ ਪੁੱਜ ਕੇ ਸੱਚ ਧਰਮ ਦਾ ਪੈਗਾਮ ਲੋਕਾਈ ਨੂੰ ਬਖਸ਼ਿਸ਼ ਕੀਤਾ। ਆਪ ਜੀ ਹਰਦੁਆਰ, ਜਗੰਨਾਥ, ਬੁਧ ਗਇਆ, ਦੁਆਰਕਾ, ਕੁਰੂਕਸ਼ੇਤਰ ਆਦਿ ਸਾਰੇ ਹਿੰਦੂ ਤੀਰਥਾਂ ਤੇ ਗਏ। ਬ੍ਰਾਹਮਣਾਂ ਨੂੰ ਫੋਕਟ ਕਰਮਾਂ ਦਾ ਤਿਆਗ ਕਰਕੇ ਅਮਲੀ ਜੀਵਨ ਜੀਉਣ ਅਤੇ ਸੱਚੇ-ਸੁੱਚੇ ਬ੍ਰਾਹਮਣ ਬਣਨ ਵਾਸਤੇ ਅਗਵਾਈ ਦਿੱਤੀ ਕਿ ਨਿਰਾ ਅੰਨ ਦਾ ਤਿਆਗ ਕਰਕੇ ਭੁੱਖੇ ਰਹਿਣ ਨਾਲ ਕੁਝ ਨਹੀਂ ਜੇ ਬਣਨਾ। ਜੇ ਪ੍ਰਭੂ ਦਰ ਵਿਚ ਪ੍ਰਵਾਨਗੀ ਲੈਣੀ ਹੈ, ਫਿਰ ਝੂਠ ਦੇ ਤਿਆਗੀ ਬਣੋ। ਸਰੀਰਕ ਇਸ਼ਨਾਨ ਕਰੋ ਪਰ ਨਾਲ ਸੰਤੋਖੀ ਵੀ ਬਣੋ ਨਿਰਾ ਸਰੀਰਕ ਸੁੱਚਮਤਾ ਕਰਨ ਨਾਲ ਆਤਮਾ ਪਵਿਤ੍ਰ ਨਹੀਂ ਹੋਣੀ। ਦਇਆ ਅਤੇ ਖਿਮਾਂ ਨੂੰ ਜੀਵਨ ਅਧਾਰ ਬਣਾ ਕੇ ਸੁਰਤ ਪ੍ਰਭੂ ਚਰਨਾਂ ਨਾਲ ਜੋੜ ਕੇ ਸ੍ਰੇਸ਼ਟ ਸਦਾਚਾਰੀ ਗੁਣਾਂ ਦੇ ਧਾਰਨੀ ਬਣੋ ਤਦ ਤੁਸੀਂ ਬ੍ਰਾਹਮਣ ਕਹਾਉਣ ਦੇ ਹੱਕਦਾਰ ਹੋ :-

**ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ ॥**
**ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ ॥**
**ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ ॥**
**ਭਾਉ ਭੋਜਨੁ ਨਾਨਕਾ ਵਿਰਲਾ ਤ ਕੋਈ ਕੋਇ ॥**

*ਸਲੋਕ ਮ: ੧, ਪੰਨਾ ੧੨੪੫*

ਬ੍ਰਾਹਮਣ ਅਖਵਾਉਣ ਲਈ ਸਾਰਿਆਂ ਵਿੱਚ ਬ੍ਰਹਮ ਦੀ ਜੋਤ ਵੇਖੋ। ਕਠਨ ਜਪ-ਤਪ ਕਰਨ ਦੀ ਥਾਂ ਤੇ ਸ੍ਰੇਸ਼ਟ ਕਰਮਾਂ ਦੇ ਧਾਰਨੀ ਬਣ ਕੇ, ਮਿੱਠ ਬੋਲੜਾ ਤੇ ਸੰਤੋਖੀ ਜੀਵਨ ਬਣਾਉ। ਪ੍ਰਭੂ ਦਰ ਦੀ ਪ੍ਰਵਾਨਗੀ ਲਈ ਮੋਹ ਮਾਇਆ ਦੀਆਂ ਫਾਹੀਆਂ ਤੋੜ ਕੇ ਮਾਇਆ ਵਿੱਚ ਨਿਰਲੇਪ ਜੀਵਨ ਬਤੀਤ ਕਰਕੇ ਹੀ ਬ੍ਰਾਹਮਣ ਕਹਾ ਸਕੋਗੇ :-

**ਸੋ ਬ੍ਰਹਮਣੁ ਜੋ ਬਿੰਦੇ ਬ੍ਰਹਮੁ ॥ ਜਪੁ ਤਪੁ ਸੰਜਮੁ ਕਮਾਵੈ ਕਰਮੁ ॥**
**ਸੀਲ ਸੰਤੋਖ ਕਾ ਰਖੈ ਧਰਮੁ ॥ ਬੰਧਨ ਤੋੜੈ ਹੋਵੈ ਮੁਕਤੁ ॥**
**ਸੋਈ ਬ੍ਰਹਮਣੁ ਪੂਜਣ ਜੁਗਤੁ ॥** *ਮਹਲਾ ੧, ਪੰਨਾ ੧੪੧੧*

ਸਤਿਗੁਰੂ ਜੀ ਮੁਸਲਮਾਨਾਂ ਦੇ ਗੜ੍ਹ, ਮੱਕੇ ਵਿੱਚ ਗਏ। ਆਪ ਜੀ ਨੇ ਉਥੇ ਵੀ **"ਸਚੁ ਸੁਣਾਇਸੀ ਸਚ ਕੀ ਬੇਲਾ"** ਦੇ ਪੂਰਨੇ ਵਾਹੇ। ਮੁਸਲਮਾਨਾਂ ਦੇ ਪੁੱਛ ਕਰਨ ਤੇ ਕਿ ਹਿੰਦੂ ਵੱਡੇ ਹਨ, ਕਿ ਮੁਸਲਮਾਨ ? ਆਪ ਨੇ ਉਨ੍ਹਾਂ ਨੂੰ ਉੱਤਰ ਦਿੱਤਾ, ਵੱਡਾ ਉਹ ਹੈ ਜਿਸਦੇ ਕਰਮ ਚੰਗੇ ਹਨ। ਜਿਸਦੇ ਅਮਲ ਚੰਗੇ ਨਹੀਂ ਉਸ ਨੂੰ ਇਸ ਲੋਕ ਵਿੱਚ ਫਿਟਕਾਰਾਂ ਅਤੇ ਪ੍ਰਲੋਕ ਵਿੱਚ ਉਸਦੇ ਪੱਲੇ ਰੋਣਾ ਪਵੇਗਾ। ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ :-

**ਬਾਬਾ ਆਖੇ ਹਾਜੀਆਂ ਸ਼ੁਭ ਅਮਲਾਂ ਬਾਝਹੁ ਦੋਨੋ ਰੋਈ ॥**
**ਹਿੰਦੂ ਮੁਸਲਮਾਨ ਦੁਇ ਦਰਗਹ ਅੰਦਰਿ ਲਹਨਿ ਨ ਢੋਈ ॥**

*ਵਾਰ ੧, ਪਉੜੀ ੩੩*

ਜੇ ਸੱਚੇ ਮੁਸਲਮਾਨ ਬਣਨਾ ਹੈ, ਅੱਲਾ ਦੀ ਦ੍ਰਿਸ਼ਟੀ ਵਿੱਚ ਪ੍ਰਵਾਨਗੀ ਪ੍ਰਾਪਤ ਕਰਨੀ ਹੈ, ਫਿਰ ਪੰਜ ਨਿਵਾਜ਼ਾਂ ਦੇ ਨਾਲ-ਨਾਲ ਪੰਜ ਸੁਭ ਗੁਣ ਵੀ ਧਾਰਨ ਕਰੋ, ਸੱਚੇ ਨਾਮ ਦੀ ਕਮਾਈ ਕਰੋ, ਹੱਕ ਹਲਾਲ ਦੀ ਕਿਰਤ ਤੇ ਸ਼ਾਕਰ ਰਹਿ, ਵੰਡ ਕੇ ਛਕਣ ਦਾ ਸੁਭਾਅ ਧਾਰਨ ਕਰਕੇ ਮਨ ਨੂੰ ਪਵਿਤ੍ਰ ਕਰਨ ਦਾ ਜਤਨ ਕਰੋ। ਜਦੋਂ ਸ੍ਰੇਸ਼ਟ ਕਰਣੀ ਦਾ ਕਲਮਾਂ ਪੜ੍ਹੋਗੇ, ਖੁਦਾ ਤੁਹਾਨੂੰ ਰਹਿਮਤ ਦੀ ਨਿਗਾਹ ਨਾਲ ਨਿਵਾਜੇਗਾ :-

**ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥**
**ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥**
**ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥**

*ਮਹਲਾ ੧, ਪੰਨਾ ੧੪੧*

ਗੁਰੂ ਨਾਨਕ ਪਾਤਸ਼ਾਹ, ਸੁਮੇਰ ਪਰਬਤ ਤੇ ਸਿੱਧਾਂ ਨੂੰ ਜਾ ਮਿਲੇ, ਸਿੱਧਾਂ ਨੂੰ ਵੀ ਸੰਤੋਖ ਦੇ ਧਾਰਨੀ ਬਣਨ ਵਾਸਤੇ ਪ੍ਰੇਰਨਾ ਦਿੱਤੀ। ਮੌਤ ਨੂੰ ਯਾਦ ਰਖਦੇ ਹੋਏ ਧਿਆਨ ਹਮੇਸ਼ਾਂ ਪ੍ਰਭੂ ਨਾਲ ਜੋੜੀ ਰੱਖਣ ਦੀ ਸਿਖਿਆ ਪ੍ਰਦਾਨ ਕੀਤੀ, ਕਿਉਂਕਿ ਜਿਸ ਨੂੰ ਆਪਣਾ ਅੰਤ ਯਾਦ ਰਹਿੰਦਾ ਹੈ, ਉਹ ਅਨੰਤ ਨੂੰ ਕਦੇ ਨਹੀਂ ਭੁਲਦਾ। ਸੱਚਾ ਜੋਗੀ ਬਣਨ ਵਾਸਤੇ ਪ੍ਰਭੂ ਉਤੇ ਅਟੱਲ ਵਿਸ਼ਵਾਸ ਦੇ ਧਾਰਨੀ ਬਣਨਾ ਲਾਜ਼ਮੀ ਹੈ। ਵਿਕਾਰਾਂ ਵਲੋਂ ਬਿਰਤੀ ਤੋੜ ਕੇ ਹਮੇਸ਼ਾਂ ਮਨ ਨੂੰ ਆਪਣੇ ਕਾਬੂ ਵਿੱਚ ਰੱਖ ਕੇ ਜਿਹੜਾ ਸਮ-ਬਿਰਤੀ ਵਿਚ ਵਿਚਰਦਾ ਹੈ, ਐਸਾ ਜੋਗੀ ਹਰ ਕਿਸੇ ਨੂੰ ਨਮਸਕਾਰ ਨਹੀਂ ਕਰਦਾ, ਉਹ ਬੇ-ਪ੍ਰਵਾਹ ਹੋ ਕੇ ਆਦਿ ਅਨੀਲ ਅਬਿਨਾਸੀ ਜੁਗਾਂ-ਜੁਗੰਤਰਾਂ ਤੋਂ ਇੱਕ ਰਸ ਪ੍ਰਭੂ ਨੂੰ ਹਮੇਸ਼ਾਂ ਨਮਸਕਾਰ ਕਰਦਾ ਹੈ। ਉਸ ਦੀ ਪ੍ਰਭੂ-ਦਰ ਰੀਸਾਈ ਹੋ ਜਾਂਦੀ ਹੈ।

**ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥**
**ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥**
**ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥**
**ਆਦੇਸੁ ਤਿਸੈ ਆਦੇਸੁ ॥ ਆਦਿ ਅਨੀਲੁ ਅਨਾਦਿ ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ ॥ ੨੮ ॥**

*ਜਪੁਜੀ ਸਾਹਿਬ, ਪੰਨਾ ੬*

ਗੁਰੂ ਨਾਨਕ ਪਾਤਸ਼ਾਹ ਮਲਕ ਭਾਗੋ, ਦੁਨੀ ਚੰਦ, ਹਮੀਦ ਕਾਰੂ ਵਰਗਿਆਂ ਪਾਸ ਵੀ ਗਏ। ਉਨ੍ਹਾਂ ਨੂੰ ਵੀ ਮਾਰਗ ਦਰਸ਼ਨ ਕੀਤਾ ਕਿ ਜ਼ਿੰਦਗੀ ਦਾ ਮਨੋਰਥ ਨਿਰਾ ਮਾਇਆ ਇਕੱਤਰ ਕਰਨਾ ਹੀ ਨਹੀਂ ਹੈ, ਜ਼ਿੰਦਗੀ ਦਾ ਮਨੋਰਥ ਆਪਣੇ ਮੂਲ ਨਾਲ ਜੁੜਨਾ ਹੈ। ਸੰਸਾਰ ਦੇ ਵਰਤੋਂ ਵਲੇਵੇਂ ਵਾਸਤੇ ਮਾਇਆ ਚਾਹੀਦੀ ਹੈ ਪਰ ਲੋੜ ਤੋਂ ਵੱਧ ਦੁਖਾਂ ਦਾ ਕਾਰਣ ਬਣਦੀ ਹੈ। ਮਨੁੱਖ ਪਾਪ ਕਰਮਾਂ

ਦੁਆਰਾ ਮਾਇਆ ਇਕੱਤਰ ਕਰਦਾ ਹੈ, ਪਰ ਅੰਤ ਸਮੇਂ ਮਾਇਆ ਇਥੇ ਹੀ ਰਹਿ ਜਾਂਦੀ ਹੈ ਅਤੇ ਮਨੁੱਖ ਦੇ ਪੱਲੇ ਪਛਤਾਵਾ ਹੀ ਪੈਂਦਾ ਹੈ। ਮਾਇਆ ਉਸ ਦੇ ਜੀਵਨ ਪੰਧ ਵਿੱਚ ਰੁਕਾਵਟ ਨਹੀਂ ਬਣਦੀ ਜਿਹੜਾ ਮਾਇਆ ਦੀ ਹਿਰਸ ਦਾ ਤਿਆਗ ਕਰ ਦਿੰਦਾ ਹੈ।

ਜਿਥੇ ਸਤਿਗੁਰ ਜੀ ਮਾਇਆ ਧਾਰੀਆਂ ਪਾਸ ਉਨ੍ਹਾਂ ਨੂੰ ਮਾਇਆ ਦੇ ਚੁੰਗਲ 'ਚੋਂ ਕੱਢਣ ਵਾਸਤੇ ਗਏ, ਉਥੇ ਗੁਰਦੇਵ ਮਾਇਆ ਤੋਂ ਅਤੀਤ ਸਿੱਧਾਂ ਜੋਗੀਆਂ, ਉਦਾਸੀਆਂ, ਬ੍ਰਾਹਮਣਾਂ ਅਤੇ ਮੁਸਲਮਾਨ ਸਾਧਕਾਂ ਪਾਸ ਵੀ ਗਏ। ਸਜਣ ਠੱਗ, ਭੂਮੀਏ ਚੋਰ, ਕੌਡੇ ਰਾਕਸ਼ ਵਰਗਿਆਂ ਪਾਸ ਜਾ ਕੇ ਉਨ੍ਹਾਂ ਨੂੰ ਵੀ ਕੂੜ-ਕੁਸੱਤ, ਠੱਗੀ-ਠੋਰੀ, ਵਲ-ਛਲ ਦਾ ਤਿਆਗ ਕਰਕੇ ਸੱਚੀ ਸਿਖਿਆ ਪ੍ਰਦਾਨ ਕਰ ਸ੍ਰੇਸ਼ਟ ਜੀਵਨ ਦੇ ਧਾਰਨੀ ਬਣਾਇਆ।

ਸਰਬ ਮਨੁੱਖਤਾ ਦੇ ਰਹਿਬਰ ਗੁਰੂ ਨਾਨਕ ਪਾਤਸ਼ਾਹ ਜੀ, ਸਭ ਤੋਂ ਪਹਿਲਾਂ ਗਰੀਬ ਕਿਰਤੀ ਭਾਈ ਲਾਲੋ ਦੇ ਘਰ ਗਏ। ਉਥੇ ਸਮੂਹ ਕਿਰਤੀਆਂ ਨੂੰ ਵੀ ਉਪਦੇਸ਼ ਕੀਤਾ, ਕਿ ਸਾਰੀ ਉਮਰ ਪੇਟ ਪੂਰਤੀ ਦੀ ਖਾਤਰ ਕਿੱਲੇ ਹੀ ਨਹੀਂ ਘੜੀ ਜਾਣੇ, ਪ੍ਰਭੂ ਦਰ ਵਿਚ ਪਰਵਾਨਗੀ ਲਈ ਮਨ ਨੂੰ ਵੀ ਘੜਨ ਦੀ ਅਤਿਅੰਤ ਲੋੜ ਹੈ। ਕਿਰਤ ਦੇ ਸਮੇਂ ਵਿਚੋਂ ਸਮਾਂ ਕੱਢ ਕੇ ਅਤੇ ਕਿਰਤ ਕਰਦੇ-ਕਰਦੇ ਨਾਮ ਜੱਪ ਨਾਲ ਮਨ ਨੂੰ ਸ਼ਬਦ ਦੀ ਟਕਸਾਲ ਵਿੱਚ ਘੜਨਾ ਹੈ ਅਤੇ **"ਘੜੀਐ ਸਬਦੁ ਸਚੀ ਟਕਸਾਲ"** ਦੇ ਧਾਰਨੀ ਬਣਨਾ ਹੈ।

**"ਜਾਹਰ ਪੀਰ ਜਗਤੁ ਗੁਰੁ ਬਾਬਾ"** ਅਨੁਸਾਰ ਜਗਤ ਗੁਰੂ ਬਾਬੇ ਜੀ ਨੇ ਉੱਤਰ ਤੋਂ ਲੈ ਕੇ ਦਖਣ, ਪੂਰਬ ਤੋਂ ਲੈ ਕੇ ਪਛਮ ਤਕ **"ਜੀਤੀ ਨਉਖੰਡ ਮੇਦਨੀ ਸਤਿਨਾਮ ਦਾ ਚਕ੍ਰ ਫਿਰਾਇਆ"** ਦੀ ਕਾਰ ਕਰਦਿਆਂ ਸੱਚ ਦਾ ਹੋਕਾ ਘਰ-ਘਰ, ਥਾਵਾਂ-ਥਾਵਾਂ, ਦੇਸ਼ਾਂ-ਵਿਦੇਸ਼ਾਂ ਵਿੱਚ ਪਹੁੰਚਾਇਆ। ਆਪ ਨੇ ਆਚਾਰ, ਬਿਉਹਾਰ, ਕਿਰਦਾਰ, ਸਦਾਚਾਰ ਨੂੰ ਸੱਚ ਦੇ ਸੰਚੇ ਵਿੱਚ ਢਾਲਣ ਲਈ **"ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ"** ਦਾ ਸਿਧਾਂਤ ਲੋਕਾਈ ਨੂੰ ਬਖਸ਼ਿਆ।

ਆਪ ਜੀ ਦੇ ਪ੍ਰਚਾਰੇ ਹੋਏ ਸੱਚ ਨੂੰ ਆਪ ਜੀ ਦੇ ਜੀਵਨ ਕਾਲ ਵਿਚ ਹੀ ਕਈ ਕ੍ਰੋੜਾਂ ਲੋਕਾਂ ਨੇ ਧਾਰਨ ਕਰ ਲਿਆ, ਜਿਸ ਸਦਕਾ ਜਿਥੇ ਪੰਜਾਬ ਅਤੇ ਭਾਰਤਵਾਸੀ

ਗੁਰੂ ਨਾਨਕ ਪਾਤਸ਼ਾਹ ਜੀ ਨੂੰ ਸਤਿਗੁਰੂ ਸਚੇ ਪਾਤਸ਼ਾਹ ਦੇ ਲਕਬ ਨਾਲ ਸਤਿਕਾਰਦੇ ਹਨ, ਉਥੇ ਅਰਬ ਦੇਸ਼ਾਂ ਵਿਚ ਪੀਰ ਬਾਬਾ ਨਾਨਕ ਸ਼ਾਹ ਦੇ ਨਾਮ ਨਾਲ ਆਪ ਨੂੰ ਯਾਦ ਕੀਤਾ ਜਾਂਦਾ ਹੈ। ਤਿੱਬਤੀ ਲੋਕ, ਨਾਨਕ ਲਾਮਾ ਜਾਂ ਭਦਰਾ ਗੁਰੂ ਕਹਿੰਦੇ ਹਨ। ਲੰਕਾਂ ਦੇ ਵਸਨੀਕ ਆਪ ਜੀ ਦੀ ਸਖਸ਼ੀਅਤ ਨੂੰ ਨਾਨਕ ਬੁਧਾ ਜਾ ਨਾਨਾ ਬੁਧਾ ਕਹਿ ਕੇ ਆਪਣੀ ਸ਼ਰਧਾ ਭੇਟ ਕਰਦੇ ਹਨ। ਰੂਸ ਆਦਿ ਦੇਸ਼ਾਂ ਵਿਚ ਆਪ ਨੂੰ ਵਲੀ ਹਿੰਦ ਬਾਬਾ ਨਾਨਕ ਸ਼ਾਹ ਕਹਿ ਕੇ ਸਨਮਾਨਿਆ ਜਾਂਦਾ ਹੈ। ਵੀਅਤਨਾਮ, ਮੰਗੋਲੀਆ, ਚੀਨ ਆਦਿ ਦੇਸਾਂ ਵਿਚ ਆਪ ਜੀ ਨੂੰ ਨਾਨਕ ਭੁਸਾ ਕਹਿ ਕੇ ਵਡਿਆਈ ਦਿੱਤੀ ਜਾਂਦੀ ਹੈ। ਭੁਟਾਨ, ਨੇਪਾਲ, ਸਿਕਮ ਵਿੱਚ ਲੋਕ ਆਪ ਨੂੰ ਅਥਾਹ ਸ਼ਰਧਾ ਪਿਆਰ ਨਾਲ "ਰਿਮਪੋਜੇ" ਲਕਬ ਨਾਲ ਯਾਦ ਕਰਕੇ ਆਪਣੀ ਦਿਲੀ ਅਕੀਦਤ ਭੇਟ ਕਰਦੇ ਹਨ :-

**ਜਿਥੈ ਜਾਇ ਜਗਤਿ ਵਿਚਿ ਬਾਬੇ ਬਾਝੁ ਨ ਖਾਲੀ ਜਾਈ॥**

*ਭਾਈ ਗੁਰਦਾਸ ਜੀ-ਵਾਰ ੧, ਪਉੜੀ ੩੪*

ਉਸੇ ਸਮੇਂ ਤੋਂ ਆਪ ਜੀ ਦੇ ਸਤਿਕਾਰ ਵਿਚ ਸਥਾਨਕ ਲੋਕਾਂ ਨੇ ਝੀਲਾਂ, ਤਲਾਵਾਂ, ਕੁੰਡਾਂ, ਸਰੋਵਰਾਂ, ਚਸ਼ਮਿਆਂ, ਥਾਵਾਂ ਤੇ ਸ਼ਹਿਰਾਂ ਦੇ ਨਾਉਂ ਵੀ ਆਪ ਜੀ ਦੇ ਨਾਉਂ ਤੇ ਰੱਖ ਕੇ ਸਦੀਵੀਂ ਯਾਦਾਂ ਕਾਇਮ ਕੀਤੀਆਂ ਹੋਈਆਂ ਹਨ।

ਆਪ ਜੀ ਸਰਬ ਸਾਂਝੇ, ਸਮੁਚੀ ਮਨੁੱਖਤਾ ਦੇ ਰਹਿਬਰ ਸਨ। ਆਪ ਸਭ ਨਾਲ ਪਿਆਰ ਕਰਦੇ ਅਤੇ ਸਰਬ ਦਾ ਭਲਾ ਲੋਚਦੇ ਸਨ। ਜਿਸ ਸਦਕਾ ਸਮੁੱਚੀ ਮਾਨਵਤਾ ਗੁਰੂ ਨਾਨਕ ਪਾਤਸ਼ਾਹ ਜੀ ਨੂੰ ਆਪਣਾ ਰਹਿਬਰ, ਆਪਣਾ ਗੁਰੂ, ਆਪਣਾ ਪੀਰ, ਆਪਣਾ ਮੁਰਸ਼ਦ ਤਸਲੀਮ ਕਰਦੀ ਸੀ। ਇਸ ਦੀ ਉਦਾਹਰਣ ਉਸ ਸਮੇਂ ਦੀ ਹੈ ਜਦੋਂ ਆਪ ਜੀ ਨੇ ਆਪਣੀ ਆਤਮਿਕ ਜੋਤ ਬਾਬਾ ਲਹਿਣਾ ਜੀ ਵਿਚ ਧਰ ਕੇ ਫੁਰਮਾਇਆ **"ਬਾਬਾ ਮੜੀ ਨ ਗੋਰ ਗੁਰ ਅੰਗਦ ਕੇ ਹੀਏ ਮੇ"** ਆਪਣਾ ਸਰੀਰ ਅਲੋਪ ਕਰਨ ਤੋਂ ਪਹਿਲਾਂ ਆਪਣੇ ਜਿਉਂਦੇ ਜੀਅ :-

**ਥਾਪਿਆ ਲਹਿਣਾ ਜੀਂਵਦੇ ਗੁਰਿਆਈ ਸਿਰਿ ਛਤ੍ਰ ਫਿਰਾਯਾ॥**

*ਭਾਈ ਗੁਰਦਾਸ-ਵਾਰ ੧, ਪਉੜੀ ੪੫*

ਦੀ ਕਾਰ ਕਰ ਦਿੱਤੀ ਅਤੇ ਆਪ ਜੀ 7 ਸਤੰਬਰ 1539 ਈ. (ਅਸੂ ਵੱਦੀ 1609 ਬਿਕਰਮੀ) ਨੂੰ ਆਪਣੇ ਹੱਥੀਂ ਵਸਾਏ ਕਰਤਾਰਪੁਰ (ਪਾਕਿਸਤਾਨ) ਦੇ ਅਸਥਾਨ ਤੇ ਜੋਤੀ-ਜੋਤ ਸਮਾ ਗਏ। ਆਪ ਜੀ ਦੇ ਸ਼ਰਧਾਲੂ ਹਿੰਦੂਆਂ ਅਤੇ ਮੁਸਲਮਾਨਾਂ ਵਿੱਚ ਝਗੜਾ ਖੜਾ ਹੋ ਗਿਆ। ਦੋਵੇਂ ਆਪੋ ਆਪਣੇ ਅਕੀਦੇ ਅਨੁਸਾਰ ਆਪ ਜੀ ਦੇ ਸਰੀਰ ਦੀਆਂ ਆਖਰੀ ਰਸਮਾਂ ਕਰਨਾ ਚਾਹੁੰਦੇ ਸਨ।

ਗੁਰੂ ਨਾਨਕ ਪਾਤਸ਼ਾਹ ਸਰੀਰ ਤਾਂ ਹੈ ਨਹੀਂ ਸਨ, ਉਹ ਤਾਂ ਜੋਤ ਸਨ। ਆਖਰ ਦੋਵਾਂ ਨੇ ਉਸ ਚਾਦਰ ਨੂੰ ਜੋ ਉਨ੍ਹਾਂ ਆਖਰੀ ਸਮੇਂ ਉਪਰ ਓਢੀ ਹੋਈ ਸੀ, ਅੱਧੀ-ਅੱਧੀ ਕਰਕੇ ਮੁਸਲਮਾਨਾਂ ਨੇ ਕਬਰ ਵਿੱਚ ਦਫ਼ਨਾ ਦਿੱਤੀ ਤੇ ਹਿੰਦੂ ਸ਼ਰਧਾਲੂਆਂ ਨੇ ਸਸਕਾਰ ਕਰਕੇ ਦੇਹੁਰਾ ਬਣਾ ਲਿਆ।

ਅਜ ਵੀ ਸੰਸਾਰ ਵਿਚ ਇਕੋ ਇਕ ਥਾਂ ਕਰਤਾਰਪੁਰ (ਪਾਕਿਸਤਾਨ) ਵਿੱਚ ਅਜੇਹਾ ਹੈ, ਜਿਥੇ ਇਕੋ ਦਰਵਾਜੇ ਵਿੱਚ ਦੀ ਲੰਘ ਕੇ ਦੋਵੇਂ ਅਕੀਦਿਆਂ ਦੇ ਸ਼ਰਧਾਲੂ ਜਾਂਦੇ ਹਨ। ਮੁਸਲਮਾਨ ਆਪਣੇ ਅਕੀਦੇ ਅਨੁਸਾਰ, ਗੁਰੂ ਨਾਨਦ ਦੇਵ ਜੀ ਨੂੰ ਨਾਨਕ ਸ਼ਾਹ ਵਲੀ ਕਹਿ ਕੇ ਇਬਾਦਤ ਕਰਦੇ ਤੇ ਲੋਕ ਪ੍ਰਲੋਕ ਦੀਆਂ ਦਾਤਾਂ ਲਈ ਦੁਆਵਾਂ ਕਰਦੇ ਹਨ। ਨਾਨਕ ਸ਼ਾਹ ਪੀਰ ਜੀ ਦੀ ਕਬਰ ਤੋਂ ਥੋੜ੍ਹਾ ਅੱਗੇ ਜਾਈਏ, ਉਥੇ ਕੇਸਰੀ ਨਿਸ਼ਾਨ ਝੁੱਲ ਰਿਹਾ ਹੈ, ਅਗੇ ਧਰਮਸਾਲ (ਗੁਰਦੁਆਰਾ) ਹੈ, ਜਿਥੇ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੈ ਅਤੇ ਗੁਰੂ ਕੀ ਬਾਣੀ ਦਾ ਕੀਰਤਨ ਹੁੰਦਾ ਹੈ। ਜੋ ਅੱਜ ਵੀ ਸਮੁੱਚੀ ਮਾਨਵਤਾ ਨੂੰ ਗੁਰੂ ਨਾਨਕ ਦੇਵ ਜੀ ਦਾ ਸੰਦੇਸ਼ ਦੇ ਰਿਹਾ ਹੈ ਕਿ ਗੁਰੂ ਨਾਨਕ ਦੇਵ ਜੀ ਕਿਸੇ ਇੱਕ ਫਿਰਕੇ, ਕਿਸੇ ਇੱਕ ਜਾਤ ਦੇ, ਕਿਸੇ ਇੱਕ ਦੇਸ਼ ਦੇ ਹੀ ਰਹਿਬਰ ਨਹੀਂ ਸਨ ਸਗੋਂ ਉਹ ਸਮੁੱਚੀ ਮਾਨਵਤਾ ਦੇ ਪੈਗੰਬਰ ਸਨ।

ਆਪ ਜੀ ਨੇ ਸਮੁੱਚੀ ਮਨੁੱਖਤਾ ਨੂੰ ਉਪਦੇਸ਼ ਦਿੱਤਾ ਕਿ ਕਿਰਤ ਕਰੋ, ਨਾਮ ਜਪੋ, ਵੰਡ ਕੇ ਛਕੋ, ਸਰਬਤ ਦਾ ਭਲਾ ਮੰਗੋ, ਹਉ ਹੰਗਤਾ ਦੇ ਤਿਆਗੀ ਬਣੋ, ਸਾਰੀ ਮਨੁੱਖਤਾ ਨੂੰ ਪ੍ਰਮਾਤਮਾ ਦਾ ਰੂਪ ਜਾਣ ਕੇ ਸੇਵਾ ਅਤੇ ਪਿਆਰ ਕਰੋ। ਇਕ ਅਕਾਲ ਪੁਰਖ ਨਾਲ ਜੁੜਨ ਲਈ ਅਨੇਕਤਾ ਦਾ ਤਿਆਗ ਕਰਕੇ ਇੱਕ ਨੂੰ ਹਿਰਦੇ ਵਿੱਚ

ਵਸਾਉ। ਦਇਆ ਅਤੇ ਖਿਮਾਂ ਦੇ ਧਾਰਨੀ ਬਣ ਕੇ, ਆਪਣੇ ਆਚਾਰ ਵਿੱਚ ਸੱਚ, ਆਪਣੇ ਬਿਉਹਾਰ ਵਿਚ ਸੱਚ, ਆਪਣੇ ਸਦਾਚਾਰ ਵਿੱਚ ਸੱਚ, ਆਪਣੇ ਕਿਰਦਾਰ ਵਿੱਚ ਸੱਚ, ਆਪਣੇ ਬੋਲਣ ਵਿੱਚ ਸੱਚ, ਆਪਣੀ ਦ੍ਰਿਸ਼ਟੀ ਵਿੱਚ ਸੱਚ ਅਤੇ ਆਪਣੇ ਸੁਣਨ ਵਿੱਚ ਸੱਚ ਨੂੰ ਧਾਰਨ ਕਰੋ। ਸੱਚ ਦੇ ਧਾਰਨੀ ਬਣਨ ਨਾਲ ਹੀ ਸੱਚ ਦੇ ਨਾਲ ਅਭੇਦ ਹੋ ਸਕੋਗੇ। ਤਦ ਹੀ ਬਲਵੰਡ ਜੀ ਨੇ ਸਾਖ ਭਰੀ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪ੍ਰਭੂ ਪਰਮੇਸ਼ਰ ਦੀ ਪਾਤਸ਼ਾਹੀ ਕਾਇਮ ਕੀਤੀ ਅਤੇ ਸੱਚ ਦਾ ਕੋਟ ਉਸਾਰਿਆ ਜਿਸ ਦੀ ਨੀਂਹ ਬਹੁਤ ਮਜਬੂਤ ਰੱਖੀ, ਜਿਸ ਸੱਚ ਨੂੰ ਸਾਰੇ ਹੀ ਨਮਸਕਾਰਾਂ ਕਰਦੇ ਹਨ :-

**ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥** *ਪੰਨਾ ੯੬੬*

ਨਿਰਾ ਸਤਿਗੁਰੂ ਜੀ ਨੇ ਉਪਦੇਸ਼ ਹੀ ਨਹੀਂ ਕੀਤਾ, ਆਪਣੇ ਸਮੁੱਚੇ ਜੀਵਨ ਵਿਚ ਲੋਕਾਈ ਨੂੰ ਦਿੱਤੇ ਉਪਦੇਸ਼ ਅਤੇ ਸੱਚ ਨੂੰ ਹੰਢਾ ਕੇ ਦਰਸਾਇਆ ਹੈ। ਬਾਬਰ ਨੂੰ ਉਸਦੇ ਸਾਹਮਣੇ ਜਾਬਰ ਅਤੇ ਅਹਿਲਕਾਰਾਂ ਨੂੰ ਕੁੱਤੇ ਕਹਿ ਕੇ ਪਾਪ ਕੀ ਜੰਞ ਕਹਿਣਾ ਕੈਸਾ **"ਸਚੁ ਸੁਣਾਇਸੀ ਸਚ ਕੀ ਬੇਲਾ"** ਦਾ ਕਮਾਲ ਹੈ।

ਇੰਞ ਕਹਿ ਲਈਏ ਤਾਂ ਕੋਈ ਅੱਤ ਕਥਨੀ ਨਹੀਂ ਹੋਵੇਗੀ ਕਿ ਜਿਥੇ ਗੁਰੂ ਨਾਨਕ ਪਾਤਸ਼ਾਹ ਜੀ ਨੇ ਮਰੀ ਹੋਈ ਜ਼ਮੀਰ ਵਾਲੀ ਲੋਕਾਈ ਵਿੱਚ ਨਵੀਂ ਰੂਹ ਫੂਕੀ, ਉਥੇ ਫੋਕਟ ਕਰਮ ਕਾਂਡ ਬਣ ਕੇ ਰਹਿ ਗਏ ਧਰਮ ਦੀ ਲੋਥ ਨੂੰ ਨਵਾਂ ਜੀਵਨ ਪ੍ਰਦਾਨ ਕੀਤਾ। ਅਖੀਰ ਵਿੱਚ ਸ੍ਰੀ ਗੁਰੂ ਰਾਮਦਾਸ ਜੀ ਦੇ ਗੁਰਬਾਣੀ ਬਚਨ ਹੀ ਗੁਰੂ ਨਾਨਕ ਦੇਵ ਜੀ ਪ੍ਰਥਾਇ ਪੂਰਨ ਢੁਕਦੇ ਹਨ :-

**ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥**
**ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥੧॥**

*ਸੂਹੀ ਮਹਲਾ ੪, ਪੰਨਾ ੭੩੫*

ਸਮਰੱਥ ਗੁਰੂ ਦੀ ਮਹਿਮਾ, ਉਪਦੇਸ਼, ਬਖਸ਼ਿਸ਼ਾਂ, ਸ਼ਬਦਾਂ ਦੁਆਰਾ ਕਲਮ-ਬੰਦ ਨਹੀਂ ਕੀਤੀਆਂ ਜਾ ਸਕਦੀਆਂ। ਤਦ ਹੀ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਪ੍ਰਥਾਇ ਲਿਖਿਆ ਹੈ, ਕਿ "ਗੁਰੂ ਨਾਨਕ ਦੇਵ ਜੀ ਕਿਹੋ ਜਿਹੀ ਸਖਸ਼ੀਅਤ ਦੇ ਮਾਲਕ ਹੋਣਗੇ ਜੋ ਮਾਇਆਧਾਰੀ ਦੁਨੀ ਚੰਦ ਨੂੰ ਦੀਨ, ਲਾਲੋ ਨੂੰ

ਲਾਲੀ, ਭਾਗੋ ਦੇ ਉਚੇ ਭਾਗ, ਠਗ ਨੂੰ ਸਜਣ, ਹੰਕਾਰੀ ਨੂੰ ਵਲੀ, ਮਾਣਸ ਖਾਣਿਆਂ ਨੂੰ ਮਨੁੱਖ ਅਤੇ ਨੂਰੀ ਨੂੰ ਨੂਰ ਪ੍ਰਦਾਨ ਕਰ ਗਏ।"

ਅੱਜ ਲੋੜ ਹੈ ਕਿ ਗੁਰੂ ਬਾਬੇ ਜੀ ਦੇ ਉਪਦੇਸ਼ਾਂ ਨੂੰ ਆਪਣੇ ਜੀਵਨ ਵਿੱਚ ਘਟਾਈਏ ਤੇ ਗੁਰੂ ਉਪਦੇਸ਼ਾਂ ਨੂੰ ਦੂਸਰਿਆਂ ਤੱਕ ਪੁਹਚਾਈਏ ਤਾਂ ਜੋ ਸਮੁੱਚੀ ਮਨੁੱਖਤਾ ਸਤਿਗੁਰ ਨਾਨਕ ਜੀ ਦੇ ਦਰਸਾਏ ਮਾਰਗ ਤੋਂ ਲਾਹਾ ਪ੍ਰਾਪਤ ਕਰ ਸਕੇ :-

**ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ ॥**

*ਸੂਹੀ ਮ: ੫, ਪੰਨਾ ੭੫੦*

❑❑❑

# ਸ੍ਰੀ ਗੁਰੂ ਅੰਗਦ ਦੇਵ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਭਾਈ ਲਹਿਣਾ ਜੀ |
| | : | ਗੁਰਤਾ ਗੱਦੀ ਪਿਛੋਂ ਸ੍ਰੀ ਗੁਰੂ ਅੰਗਦ ਦੇਵ ਜੀ |
| ਪ੍ਰਕਾਸ਼ ਸਮਾਂ | : | 31 ਮਾਰਚ 1504 ਈਸਵੀ<br>੫ ਵਿਸਾਖ ੧੫੬੧ ਬਿਕਰਮੀ |
| ਪ੍ਰਕਾਸ਼ ਅਸਥਾਨ | : | ਮੱਤੇ ਦੀ ਸਰਾਏ (ਜ਼ਿਲ੍ਹਾ ਮੁਕਤਸਰ) |
| ਪਿਤਾ ਜੀ | : | ਸ੍ਰੀ ਫੇਰੂ ਮੱਲ ਜੀ |
| ਮਾਤਾ ਜੀ | : | ਮਾਤਾ ਦਇਆ ਕੌਰ (ਸਭਰਾਈ ਜੀ) |
| ਗੁਰੂ ਕੇ ਮਹਿਲ | : | ਬੀਬੀ ਖੀਵੀ ਜੀ |
| ਸੰਤਾਨ | : | ਸ੍ਰੀ ਦਾਸੂ ਜੀ, ਸ੍ਰੀ ਦਾਤੂ ਜੀ, ਬੀਬੀ ਅਮਰੋ ਜੀ ਅਤੇ ਬੀਬੀ ਅਨੋਖੀ ਜੀ। |
| ਗੁਰੂ ਸ਼ਰਨ 'ਚ ਆਉਣ ਦਾ ਸਮਾਂ | : | 1531 ਈ: ਕਰਤਾਰਪੁਰ (ਪਾਕਿਸਤਾਨ ਵਿਖੇ) |
| ਗੱਦੀ ਨਸ਼ੀਨੀ ਦਾ ਸਮਾਂ | : | 7 ਸਤੰਬਰ 1539 ਈ: (13 ਸਾਲ ਗੁਰਤਾ ਗੱਦੀ ਦੀ ਸੇਵਾ) |
| ਜੋਤੀ ਜੋਤ ਸਮਾਉਣ ਦਾ ਸਮਾਂ ਅਤੇ ਅਸਥਾਨ | : | 29 ਮਾਰਚ 1552 ਈ.<br>ਖਡੂਰ ਸਾਹਿਬ (ਜਿਲਾ ਅੰਮ੍ਰਿਤਸਰ) |
| ਕੁਲ ਆਯੂ | : | 48 ਵਰ੍ਹੇ |

ਗੁਰਬਾਣੀ ਵੇਰਵਾ : 62 ਸਲੋਕ (ਸਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ)

ਮੁੱਖ ਕਾਰਜ : ਆਪ ਜੀ ਨੇ ਜਿਥੇ ਗੁਰੂ ਨਾਨਕ ਪਾਤਸ਼ਾਹ ਜੀ ਦੇ ਪੰਥ ਦਾ ਪ੍ਰਚਾਰ ਬੜੀ ਲਗਨ ਤੇ ਤਨ-ਦੇਹੀ ਨਾਲ ਕੀਤਾ, ਉਥੇ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖਵਾ ਕੇ ਗੁਰ ਇਤਿਹਾਸ ਦੀ ਸੰਭਾਲ ਕਰਨ ਦੇ ਪੂਰਨੇ ਵਾਹੇ। ਗੁਰਮੁਖੀ ਲਿੱਪੀ ਦੀ ਸੋਧ ਸੁਧਾਈ ਕਰਕੇ ਅੱਖਰਾਂ ਨੂੰ ਪ੍ਰਮਾਣੀਕ ਰੂਪ ਦਿੱਤਾ। ਸਰੀਰਕ ਸ਼ਕਤੀ ਨੂੰ ਸਾਂਭਣ ਲਈ ਮੱਲ ਅਖਾੜਿਆਂ ਦੀ ਪ੍ਰੰਪਰਾ ਚਾਲੂ ਕੀਤੀ। ਰੂਹਾਨੀ ਵਿਦਿਆ ਦੇ ਪ੍ਰਚਾਰ ਦੇ ਨਾਲ-ਨਾਲ ਸੰਸਾਰਕ ਵਿਦਿਆ ਨੂੰ ਪ੍ਰਚਲਤ ਕਰਨ ਲਈ ਆਪ ਜੀ ਨੇ ਪਾਠਸ਼ਾਲਾਂ ਖੋਲ੍ਹੀਆਂ।

❑❑❑

# ਸ੍ਰੀ ਗੁਰੂ ਅੰਗਦ ਦੇਵ ਜੀ

## ਬਾਬਾਣੈ ਘਰਿ ਚਾਨਣੁ ਲਹਣਾ

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪ੍ਰਕਾਸ਼ (ਜਿਨ੍ਹਾਂ ਦਾ ਪਹਿਲਾ ਨਾਉਂ ਲਹਿਣਾ ਸੀ) 31 ਮਾਰਚ 1504 ਈਸਵੀ ਨੂੰ ਮਾਤਾ ਦਇਆ ਕੌਰ ਜੀ ਦੀ ਕੁਖੋਂ ਬਾਬਾ ਫੇਰੂ ਮੱਲ ਜੀ ਦੇ ਗ੍ਰਹਿ ਵਿੱਖੇ ਪਿੰਡ ਮੱਤੇ ਦੀ ਸਰਾਏ ਜ਼ਿਲ੍ਹਾ ਮੁਕਤਸਰ ਵਿਖੇ ਹੋਇਆ। ਆਪ ਜੀ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਦੇ ਧਾਰਨੀ ਸਨ। ਬਚਪਨ ਵਿੱਚ ਹੀ ਆਪ ਜੀ ਛਬੀਲ ਲਾ ਕੇ ਆਏ ਗਏ ਰਾਹੀਆਂ ਨੂੰ ਜਲ ਛਕਾਉਂਦੇ, ਭੁੱਖੇ ਸਾਧੂ ਮਹਾਤਮਾਵਾਂ ਦੀ ਪ੍ਰਸ਼ਾਦ ਛਕਾ ਕੇ ਪ੍ਰਸੰਨਤਾ ਪ੍ਰਾਪਤ ਕਰਦੇ। ਦੁਕਾਨ ਵਿੱਚ ਵੀ ਆਪਣੇ ਪਿਤਾ ਜੀ ਦਾ ਹੱਥ ਵਟਾਉਂਦੇ।

ਬਚਪਨ ਤੋਂ ਹੀ ਆਪ ਦੇ ਅੰਦਰ **'ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ'** ਦੀ ਤੀਬਰ ਖਿੱਚ ਸੀ। ਪ੍ਰਭੂ ਮਿਲਾਪ ਦੀ ਕਸਕ ਨੂੰ ਪੂਰਾ ਕਰਨ ਵਾਸਤੇ ਆਪ ਜੀ ਹਰ ਸਾਲ ਸਨਾਤਨੀ ਮੱਤ ਦੇ ਪ੍ਰਭਾਵ ਅਧੀਨ ਜੁਆਲਾ ਦੇਵੀ ਦੀ ਯਾਤਰਾ ਕਰਨ ਵਾਸਤੇ ਸੰਗ ਦੇ ਆਗੂ ਬਣ ਕੇ ਜਾਂਦੇ ਕਿਉਂਕਿ ਸਨਾਤਨੀ ਪ੍ਰਭਾਵ ਕਾਰਨ ਧਾਰਨਾ ਬਣੀ ਹੋਈ ਸੀ ਕਿ ਦੇਵੀ ਮਾਤਾ ਪਾਸੋਂ ਜੋ ਮੰਗੀਏ, ਮਾਤਾ ਆਪਣੇ ਭਗਤਾਂ ਦੀਆਂ ਮੁਰਾਦਾਂ ਪੂਰੀਆਂ ਕਰਦੀ ਹੈ।

ਇੱਕ ਵਾਰੀ ਆਪ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਉਪਮਾ ਸੁਣ ਕੇ ਕਰਤਾਰਪੁਰ ਵਿੱਚ ਦੀ ਹੋ ਕੇ, ਦੇਵੀ ਮਾਤਾ ਦੇ ਦਰਸ਼ਨਾਂ ਨੂੰ ਜਾਣ ਦਾ ਮਨ ਬਣਾ ਲਿਆ। ਸਤਿਗੁਰੂ ਨਾਨਕ ਪਾਤਸ਼ਾਹ ਜੀ ਦੀ ਰੂਹਾਨੀ ਸ਼ਖਸੀਅਤ ਦਾ ਐਸਾ ਪ੍ਰਭਾਵ ਆਪ ਜੀ ਨੇ ਕਬੂਲਿਆ, ਕਿ ਆਪ ਜੀ ਸਦਾ ਵਾਸਤੇ ਗੁਰੂ ਨਾਨਕ ਦੇਵ ਜੀ ਦੇ ਹੀ ਬਣ ਕੇ ਉਥੇ ਠਹਿਰ ਗਏ ਅਤੇ ਸੰਗ ਨੂੰ ਵਿਦਾਇਗੀ ਦੇ ਦਿੱਤੀ।

ਬਾਬਾ ਲਹਿਣਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹਜ਼ੂਰੀ ਵਿੱਚ ਰਹਿ ਕੇ, ਅੱਠ ਸਾਲ ਐਸੀ ਸੇਵਾ ਦੀ ਬਿਖਮ ਕਾਰ ਕੀਤੀ ਜਿਸਦੀ ਮਿਸਾਲ ਕਿਧਰੇ ਨਹੀਂ ਮਿਲਦੀ। ਇੱਕ ਕਾਮਲ ਉਸਤਾਦ ਦੇ ਨਾਤੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਾ

ਲਹਿਣਾ ਜੀ ਨੂੰ ਰੂਹਾਨੀਅਤ ਦੀ ਵਿਦਿਆ ਸਿਖਾਈ, ਉਸਨੂੰ ਕਰਣੀ ਵਿੱਚ ਢਲਵਾਇਆ। ਫਿਰ ਉੱਨ੍ਹੀਂ ਵਾਰੀ ਕਾਮਲ ਉਸਤਾਦ ਗੁਰੂ ਨਾਨਕ ਦੇਵ ਜੀ ਨੇ ਪ੍ਰੀਖਿਆਵਾਂ ਲਈਆਂ। ਜਦੋਂ ਬਾਬਾ ਲਹਿਣਾ ਜੀ, ਪੂਰੇ ਦੇ ਪੂਰੇ ਨੰਬਰ ਲੈ ਕੇ ਗੁਰੂ ਨਾਨਕ ਜੀ ਦੀਆਂ ਪ੍ਰੀਖਿਆਵਾਂ ਵਿੱਚੋਂ ਪਾਸ ਹੋ ਗਏ ਤਾਂ ਸਤਿਗੁਰੂ ਨਾਨਕ ਦੇਵ ਜੀ ਨੇ ਆਪਣੇ ਜਿਉਂਦੇ ਜੀਅ ਬਾਬਾ ਲਹਿਣਾ ਜੀ ਨੂੰ ਗੁਰਤਾ ਗੱਦੀ ਦੇ ਕੇ, ਨਮਸਕਾਰ ਕਰ, ਆਪਣੀ ਜਗ੍ਹਾ ਗੁਰੂ ਥਾਪ ਦਿੱਤਾ ਜਿਸ ਨੂੰ ਬਲਵੰਡ ਜੀ ਨੇ ਗੁਰਬਾਣੀ ਵਿਚ ਹੇਠ ਲਿਖੇ ਅਨੁਸਾਰ ਅੰਕਿਤ ਕੀਤਾ ਹੈ :-

**ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥**
**ਸਹਿ ਟਿਕਾ ਦਿਤੋਸੁ ਜੀਵਦੈ ॥ ੧ ॥**

ਤਥਾ :-

**ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥**
**ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥**

*ਰਾਮਕਲੀ ਕੀ ਵਾਰ, ਪੰਨਾ ੯੬੬-੬੭*

ਤਥਾ :-

**ਥਾਪਿਆ ਲਹਿਣਾ ਜੀਵਦੇ ਗੁਰਿਆਈ ਸਿਰਿ ਛਤ੍ਰ ਫਿਰਾਇਆ ॥**
**ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਇਆ ॥**

*ਵਾਰ ੧ ਪਉੜੀ ੪੫*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਿੱਬ, ਪਾਰਖੂ ਅੱਖ ਨੇ ਤਾਂ ਪਹਿਲੇ ਮਿਲਾਪ ਸਮੇਂ ਹੀ, ਆਪਣੇ ਜਾਨਸ਼ੀਨ ਥਾਪਣ ਦੇ ਸੰਕੇਤ ਦੇਣੇ ਅਰੰਭ ਕਰ ਦਿੱਤੇ ਸਨ, ਪੁਰਖਾ! ਤੇਰਾ ਨਾਉਂ ਕੀ ਹੈ ? ਜੀ! ਲਹਿਣਾ। ਸਤਿਗੁਰੂ ਕਹਿਣ ਲਗੇ, ਲਹਣੇਦਾਰ ਹਮੇਸ਼ਾਂ ਘੋੜੀਆਂ ਤੇ ਚੜ੍ਹ ਕੇ ਹੀ ਆਉਂਦੇ ਹਨ, ਤੂੰ ਲੈਣਾ ਅਤੇ ਅਸੀਂ ਤੇਰਾ ਦੇਣਾ ਹੈ।

ਇਸ ਤੋਂ ਪਿਛੋਂ ਜਦੋਂ ਆਪ ਜੀ ਆਪਣੇ ਘਰੋਂ ਲੂਣ ਦੀ ਖਿੱਟੀ ਸਿਰ ਤੇ ਚੁੱਕ ਕੇ ਕਰਤਾਰਪੁਰ ਪੁੱਜੇ, ਧਰਮਸਾਲ ਗੁਰੂ ਨਾਨਕ ਜੀ ਦੇ ਦਰਸ਼ਨ ਨਾ ਹੋਏ ਤਾਂ ਆਪ ਸਿੱਧੇ ਖੇਤਾਂ ਵਿਚ ਪੁੱਜ ਗਏ। ਨਮਸਕਾਰ ਕਰਕੇ ਜੋ ਗੁਰੂ ਪਾਤਸ਼ਾਹ ਕਰ ਰਹੇ ਸਨ, ਉਵੇਂ ਹੀ ਖੇਤੀ ਵਿੱਚੋਂ ਨਦੀਣ ਪੁੱਟਣਾ ਸ਼ੁਰੂ ਕਰ ਦਿੱਤਾ। ਨਦੀਣ ਦੇ ਨਾਲ ਧਾਨ ਦੇ ਬੂਟੇ ਵੀ ਪੁੱਟ ਕੇ ਬਾਹਰ ਸੁੱਟੀ ਜਾਣ। ਸਤਿਗੁਰੂ ਜੀ ਇਹ ਕਾਰ ਵੇਖ ਕੇ ਮੁਸਕਰਾਏ ਤੇ ਕਹਿਣ ਲੱਗੇ, ਪੁਰਖਾ! ਤੂੰ ਬੂਟੇ ਪੁੱਟਣੇ ਨਹੀਂ ਤੁਸੀਂ ਤਾਂ ਬੂਟੇ ਲਾਉਣੇ ਹਨ। ਘਰ ਜਾਣ ਸਮੇਂ ਨਦੀਣ (ਘਾਹ) ਦੀ ਪੰਡ ਜਿਸ ਵਿੱਚੋਂ ਚਿੱਕੜ ਚੋ ਰਿਹਾ ਸੀ, ਆਪ ਦੇ ਸਿਰ ਤੇ ਗੁਰੂ ਨਾਨਕ ਦੇਵ ਜੀ ਨੇ ਧਰ ਦਿੱਤੀ। ਸਾਰੀ

ਕੀਮਤੀ ਪੁਸ਼ਾਕ ਚਿੱਕੜ ਦੇ ਛਿਟਿਆਂ ਨਾਲ ਭਰ ਗਈ । ਮਾਤਾ ਸੁਲੱਖਣੀ ਜੀ ਦੇ ਪੁੱਛਣ ਤੇ ਕਿ ਇਹ ਭਲਾ ਜਿਹਾ ਪੁਰਸ਼ ਹੈ, ਇਸ ਨੇ ਕਦੇ ਭਾਰ ਨਹੀਂ ਚੁੱਕਿਆ। ਤੁਸੀਂ ਇੰਨੀ ਵੱਡੀ ਭਾਰੀ ਪੰਡ ਇਸ ਨੂੰ ਕਿਉਂ ਚੁੱਕਾ ਦਿੱਤੀ ? ਨਾਲੇ ਇਸ ਦੀ ਕੀਮਤੀ ਪੁਸ਼ਾਕ ਚਿੱਕੜ ਦੇ ਛਿੱਟਿਆਂ ਨਾਲ ਖਰਾਬ ਹੋ ਗਈ ਹੈ। ਮਾਤਾ ਜੀ ਦੇ ਇਸ ਸਵਾਲ ਦੇ ਉੱਤਰ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਇਆ, ਸੁਲੱਖਣੀਏ ! ਇਹ ਪੰਡ ਨਹੀਂ, ਇਹ ਤਾਂ ਦੀਨ ਦੁਨੀ ਦਾ ਛਤਰ ਹੈ। ਜਾਮੇ ਤੇ ਚਿੱਕੜ ਦੇ ਛਿੱਟੇ ਨਹੀਂ, ਇਹ ਤਾਂ ਕੇਸਰ ਦੇ ਛਿੱਟੇ ਅਸੀਂ ਇਸ ਦੇ ਮਾਰੇ ਹਨ। ਇਸ ਨੂੰ ਉਪਰੋਂ ਨਹੀਂ ਅੰਦਰੋਂ ਵੇਖ। ਇਹ ਇਸ਼ਾਰੇ ਸਨ, ਜੋ ਸਮਾਂ ਪਾ ਕੇ ਸਾਕਾਰ ਹੋਏ।

ਗੁਰੂ ਪਦਵੀ ਉਪ੍ਰੰਤ ਆਪ ਜੀ ਜਿੱਥੇ ਅੰਮ੍ਰਿਤ ਵੇਲੇ ਤੋਂ ਦਿਨ ਚੜ੍ਹੇ ਤੱਕ ਅਤੇ ਸ਼ਾਮ ਨੂੰ ਦੀਵਾਨ ਵਿਚ ਸ਼ਸੋਭਤ ਹੋ ਕੇ ਜਗਿਆਸੂਆਂ ਨੂੰ ਪ੍ਰਭੂ ਜੀ ਨਾਲ ਜੁੜਨ ਲਈ ਅੰਮ੍ਰਿਤ ਮਈ ਬਚਨਾਂ ਦੀ ਬਰਖਾ ਕਰਦੇ, ਉਥੇ ਸਰੀਰਕ ਤੰਦਰੁਸਤੀ ਲਈ ਲੌਢੇ ਪਹਿਰ ਬਚਿਆਂ ਦੇ ਮੱਲ-ਅਖਾੜੇ ਰਚਦੇ ਜਿਸ ਵਿੱਚ ਬੱਚਿਆਂ ਅਤੇ ਜਵਾਨਾਂ ਦੀਆਂ ਕੁਸ਼ਤੀਆਂ ਹੁੰਦੀਆਂ। ਜਿੱਥੇ ਆਪ ਜੀ ਮੱਲ ਅਖਾੜਿਆਂ ਦੀ ਦੇਖ-ਰੇਖ ਕਰਦੇ ਉੱਥੇ ਆਪ ਖੁਦ ਵੀ ਬੱਚਿਆਂ ਨਾਲ ਖੇਡਾਂ ਖੇਡਦੇ।

ਸਾਰਾ ਦਿਨ ਸਰੀਰਕ ਅਹਾਰ ਲਈ ਲੰਗਰ ਚਲਦਾ ਜਿਸ ਵਿੱਚ ਬਿਨਾਂ ਭਿੰਨ-ਭੇਦ ਇਕੋ ਪੰਗਤ ਵਿੱਚ ਸਾਰਿਆਂ ਨੂੰ ਬਿਠਾ ਕੇ, ਬਿਨਾਂ ਵਿਤਕਰੇ ਲੰਗਰ ਵਰਤਾਇਆ ਜਾਂਦਾ। ਲੰਗਰ ਵਿੱਚ ਸੁਹਣੇ ਸੁੰਦਰ ਭੋਜਨ ਅਤੇ ਘਿਉ ਵਾਲੀ ਖੀਰ ਅਤੇ ਕੜਾਹ ਪ੍ਰਸਾਦ ਨਿੱਤ ਹੀ ਵਰਤਦਾ ਸੀ, ਜਿਸਦਾ ਸੰਕੇਤ ਸੱਤੇ-ਬਲਵੰਡ ਜੀ ਦੀ ਵਾਰ ਵਿੱਚ ਮਿਲਦਾ ਹੈ। ਲੰਗਰ ਦੀ ਸਾਰੀ ਦੇਖ-ਭਾਲ ਤੇ ਸੇਵਾ ਮਾਤਾ ਖੀਵੀ ਜੀ (ਗੁਰੂ ਕੇ ਮਹਿਲ) ਕਰਦੇ :-

**ਬਲਵੰਡ ਖੀਵੀ ਨੇਕ ਜਨ[੧] ਜਿਸੁ ਬਹੁਤੀ ਛਾਉ ਪਤ੍ਰਾਲੀ[੨] ॥**
**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ[੩] ॥**

*ਪੰਨਾ ੯੬੭*

ਅਤੇ—

**ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ[੪] ॥** *ਪੰਨਾ ੯੬੮*

ਆਪ ਜੀ ਨੇ ਗੁਰਬਾਣੀ ਅਤੇ ਇਤਿਹਾਸ ਦੀ ਮਾਤ ਬੋਲੀ ਵਿੱਚ ਸੰਭਾਲ ਕਰਨ ਲਈ, ਪੈਂਤੀ ਗੁਰਮੁਖੀ ਅੱਖਰਾਂ ਦੀ ਸਥਾਪਨਾ ਕੀਤੀ। ਵਿਹਲ ਦੇ ਸਮੇਂ ਆਪ ਜੀ ਜਿੱਥੇ ਗੁਰਮੁਖੀ ਲਿੱਪੀ ਦਾ ਬੋਧ ਸਿਖਿਆਰਥੀਆਂ ਨੂੰ ਦਿੰਦੇ ਸਨ, ਉਥੇ

*੧. ਇਸਤ੍ਰੀ, ੨. ਸੰਘਣੇ ਪਤਿਆਂ ਵਾਲੀ ਛਾਂ, ੩. ਘਿਉ ਵਾਲੀ ਖੀਰ, ੪. ਖੰਡ।*

ਇੰਨੇ ਰੁਝੇਵੇਂ ਭਰੇ ਜੀਵਨ ਵਿੱਚੋ ਸਮਾਂ ਕੱਢ ਕੇ ਬਚਿਆਂ ਨੂੰ ਗੁਰਮੁਖੀ ਬਾਲ-ਬੋਧ (ਕਾਇਦੇ) ਲਿਖ ਕੇ ਵੰਡਦੇ ਰਹਿੰਦੇ ਸਨ, ਤਾਂ ਜੋ ਮਾਤ ਬੋਲੀ ਦੀ ਲਿੱਪੀ ਦਾ ਪ੍ਰਸਾਰ ਵੱਧ ਤੋਂ ਵੱਧ ਲੋਕਾਈ ਤਕ ਹੋ ਸਕੇ। ਭਾਈ ਬਾਲਾ ਜੀ ਨੂੰ ਕੋਲ ਸੱਦ ਕੇ ਉਹਨਾਂ ਪਾਸੋਂ ਗੁਰੂ ਨਾਨਕ ਪਾਤਸ਼ਾਹ ਜੀ ਦੀ ਜਨਮ ਸਾਖੀ ਲਿਖਵਾਈ।

ਆਪ ਜੀ ਬੇ-ਪ੍ਰਵਾਹ ਇੰਨੇ ਸਨ, ਭਾਵੇਂ ਹਿਮਾਯੂੰ ਬਾਦਸ਼ਾਹ ਦਰਸ਼ਨਾਂ ਨੂੰ ਆਇਆ ਪਰ ਆਪ ਜੀ ਨੇ ਉਸ ਵੱਲ ਕੋਈ ਵਿਸ਼ੇਸ਼ ਧਿਆਨ ਨਹੀਂ ਦਿੱਤਾ। ਜਦੋਂ ਉਸਨੇ ਆਪਣੀ ਹੇਠੀ ਜਾਣ ਕੇ ਗੁਰੂ ਮਹਾਰਾਜ ਜੀ ਤੇ ਵਾਰ ਕਰਨ ਲਈ ਆਪਣੀ ਤਲਵਾਰ ਮਿਆਨ ਵਿਚੋਂ ਕੱਢੀ ਤਾਂ ਆਪ ਨੇ ਮੁਸਕਰਾ ਕੇ ਉੱਤਰ ਦਿੱਤਾ ਹਿਮਾਯੂੰ! ਜਿੱਥੇ ਤੈਨੂੰ ਤਲਵਾਰ ਕੱਢ ਕੇ ਲੜਨਾ ਚਾਹੀਦਾ ਸੀ, ਉਥੋਂ ਬੁਜ਼ਦਿਲ ਹੋ ਕੇ ਭੱਜ ਆਇਆ ਹੈਂ। ਹੁਣ ਫਕੀਰਾਂ ਉਤੇ ਰੋਅਬ ਜਮਾਉਣਾ ਚਾਹੁੰਦਾ ਹੈਂ? ਹਿਮਾਯੂੰ ਨੂੰ ਸ਼ਰਮਸ਼ਾਰ ਹੋ ਕੇ ਮਾਫੀ ਮੰਗਣੀ ਪਈ।

ਜਿਸ ਪੰਥ ਦੀ ਨੀਂਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੱਖੀ ਅਤੇ ਆਪਣੇ ਨਿਰਮਲ ਪੰਥ ਦੀ ਰਹਿਣੀ, ਕਹਿਣੀ, ਸਹਿਣੀ, ਸਭ ਧਰਮਾਂ ਨਾਲੋਂ ਵੱਖਰੀ ਕਰਕੇ, ਉਸ ਦੇ ਨਿਵੇਕਲੇ ਨੇਮ ਨੀਯਤ ਕਰ ਦਿੱਤੇ ਸਨ, ਜਿਸ ਦਾ ਸੰਕੇਤ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿੱਚ ਦਿੱਤਾ ਹੈ :-

**ਮਾਰਿਆ ਸਿਕਾ ਜਗਤਿ੍ ਵਿਚਿ ਨਾਨਕ ਨਿਰਮਲ ਪੰਥ ਚਲਾਯਾ ॥**

*ਵਾਰ ੧, ਪਉੜੀ ੪੫*

**ਸ਼ਬਦਿ ਜਿੱਤੀ ਸਿਧਿ ਮੰਡਲੀ ਕੀਤੋਸੁ ਆਪਣਾ ਪੰਥ ਨਿਰਾਲਾ ॥**

*ਵਾਰ ੧, ਪਉੜੀ ੩੧*

ਉਸ ਪੰਥ ਦਾ ਪ੍ਰਚਾਰ ਅਤੇ ਪ੍ਰਸਾਰ, ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬੜੀ ਤਨ ਦੇਹੀ ਨਾਲ ਆਪ ਕੀਤਾ ਅਤੇ ਅਗਾਂਹ ਆਪਣੇ ਜਾਨਸ਼ੀਨ ਸ੍ਰੀ ਗੁਰੂ ਅਮਰਦਾਸ ਜੀ ਨੂੰ ਕਰਨ ਦੀ ਤਾਕੀਦ ਕੀਤੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮ ਦਾਸ ਜੀ ਦੇ ਜਿੰਮੇ ਪੰਥ ਦੇ ਪ੍ਰਚਾਰ ਦੀ ਸੇਵਾ ਸੌਂਪੀ :-

**ਲਹਣੈ ਪੰਥੁ ਧਰਮ ਕਾ ਕੀਆ ॥ ਅਮਰਦਾਸ ਭਲੇ ਕਉ ਦੀਆ ॥**
**ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪ੍ਹਉ ॥ ਹਰਿ ਕਾ ਨਾਮੁ ਅਖੈ ਨਿਧਿ ਅਪ੍ਹਉ ॥**

*ਸਵਈਏ ਮਹਲੇ ਚਉਥੇ ਕੇ, ਪੰਨਾ ੧੪੦੧*

ਆਪ ਜੀ ਦੀ ਸੰਗਤ ਵਿੱਚ ਅਨੇਕਾਂ ਗੁਰਮੁਖ ਪਿਆਰੇ ਜੀਵਨ ਮੁਕਤੀ ਦੀ

ਦਾਤ ਦੇ ਅਧਿਕਾਰੀ ਬਣ, ਅਨੇਕਾਂ ਨੂੰ ਤਾਰਨ ਦਾ ਵਸੀਲਾ ਬਣ ਗਏ ਜਿਨ੍ਹਾਂ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਵਿੱਚ ਹੇਠ ਲਿਖੇ ਅਨੁਸਾਰ ਕੀਤਾ ਹੈ :-

**ਪਾਰੋ ਜੁਲਕਾ ਪਰਮਹੰਸ ਪੂਰੈ ਸਤਿਗੁਰ ਕਿਰਪਾ ਧਾਰੀ ॥**
**ਮਲੂ ਸ਼ਾਹੀ ਸੂਰਮਾ ਵਡਾ ਭਗਤ ਭਾਈ ਕੇਦਾਰੀ ॥**
**ਦੀਪਾ ਦੇਊ ਨਰਾਇਣ ਦਾਸੁ ਬੂਲੇ ਦੇ ਜਾਈਐ ਬਲਿਹਾਰੀ ॥**
**ਲਾਲ ਸੁ ਲਾਲੂ ਬੁਧਿਵਾਨ ਦੁਰਗਾ ਜੀਵੰਦਾ ਪਰਉਪਕਾਰੀ ॥**
**ਜਗਾ ਧਰਣੀ ਜਾਣੀਐ ਸੰਸਾਰੂ ਨਾਲੇ ਨਿਰੰਕਾਰੀ ॥**
**ਖਾਨੂ ਮਯਾ ਪਿਉ ਪੁਤੁ ਹੈ ਗੁਣ ਗਾਹਕ ਗੋਬਿੰਦ ਭੰਡਾਰੀ ॥**
**ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰ ਤਾਰੀ ॥**
**ਪੂਰੈ ਸਤਿਗੁਰ ਪੈਜ ਸਵਾਰੀ ॥੨੫ ॥**

*ਭਾਈ ਗੁਰਦਾਸ ਜੀ-ਵਾਰ ੧੧, ਪਉੜੀ ੧੫*

ਐਸੀ ਮਨਮੋਹਣੀ, ਕਰਣੀ ਪ੍ਰਧਾਨ, ਸੂਰਤ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੀ, ਜਿਹੜਾ ਇਕ ਵਾਰੀ ਦਰਸ਼ਨ ਕਰ ਲੈਂਦਾ ਕੁਰਬਾਨ ਜਾਣ ਲਈ ਤਿਆਰ ਹੋ ਜਾਂਦਾ। ਆਪ ਜੀ ਦਾ ਪਵਿਤ੍ਰ ਦਰਸ਼ਨ ਝਲਕਾ ਜਨਮਾਂ-ਜਨਮਾਂਤਰਾਂ ਦੀ ਮੈਲ ਕੱਟਣ ਦੀ ਸਮਰੱਥਾ ਰਖਦਾ ਸੀ। ਤਦ ਹੀ ਬਲਵੰਡ ਜੀ ਨੇ ਫੁਰਮਾਇਆ ਹੈ :-

**ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥**

*ਪੰਨਾ ੯੬੭*

ਟਲ ਭੱਟ ਨੇ ਵੀ ਆਪਣਾ ਨਿੱਜੀ ਅਨੁਭਵ ਗੁਰੂ ਕੀ ਬਾਣੀ ਵਿੱਚ ਦਰਜ ਕੀਤਾ ਹੈ। ਜਿਸ ਨੂੰ ਪੜ੍ਹਨ ਨਾਲ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਨੂਰਾਨੀ ਸ਼ਖਸੀਅਤ ਦਾ ਪਤਾ ਸੁਤੇ ਸਿਧ ਚੱਲ ਜਾਂਦਾ ਹੈ :-

**ਸਵਈਏ ਮਃ ਦੂਜੇ ਕੇ ॥**

**ਅਮਿਅ ਦ੍ਰਿਸਟਿ ਸੁਭ ਕਰੈ ਹਰੈ ਅਘ ਪਾਪ ਸਕਲ ਮਲ ॥**
**ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥**
**ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ ॥**
**ਗੁਰੁ ਨਵ ਨਿਧਿ ਦਰੀਆਉ ਜਨਮ ਹਮ ਕਾਲਖ ਧੋਵੈ ॥**
**ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥**
**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥ ੧੦ ॥**

*ਪੰਨਾ ੧੩੯੨*

ਆਪ ਜੀ ਨੇ 62 ਸਲੋਕਾਂ ਦੁਆਰਾ ਪ੍ਰਮੇਸ਼ਰੀ ਗਿਆਨ ਮਨੁੱਖਤਾ ਨੂੰ ਪ੍ਰਦਾਨ

ਕੀਤਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ।

ਆਪ ਜੀ ਨਿਮਰਤਾ ਦੀ ਮੂਰਤ ਸਨ। ਜਦੋਂ ਜੋਗੀ ਆਪ ਜੀ ਦੇ ਦਰਸ਼ਨ ਕਰਨ ਖਡੂਰ ਸਾਹਿਬ ਆਏ, ਉਨ੍ਹਾਂ ਸਵਾਲ ਕੀਤਾ ਕਿ ਆਪ ਵਿੱਚ ਕਿਹੜਾ ਗੁਣ ਸੀ ਜਿਸ ਕਾਰਣ ਗੁਰੂ ਨਾਨਕ ਦੇਵ ਜੀ, ਜਿਨ੍ਹਾਂ ਅੱਗੇ ਸਾਰਾ ਸੰਸਾਰ ਨਿਵਿਆ, ਉਹ ਤੁਹਾਡੇ ਅੱਗੇ ਨਿਵੇ ਹਨ ? ਉਨ੍ਹਾਂ ਨੇ ਤੁਹਾਨੂੰ ਗੱਦੀ ਦੇ ਕੇ ਮੱਥਾ ਟੇਕਿਆ ਹੈ। ਆਪ ਜੀ ਨੇ ਸਿੱਧਾਂ ਦੇ ਸਵਾਲ ਦੇ ਉੱਤਰ ਵਿੱਚ ਫ਼ੁਰਮਾਇਆ, ਸਿੱਧੋ! ਮੇਰੇ ਵਿੱਚ ਕੋਈ ਗੁਣ ਨਹੀਂ ਸੀ ਅਤੇ ਨਾ ਹੀ ਹੈ। ਗੁਰੂ ਨਾਨਕ ਦੇਵ ਜੀ ਦਾ ਝੁਕਣਾ ਤਾਂ ਇੱਕ ਮਾਂ ਦਾ ਝੁਕਣਾ ਸੀ ਜਿਹੜੀ ਮਿੱਟੀ ਵਿੱਚ ਲਿੱਬੜੇ ਬੱਚੇ ਨੂੰ ਆਪਣੀ ਗੋਦ ਵਿੱਚ ਲੈਣ ਲਈ ਬੱਚੇ ਵੱਲ ਝੁਕਦੀ ਹੈ। ਐਸੇ ਨਿਮ੍ਰਤਾ, ਹਲੇਮੀ, ਅਗੰਮੀ ਸ਼ਕਤੀਆਂ ਦੇ ਨੂਰ, ਮਿੱਠਤ, ਸ਼ਹਿਨਸ਼ੀਲਤਾ ਅਤੇ ਧੀਰਜ ਦੇ ਸਾਗਰ 48 ਵਰ੍ਹੇ ਮਹਾਨ ਸੇਵਾ-ਸਿਮਰਨ ਅਤੇ ਪਰਉਪਕਾਰ ਦੇ ਪੂਰਨੇ ਪਾ ਕੇ 29 ਮਾਰਚ 1552 ਈਸਵੀ ਨੂੰ ਖਡੂਰ ਸਾਹਿਬ ਵਿਖੇ ਜੋਤੀ ਜੋਤ ਸਮਾ ਗਏ। ਜੋਤੀ ਜੋਤ ਸਮਾਉਣ ਤੋਂ ਪਹਿਲਾਂ ਆਪਣੀ ਜਗ੍ਹਾ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰਤਾ ਗੱਦੀ ਦੇ ਵਾਰਸ ਟਿੱਕ ਕੇ ਗੁਰੂ ਨਾਨਕ ਦੇਵ ਜੀ ਦੇ ਪੰਥ ਦੀ ਵਾਗ ਡੋਰ ਦੀ ਸੌਂਪਣਾ ਕਰ ਦਿਤੀ ਬਲਵੰਡ ਜੀ ਦੇ ਕਥਨ ਅਨੁਸਾਰ—

**ਸੋ ਟਿਕਾ[੧] ਸੁ ਬੈਹਣਾ[੨] ਸੋਈ ਦੀਬਾਣੁ ॥**
**ਪਿਯੂ[੩] ਦਾਦੇ[੪] ਜੇਵਿਹਾ ਪੋਤ੍ਰਾ[੫] ਪਰਵਾਣੁ ॥੬॥**

*ਪੰਨਾ ੯੬੮*

ਅਤੇ—

**ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ।**

*ਪੰਨਾ ੧੪੦੮*

ਹੁਣ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਜੋਤ ਸ੍ਰੀ ਗੁਰੂ ਅਮਰਦਾਸ ਜੀ ਦੇ ਰੂਪ ਵਿੱਚ ਦਰਸ਼ਨਾਉਣ ਲੱਗ ਪਈ।

□□□

*੧. ਤਿਲਕ, ੨. ਤਖਤ, ੩. ਪਿਉ ਦਾਤੇ ਗੁਰੂ ਅੰਗਦ ਦੇਵ ਜੀ, ੪. ਗੁਰੂ ਨਾਨਕ ਦੇਵ ਜੀ ੫ ਗੁਰੂ ਅਮਰਦਾਸ ਜੀ।*

# ਸ੍ਰੀ ਗੁਰੂ ਅਮਰਦਾਸ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਗੁਰੂ ਅਮਰਦਾਸ ਜੀ |
| ਪ੍ਰਕਾਸ਼ ਸਮਾਂ | : | 5 ਮਈ 1479 ਈਸਵੀ<br>14 ਵਿਸਾਖ 1536 ਬਿਕਰਮੀ ਸੰਮਤ |
| ਪ੍ਰਕਾਸ਼ ਅਸਥਾਨ | : | ਪਿੰਡ ਬਾਸਰਕੇ (ਜ਼ਿਲ੍ਹਾ ਅੰਮ੍ਰਿਤਸਰ) |
| ਪਿਤਾ ਜੀ | : | ਸ੍ਰੀ ਤੇਜ ਭਾਨ ਜੀ |
| ਮਾਤਾ ਜੀ | : | ਮਾਤਾ ਸੁਲੱਖਣੀ ਜੀ |
| ਗੁਰੂ ਕੇ ਮਹਿਲ | : | ਬੀਬੀ ਰਾਮੋ ਜੀ |
| ਸੰਤਾਨ | : | ਬਾਬਾ ਮੋਹਨ ਜੀ, ਬਾਬਾ ਮੋਹਰੀ ਜੀ<br>ਬੀਬੀ ਦਾਨੀ ਜੀ, ਬੀਬੀ ਭਾਨੀ ਜੀ |
| ਗੁਰ-ਗੱਦੀ ਸਮਾਂ ਅਤੇ ਸਥਾਨ | : | 26 ਮਾਰਚ 1552, ਸ੍ਰੀ ਖਡੂਰ ਸਾਹਿਬ। |
| ਗੁਰਤਾ ਗੱਦੀ ਕਾਲ | : | 22 ਸਾਲ |
| ਜੋਤੀ ਜੋਤ ਸਮਾਉਣ ਦਾ ਸਮਾਂ ਤੇ ਸਥਾਨ | : | 30 ਅਗਸਤ 1574, (ਗੋਇੰਦਵਾਲ ਸਾਹਿਬ) |
| ਕੁਲ ਆਯੂ | : | 95 ਸਾਲ |
| ਗੁਰਬਾਣੀ ਵੇਰਵਾ | : | 18 ਰਾਗਾਂ ਵਿੱਚ 907 ਸ਼ਬਦ<br>ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹੈ |
| ਵਿਸ਼ੇਸ਼ ਕਾਰਜ | : | ਆਪ ਨੇ ਸਿੱਖੀ ਪ੍ਰਚਾਰ ਵੱਲ ਉਚੇਚਾ ਧਿਆਨ ਦਿੱਤਾ<br>ਅਤੇ ਉਚੇ-ਸੁੱਚੇ ਜੀਵਨ ਵਾਲੇ 22 ਪ੍ਰਚਾਰਕ, ਜਿਹਨਾਂ |

ਨੂੰ ਮੰਜੀ ਦਾ ਲਕਬ ਦੇ ਕੇ ਸਨਮਾਨਿਤ ਕੀਤਾ, ਦੂਰ ਦੁਰੇਡੇ ਪ੍ਰਚਾਰ ਦੀ ਸੇਵਾ ਲਈ ਭੇਜੇ। ਬੀਬੀਆਂ ਨੂੰ ਵੀ ਪ੍ਰਚਾਰ ਦਾ ਕੰਮ ਸੌਂਪਿਆਂ ਅਤੇ 52 ਪੀੜ੍ਹੇ ਬਖਸ਼ਿਸ਼ ਕਰਕੇ ਧਰਮ ਪ੍ਰਚਾਰ ਦੀ ਸੇਵਾ ਵਿੱਚ ਭਾਈਵਾਲ ਬਣਾਇਆ। ਗੋਇੰਦਵਾਲ ਸਾਹਿਬ ਵਿਖੇ ਪਾਣੀ ਦੀ ਥੁੜ ਨੂੰ ਦੂਰ ਕਰਨ ਲਈ ਬਾਉਲੀ ਸਾਹਿਬ ਦੀ ਉਸਾਰੀ ਕੀਤੀ। ਸੰਗਤਾਂ ਵਿੱਚ ਭਾਈਚਾਰਕ ਸਾਂਝ ਨੂੰ ਮਜਬੂਤ ਕਰਨ ਲਈ ਦਿਵਾਲੀ ਅਤੇ ਵਿਸਾਖੀ ਤੇ ਜੋੜ-ਮੇਲਿਆਂ ਦੀ ਪ੍ਰਥਾ ਚਲਾਈ। ਊਚ-ਨੀਚ ਦਾ ਭਰਮ ਭੇਦ ਦੂਰ ਕਰਨ ਲਈ "ਪਹਿਲੇ ਪੰਗਤ ਪਾਛੈ ਸੰਗਤ" ਦਾ ਸਿਧਾਂਤ ਚਾਲੂ ਕੀਤਾ। ਪੜਦੇ ਦੀ ਰਸਮ ਤੇ ਸਤੀ ਦੀ ਪ੍ਰਥਾ ਨੂੰ ਬੰਦ ਕਰਾਇਆ। ਆਪ ਜੀ ਨੇ ਮਰਨੇ-ਪਰਨੇ ਤੇ ਹੋਣ ਵਾਲੀਆ ਫੋਕਟ ਰਸਮਾਂ-ਰਿਵਾਜਾਂ ਨੂੰ ਬੰਦ ਕਰਨ ਦਾ ਪ੍ਰਚਾਰ ਕੀਤਾ। ਜਿਸ ਦਾ ਸੰਕੇਤ ਰਾਮ ਕਲੀ ਸਦੁ (ਪੰਨਾ 923) ਵਿੱਚ ਬਾਬਾ ਸੁੰਦਰ ਜੀ ਨੇ ਦਿੱਤਾ ਹੈ।

❑❑❑

# ਸ੍ਰੀ ਗੁਰੂ ਅਮਰਦਾਸ ਜੀ

## ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਲਾਹੀ ਜੋਤ ਜਿਸ ਤੀਜੇ ਜਾਮੇਂ ਵਿੱਚ ਵਿਚਰੀ ਉਸ ਜਾਮੇਂ ਦਾ ਨਾਉਂ ਸ੍ਰੀ ਗੁਰੂ ਅਮਰਦਾਸ ਜੀ ਸੀ। ਆਪ ਜੀ ਦਾ ਪ੍ਰਕਾਸ਼ 5 ਮਈ 1479 ਈ. ਨੂੰ ਪਿੰਡ ਬਾਸਰਕੇ ਜ਼ਿਲ੍ਹਾ ਅੰਮ੍ਰਿਤਸਰ ਵਿੱਚ ਪਿਤਾ ਤੇਜ ਭਾਨ ਜੀ ਦੇ ਗ੍ਰਹਿ ਵਿਖੇ ਮਾਤਾ ਸੁਲਖਣੀ ਜੀ ਦੀ ਕੁੱਖ 'ਚੋਂ ਹੋਇਆ। ਆਪ ਜੀ ਦੇ ਮਨ ਵਿੱਚ ਬਚਪਨ ਤੋਂ ਹੀ ਪ੍ਰਭੂ ਪ੍ਰਾਪਤੀ ਦੀ ਲਾਲਸਾ ਸੀ। ਇਸ ਪ੍ਰਭੂ ਮਿਲਾਪ ਦੀ ਲਾਲਸਾ ਅਧੀਨ ਆਪ ਆਏ ਗਏ ਸਾਧੂ ਮਹਾਤਮਾ ਦੀ ਸੰਗਤ ਕਰਦੇ। ਕਈ-ਕਈ ਦਿਨ ਉਨ੍ਹਾਂ ਨੂੰ ਆਪਣੇ ਪਾਸ ਰੱਖ ਕੇ ਉਨ੍ਹਾਂ ਦੀ ਸੇਵਾ ਕਰਦੇ। ਇਸੇ ਲਗਨ ਅਧੀਨ ਹੀ ਆਪ ਜੀ ਰਸਤੇ ਤੇ ਟਿਕਾਣਾ ਬਣਾ ਕੇ ਰਾਹੀ-ਮੁਸਾਫਰਾਂ ਨੂੰ ਜਲ ਛਕਾਉਂਦੇ ਅਤੇ ਯਥਾਯੋਗ ਉਨ੍ਹਾਂ ਦੀ ਸੇਵਾ ਕਰਕੇ ਅਸੀਸਾਂ ਪ੍ਰਾਪਤ ਕਰਦੇ। 24 ਸਾਲ ਦੀ ਉਮਰ ਵਿੱਚ ਆਪ ਜੀ ਦਾ ਵਿਆਹ ਬੀਬੀ ਰਾਮੋ ਜੀ ਨਾਲ ਹੋ ਗਿਆ। ਆਪ ਜੀ ਦੇ ਗ੍ਰਹਿ ਦੋ ਸਪੁੱਤਰ ਬਾਬਾ ਮੋਹਨ ਜੀ ਤੇ ਬਾਬਾ ਮੋਹਰੀ ਜੀ ਅਤੇ ਦੋ ਸਪੁੱਤਰੀਆਂ ਬੀਬੀ ਭਾਨੀ ਜੀ ਅਤੇ ਬੀਬੀ ਦਾਨੀ ਜੀ ਨੇ ਜਨਮ ਲਿਆ। ਆਪ ਜੀ ਪੂਰੀ ਤਨ-ਦੇਹੀ ਨਾਲ ਸਾਰੀਆਂ ਸੰਸਾਰਕ ਜ਼ਿੰਮੇਵਾਰੀਆਂ ਨਿਭਾਉਂਦੇ, ਪਰ ਅੰਦਰ ਜੋ ਪ੍ਰਭੂ ਮਿਲਾਪ ਦੀ ਖਿੱਚ ਸੀ, ਉਹ ਵੀ ਸਮੇਂ ਨਾਲ ਹੋਰ ਪ੍ਰਬਲ ਹੁੰਦੀ ਗਈ। ਇਸੇ ਖਿੱਚ ਨੂੰ ਪੂਰੀ ਕਰਨ ਵਾਸਤੇ ਆਪ ਜੀ ਨੇ 20 ਵਾਰੀ ਗੰਗਾ ਇਸ਼ਨਾਨ ਅਤੇ ਤੀਰਥ ਯਾਤਰਾ ਕੀਤੀ।

---

*੧. ਇਹ ਪਿੰਡ ਖਡੂਰ ਸਹਿਬ ਤੋਂ 16 ਮੀਲ ਅਤੇ ਬਾਸਰਕੇ ਤੋਂ 40 ਮੀਲ ਤੇ ਸਥਿਤ ਹੈ।*

ਸਮੇਂ ਦੀ ਹੀ ਗੱਲ ਸੀ, ਪ੍ਰਾਪਤੀ ਅਤੇ ਗੁਰਤਾ ਗੱਦੀ ਦੀ ਸੇਵਾ ਤਾਂ ਧੁਰੋਂ ਹੀ ਲਿਖੀ ਹੋਈ ਸੀ। ਜਦੋਂ ਆਪ ਜੀ ਵੀਹਵੀਂ ਵਾਰੀ ਗੰਗਾ ਇਸ਼ਨਾਨ ਕਰਕੇ ਮੁੜ ਰਹੇ ਸਨ ਤਾਂ ਆਪ ਜੀ ਨੇ ਰਾਤ ਦਾ ਪੜਾਅ ਪਿੰਡ ਮੇਹੜੇ[1] ਕੀਤਾ। ਇਸ ਪਿੰਡ ਵਿੱਚ ਸਰਾਂ ਦਾ ਪ੍ਰਬੰਧ ਇਕ ਪੰਡਿਤ ਦੁਰਗਾ ਦੱਤ ਕਰਦਾ ਸੀ, ਜੋ ਰੇਖਾ ਗਣਿਤ ਦਾ ਚੰਗਾ ਮਾਹਰ ਸੀ। ਆਪ ਜੀ ਜਦੋਂ ਅਰਾਮ ਕਰਦੇ ਸਨ, ਪੰਡਿਤ ਦੁਰਗਾ ਦੱਤ ਨੇ ਆਪ ਜੀ ਦੇ ਪੈਰ ਵਿੱਚ ਪਦਮ ਰੇਖਾ ਦੇਖੀ ਤੇ ਬੜਾ ਹੈਰਾਨ ਹੋਇਆ ਅਤੇ ਮਨ ਵਿੱਚ ਵੀਚਾਰਿਆ ਕਿ ਇਹ ਕੋਈ ਮਹਾਨ ਚੱਕਰਵਰਤੀ ਰਾਜਾ ਜਾਂ ਰੂਹਾਨੀ ਤਾਕਤਾਂ ਦਾ ਮਾਲਕ ਬਣੇਗਾ। ਜਦੋਂ ਆਪ ਅਗਲੇ ਦਿਨ ਵਾਪਸ ਤੁਰਨ ਲੱਗੇ ਤਾਂ ਆਪ ਨੇ ਦੁਰਗਾ ਦੱਤ ਨੂੰ ਕੁਝ ਮਾਇਆ ਦੇਣੀ ਚਾਹੀ ਪਰ ਉਸ ਨੇ ਇਹ ਕਹਿ ਕੇ ਲੈਣ ਤੋਂ ਨਾਂਹ ਕਰ ਦਿੱਤੀ ਕਿ :-

**ਅਬ ਨਹੀ ਕਛੁ ਲੇਹੁ ਬਚਨ ਮੁਹਿ ਦੇਵੋ ॥ ਜਦ ਬਿਭੋ[1] ਹੋਇ ਮਾਗ ਸੋ ਲੇਵੋ ॥**

*(ਮਹਿਮਾ ਪ੍ਰਕਾਸ਼)*

ਆਪ ਜੀ ਨੇ ਪੰਡਿਤ ਦੇ ਬਚਨ ਸੁਣ ਕੇ ਮੁਸਕਰਾ ਦਿੱਤਾ ਜਿਸਦਾ ਭਾਵ ਸੀ ਕਿ ਜਿਵੇਂ ਉਸ ਦੀ ਇੱਛਾ। ਇਹ ਸੰਕੇਤ ਸਨ ਜੋ ਦਰਸਾ ਰਹੇ ਸਨ ਕਿ ਆਪ ਜ਼ਰੂਰ ਇੱਕ ਦਿਨ ਦੀਨ-ਦੁਨੀ ਦੇ ਪਾਤਸ਼ਾਹ ਬਣਨਗੇ, ਜਦੋਂ ਆਪ ਜੀ ਗੁਰਤਾ ਗੱਦੀ ਦੇ ਵਾਰਿਸ ਬਣ ਗਏ, ਉਸ ਸਮੇਂ ਪੰਡਿਤ ਦੁਰਗਾ ਦੱਤ ਨੇ ਆਪ ਜੀ ਪਾਸੋਂ ਲੋਕ ਪ੍ਰਲੋਕ ਦੀਆਂ ਬਖਸ਼ਿਸ਼ਾਂ ਇਹ ਕਹਿ ਕੇ ਪ੍ਰਾਪਤ ਕੀਤੀਆਂ, ਹੇ ਸਤਿਗੁਰੂ !

**ਨਾਮ ਦੇਹ ਧਨ ਦੇਹ ਨ ਜਨ ਕੋ ॥ ਧਨ ਬਿਹੂਨ ਜਨ ਜਗ ਨ ਸੁਹਾਇ ॥**
**ਜੇ ਧਨ ਦੇਹ ਨਾਮ ਨਹ ਦੇਵਹਿ ॥ ਨਾਮ ਬਿਨਾਂ ਨਰ ਨਰਕੇ ਜਾਇ ॥**
**ਤੁਹਿ ਪਹਿ ਕਹੀ ਨਹੀ ਬਨ ਆਵੈ ॥ ਜਿਉ ਭਾਵੈ ਤਿਉ ਬਨਤ ਬਨਾਇ ॥**
**ਗੁਰੂ ਅਮਰਦਾਸ ਤੇਜੋ ਕੇ ਨੰਦਨ ॥ ਦੋਨੋ ਨਿਰਮਲ ਪੰਥ ਚਲਾਇ ॥**

---

*੧. ਜਦੋਂ ਮੇਰਾ ਦਿਲ ਚਾਹੇ।*

ਆਪ ਜੀ ਅਜੇ ਬੈਰਾਗੀ ਅਵਸਥਾ ਵਿੱਚ ਹੀ ਵਿਚਰ ਰਹੇ ਸਨ, ਕਿ ਬੈਰਾਗੀ ਸਾਧੂ ਦੇ ਨਿਗੁਰਾ ਕਹਿਣ ਤੇ ਆਪ ਦੇ ਮਨ ਨੂੰ ਹੋਰ ਚੋਟ ਲੱਗੀ। ਆਪ ਦੀ ਨੀਂਦ ਅਤੇ ਭੁੱਖ ਹਰਾਮ ਹੋ ਗਈ। ਅੰਮ੍ਰਿਤ ਵੇਲੇ ਆਪਣੇ ਹੀ ਘਰ, ਬੀਬੀ ਅਮਰੋ ਜੀ[੧] ਦੇ ਮੁਖਾਰਬਿੰਦ ਤੋਂ ਹੇਠ ਲਿਖਿਆ ਸ਼ਬਦ ਸੁਣਿਆ :-

**ਮਾਰੂ ਮਹਲਾ ੧ ॥**

**ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧ ॥**
**ਚਿਤ ਚੇਤਸਿ ਕੀ ਨਹੀ ਬਾਵਰਿਆ ॥ ਹਰਿ ਬਿਸਰਤ ਤੇਰੇ ਗੁਣ ਗਲਿਆ ॥੧ ॥ ਰਹਾਉ ॥**
**ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ ॥**
**ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥੨ ॥**
**ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥**
**ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥੩ ॥**
**ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪ ॥੩ ॥**

*ਪੰਨਾ ੯੯੦*

ਸ਼ਬਦ ਸੁਣਦੇ-ਸਾਰ ਹੀ ਮਨ ਨੂੰ ਸ਼ਾਂਤੀ ਪ੍ਰਾਪਤ ਹੋਈ। ਦਿਨ ਚੜ੍ਹੇ ਆਪ ਜੀ ਬੀਬੀ ਅਮਰੋ ਨੂੰ ਨਾਲ ਲੈ ਕੇ ਖਡੂਰ ਸਾਹਿਬ ਗੁਰੂ ਚਰਨਾਂ ਵਿੱਚ ਪੁੱਜੇ। ਰਿਸ਼ਤੇਦਾਰੀ ਦਾ ਮਾਣ-ਤਾਣ ਛੱਡ ਕੇ ਗੁਰੂ ਅੰਗਦ ਦੇਵ ਜੀ ਨੂੰ ਆਪਣਾ ਗੁਰੂ ਮੰਨ ਕੇ 12 ਸਾਲ ਐਸੀ ਬਿਖਮ ਸੇਵਾ ਕਰਕੇ ਗੁਰੂ ਅੰਗਦ ਦੇਵ ਜੀ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਕਿ ਗੁਰੂ ਅੰਗਦ ਦੇਵ ਜੀ ਨੇ 26 ਮਾਰਚ 1552 ਈ. ਨੂੰ ਗੁਰਤਾ ਗੱਦੀ ਦਾ ਵਾਰਿਸ ਗੁਰੂ ਅਮਰਦਾਸ ਜੀ ਨੂੰ ਥਾਪ ਕੇ ਬਾਰਾਂ ਵਰ ਬਖਸ਼ਿਸ਼ ਕਰਕੇ ਨਿਵਾਜਿਆ। ਆਪਨੇ ਫੁਰਮਾਨ ਕੀਤਾ :-

*੧. ਗੁਰੂ ਅੰਗਦ ਦੇਵ ਜੀ ਦੀ ਸਪੁਤਰੀ ਜੋ ਆਪ ਜੀ ਦੇ ਭਰਾ ਦੀ ਨੂੰਹ ਸੀ ਜੋ ਅੰਮ੍ਰਿਤ ਵੇਲੇ ਦੁਧ ਰਿੜਕਦੀ ਸਬਦ ਪੜ੍ਹ ਰਹੀ ਸੀ।*

**ਤੁਮ ਹੋ ਨਿਥਾਵਨ ਥਾਨ ॥ ਕਰਹੋ ਨਿਮਾਨਹਿ ਮਾਨ ॥**

**ਨਿਤਾਣਿਆ ਕਾ ਤਾਨ ॥ ਨਿਓਟਿਆ ਕੀ ਓਟ ॥**

**ਨਿਆਸਰਿਆ ਕਾ ਆਸਰਾ ॥ ਨਿਧਰਿਆ ਕੀ ਧਿਰ ॥**

**ਨਿਧੀਰਨ ਕੀ ਧੀਰ ॥ ਪੀਰਾਂ ਦੇ ਪੀਰ ॥**

**ਦਿਆਲ ਗਈ ਬਹੋੜ ॥ ਜਗਤ ਬੰਦੀ ਛੋੜ ॥**

**ਭੰਨਣ ਘੜਨ ਸਮਰੱਥ ॥ ਸਭ ਜੀਵਕਾ ਜਿਸ ਹਥ ।।**

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਦੇਖ ਰੇਖ ਵਿੱਚ ਜਰਨੈਲੀ ਸੜਕ ਦੇ ਉੱਤੇ ਬਿਆਸ ਦਰਿਆ ਦੇ ਕੰਢੇ ਬੜਾ ਰਮਣੀਕ ਨਗਰ ਵਸਾਇਆ ਜਿਸ ਦਾ ਨਾਮ ਗੋਇੰਦਵਾਲ ਰੱਖਿਆ। ਇਸੇ ਅਸਥਾਨ ਤੇ ਸਵੇਰੇ-ਸ਼ਾਮ ਦੀਵਾਨ ਸੱਜਦੇ, ਜਿਥੋਂ ਹਰੇਕ ਜਗਿਆਸੂ ਨੂੰ ਆਤਮਿਕ ਸ਼ਾਂਤੀ ਦਾ ਰਸਤਾ ਪ੍ਰਾਪਤ ਹੁੰਦਾ। ਪੇਟ ਦੀ ਪੂਰਤੀ ਵਾਸਤੇ ਬਿਨਾਂ ਵਿਤਕਰੇ ਸਰਬ-ਸਾਂਝੀ ਲੰਗਰ ਪ੍ਰਥਾ ਜਾਰੀ ਕੀਤੀ ਅਤੇ ਆਪ ਨੇ ਇਸ ਸਰਬ-ਸਾਂਝੀ ਲੰਗਰ ਦੀ ਪ੍ਰਥਾ ਨੂੰ ਲਾਗੂ ਕਰਨ ਲਈ "**ਪਹਿਲੇ ਪੰਗਤ ਪਾਛੈ ਸੰਗਤ**" ਦਾ ਹੁਕਮ ਦੇ ਰੱਖਿਆ ਸੀ, ਕਿ ਜਿਸ ਕਿਸੇ ਨੇ ਵੀ ਸਾਡੇ ਦਰਸ਼ਨ ਕਰਨੇ ਹੋਣ ਉਹ ਪਹਿਲਾਂ ਪੰਗਤ ਵਿੱਚ ਬੈਠ ਕੇ ਲੰਗਰ ਛਕੇ, ਫਿਰ ਉਸਨੂੰ ਦਰਸ਼ਨ ਹੋਣਗੇ। ਉਸ ਸਮੇਂ ਦਾ ਸਮਰਾਟ ਅਕਬਰ ਆਪ ਜੀ ਦੇ ਦਰਸ਼ਨਾਂ ਨੂੰ ਆਇਆ, ਉਸ ਨੂੰ ਵੀ ਕੋਈ ਛੋਟ ਨਹੀਂ ਦਿੱਤੀ। ਪਹਿਲਾਂ ਉਸ ਨੇ ਪੰਗਤ ਵਿੱਚ ਬੈਠ ਕੇ ਪ੍ਰਸ਼ਾਦਾ ਛਕਿਆ ਫਿਰ ਸਤਿਗੁਰਾਂ ਨਾਲ ਬੈਠ ਕੇ ਬਚਨ-ਬਿਲਾਸ ਕੀਤੇ।

ਜਿਥੇ ਸਾਂਝੇ ਲੰਗਰ-ਪੰਗਤ ਦੀ ਸਾਂਝ ਬਣਾਈ, ਉਥੇ ਸਾਂਝਾ ਤੀਰਥ ਸ੍ਰੀ ਬਾਉਲੀ ਸਾਹਿਬ ਤਿਆਰ ਕੀਤਾ ਅਤੇ ਸਿੱਖਾਂ ਵਿੱਚ ਭਾਈਚਾਰਕ ਸਾਂਝ ਪਾਉਣ ਅਤੇ ਆਪਸੀ ਪਿਆਰ ਤੇ ਮੇਲ ਨੂੰ ਵਧਾਉਣ ਵਾਸਤੇ ਜੋੜ-ਮੇਲਿਆਂ ਦੀ ਪ੍ਰਥਾ ਕਾਇਮ ਕੀਤੀ। ਗੋਇੰਦਵਾਲ ਤਜਾਰਤੀ ਤੇ ਰੌਣਕ ਨਾਲ ਭਰਪੂਰ ਵਸੋਂ ਵਾਲਾ ਸ਼ਹਿਰ ਸੀ, ਜਿਥੇ ਆਪਸੀ ਪਿਆਰ ਪ੍ਰੇਮ ਤੇ ਸ਼ਾਂਤੀ ਵਾਲਾ ਸਤੋ ਗੁਣੀ ਵਰਤਾਰਾ ਹਰ ਪਾਸੇ ਵਰਤਦਾ ਸੀ। ਜਿਸ ਨੂੰ ਵੇਖ ਕੇ ਹੀ ਭੱਟ ਨਲ੍ਹ ਜੀ ਨੇ ਗੋਇੰਦਵਾਲ ਦੀ ਉਪਮਾ ਗੋਬਿੰਦਪੁਰੀ ਨਾਲ ਦਿੱਤੀ ਹੈ। ਆਪ ਜੀ ਦਾ ਫੁਰਮਾਨ ਹੈ :-

**ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲਨ੍ਹ ਤੀਰਿ ਬਿਪਾਸ ਬਨਾਯਉ ॥**
**ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥੬॥੧੦॥**

*ਸਵਈਏ ਮਹਲੇ ਚਉਥੇ ਕੇ, ਪੰਨਾ ੧੪੦੦*

ਆਪ ਜੀ ਅਤਿ ਦਿਆਲੂ ਧੀਰਜ ਦੇ ਪੁੰਜ, ਖਿਮਾਂ ਦੇ ਧਾਰਨੀ ਸਨ ਪਰ ਆਪ ਜੀ ਨਾਲ ਗੋਇੰਦਵਾਲ ਨਿਵਾਸੀ ਤਪਾ ਤੇ ਉਸਦੇ ਪੈਰੋਕਾਰ, ਮਰਵਾਹੇ ਖਤ੍ਰੀ ਅਤੇ ਸਨਾਤਨੀ ਲੋਕ ਅੱਤ ਦੀ ਈਰਖਾ ਤੇ ਵਿਰੋਧ ਕਰਦੇ ਰਹੇ। ਆਪ ਜੀ ਨੇ ਹਮੇਸ਼ਾਂ ਉਨ੍ਹਾਂ ਦਾ ਬੁਰਾ ਲੋਚਣ ਦੀ ਥਾਂ ਭਲਾ ਹੀ ਕੀਤਾ।

ਆਪ ਜੀ ਨੇ ਸਤੀ ਦੀ ਚੱਲ ਰਹੀ ਪ੍ਰਥਾ ਨੂੰ ਰੋਕਿਆ ਅਤੇ ਲੋਕਾਂ ਨੂੰ ਸਮਝਾਇਆ ਕਿ :-

**ਸਤੀਆ ਏਹਿ ਨ ਆਖੀਅਨਿ ਜੋ ਮੜਿਆ[੧] ਲਗਿ ਜਲੰਨ੍ਹਿ ॥**
**ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ[੨] ਚੋਟ ਮਰੰਨ੍ਹਿ ॥੧॥**

*ਸਲੋਕੁ ਮਹਲਾ ੩, ਪੰਨਾ ੭੮੭*

ਆਪ ਜੀ ਨੇ ਪੁਨਰ ਵਿਧਵਾ ਵਿਆਹ ਪ੍ਰਚਲਤ ਕੀਤਾ ਅਤੇ ਪੜਦੇ ਦੀ ਰਸਮ ਤੋਂ ਇਸਤਰੀਆਂ ਨੂੰ ਨਿਜਾਤ ਦੁਆਈ।

ਸਿੱਖੀ ਦੇ ਪ੍ਰਚਾਰ ਵਾਸਤੇ ਆਪ ਜੀ ਨੇ 22 ਧਰਮ ਪ੍ਰਚਾਰਕ ਥਾਪੇ। ਇਸਤਰੀ ਜਾਤੀ ਵਿੱਚ ਪ੍ਰਚਾਰ ਦੁਆਰਾ ਜਾਗ੍ਰਤੀ ਲਿਆਉਣ ਲਈ ਆਪ ਜੀ ਨੇ ਗੁਰਮੁਖ ਬੀਬੀਆਂ ਨੂੰ 52 ਪੀੜ੍ਹੇ ਦੇ ਕੇ ਘਰਾਂ-ਘਰਾਂ ਅਤੇ ਦੇਸਾਂ -ਵਿਦੇਸ਼ਾਂ ਵਿੱਚ ਪ੍ਰਚਾਰ ਕਰਨ ਲਈ ਸਨਮਾਨਿਤ ਕੀਤਾ ਤੇ ਜਿੰਮੇਵਾਰੀਆਂ ਸੌਂਪੀਆਂ।

ਜਿੱਥੇ ਆਪ ਜੀ ਨੇ ਯੋਜਨਾ-ਬੱਧ ਤਰੀਕੇ ਨਾਲ ਗੁਰਸਿੱਖੀ ਦਾ ਪ੍ਰਚਾਰ ਪੱਕੇ ਪੈਰੀਂ ਕੀਤਾ ਉਥੇ ਆਪ ਜੀ ਨੇ 18 ਰਾਗਾਂ ਵਿੱਚ 907 ਸ਼ਬਦ ਉਚਾਰ ਕੇ ਆਤਮਿਕ ਉਪਦੇਸ਼ ਬਖਸ਼ਿਸ਼ ਕਰਕੇ ਪ੍ਰਭੂ ਮਿਲਾਪ ਦਾ ਤੇ ਸਚਿਆਰ ਬਣਨ ਦਾ ਮਾਰਗ ਦਰਸ਼ਨ ਕੀਤਾ, ਜੋ ਸਾਰਾ ਉਪਦੇਸ਼ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹੈ।

---

*੧. ਲਾਸ਼, ੨. ਵਿਛੋੜੇ ਦੇ ਸੱਲ ਨਾਲ*

ਆਪ ਜੀ ਨੇ ਧਰਮ ਪ੍ਰਚਾਰ ਹਿੱਤ ਤੀਰਥਾਂ ਦਾ ਭ੍ਰਮਣ ਵੀ ਕੀਤਾ। ਪਹਿਲਾਂ ਆਪ ਜੀ ਹੋਰ ਭਾਵਨਾ ਨਾਲ ਤੀਰਥਾਂ ਦੀ ਯਾਤਰਾ ਕਰਦੇ ਸਨ, ਪਰ ਹੁਣ ਭੱਟਾਂ ਦੇ ਫੁਰਮਾਨ ਅਨੁਸਾਰ **"ਸਭ ਲੋਕ ਉਧਰਣ ਅਰਥਾ[੧]"** ਦੇ ਮਿਸ਼ਨ ਦੀ ਪੂਰਤੀ ਲਈ ਤੀਰਥਾਂ ਤੇ ਗਏ। ਉਥੇ ਫੋਕਟ ਕਰਮ-ਕਾਂਡਾਂ ਤੇ ਕ੍ਰਿਤ ਦੀ ਪੂਜਾ ਤੋਂ ਵਰਜ ਕੇ ਸੱਚ ਦੇ ਮਾਰਗ ਤੇ ਚੱਲਣ ਅਤੇ **"ਮਨ ਮੇਰੇ ਕਰਤੇ ਨੋ ਸਾਲਾਹਿ"** ਦੀ ਤਾਕੀਦ ਕਰਨ ਗਏ।

ਆਪ ਜੀ ਨੇ 22 ਸਾਲ ਜਗਤ ਕਲਿਆਣ ਦਾ ਮਹਾਨ ਕਾਰਜ ਕੀਤਾ ਅਤੇ 95 ਸਾਲ ਦੀ ਆਯੂ ਸੰਪੂਰਨ ਕਰਕੇ ਸਾਰੇ ਪਰਿਵਾਰ ਤੇ ਸਿੱਖ ਸੇਵਕਾਂ ਨੂੰ ਆਪਣੇ ਕੋਲ ਸੱਦਿਆ ਤੇ ਹੁਕਮ ਕੀਤਾ ਕਿ ਧੁਰੋਂ ਖਸਮ ਮਾਲਕ ਦਾ ਸਾਨੂੰ ਸੱਦਾ ਆ ਗਿਆ ਹੈ, ਅਸੀਂ ਹੁਣ ਪ੍ਰਭੂ ਚਰਨਾਂ ਵਿੱਚ ਲੀਨ ਹੋਣਾ ਹੈ। ਆਪ ਨੇ ਫੁਰਮਾਨ ਕੀਤਾ :-

**ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ[੨] ਜੀਉ ॥**
**ਧੁਰਿ ਲਿਖਿਆ ਪਰਵਾਣਾ[੩] ਫਿਰੈ[੪] ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥ ੩ ॥**

*ਰਾਮਕਲੀ ਸਦੁ, ਪੰਨਾ ੯੨੩*

ਅਤੇ ਸਭਨਾਂ ਨੂੰ ਹੁਕਮ ਕੀਤਾ ਕਿ ਮੇਰੇ ਪਿੱਛੋਂ ਕਿਸੇ ਨੇ ਰੋਣਾ ਨਹੀਂ ਹੈ। ਜਿਹੜਾ ਵਲੇਵੇ ਕਾਰਣ ਰੋਵੇਗਾ, ਉਹ ਮੈਨੂੰ ਚੰਗਾ ਨਹੀਂ ਲੱਗੇਗਾ। ਮੇਰੇ ਸਰੀਰ ਤਿਆਗਣ ਤੋਂ ਉਪਰੰਤ ਕਰਨਾ ਕੀ ਹੈ ? ਸਾਰਾ ਕੁਝ ਪਰਿਵਾਰ ਅਤੇ ਸੰਗਤ ਨੂੰ ਸਮਝਾ ਦਿੱਤਾ ਜਿਸਨੂੰ ਬਾਬਾ ਸੁੰਦਰ ਜੀ ਨੇ "ਰਾਮਕਲੀ ਸਦੁ" ਵਿੱਚ ਅੰਕਿਤ ਕੀਤਾ ਹੈ :-

**ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥**
**ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥**
**ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥**

*ਰਾਮਕਲੀ ਸਦੁ, ਪੰਨਾ ੯੨੩*

ਆਪ ਜੀ ਨੇ ਗੁਰਤਾ ਗੱਦੀ ਦੀ ਜਿੰਮੇਵਾਰੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਸੌਂਪ ਕੇ 30 ਅਗਸਤ 1574 ਈ. ਨੂੰ ਗੋਇੰਦਵਾਲ ਸਾਹਿਬ ਦੇ ਅਸਥਾਨ ਤੇ :-

*੧. ਲੋਕਾਂ ਦੇ ਉਧਾਰ ਹਿੱਤ ੨. ਕਿਰਪਾ ਕਰਕੇ, ੩. ਹੁਕਮ, ਚਿੱਠੀ, ੪. ਨਹੀਂ ਟਲਦਾ।*

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ ॥**

**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ ॥**

*ਬਿਲਾਵਲੁ ਮਹਲਾ ੫, ਪੰਨਾ ੮੪੬*

ਦੀ ਅਵਸਥਾ ਨੂੰ ਪ੍ਰਾਪਤ ਕਰ ਗਏ।

ਆਪ ਜੀ ਨੇ ਸੰਸਾਰ ਨੂੰ ਨਾਸ਼ਵਾਨ ਦਰਸਾ ਕੇ ਸਦਾ ਥਿਰ ਰਹਿਣ ਵਾਲੇ ਸੱਚੇ ਪ੍ਰਭੂ ਨਾਲ ਜੁੜਨ ਦੀ ਹਦਾਇਤ ਕੀਤੀ ਕਿ :

**ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥**

**ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥**

*ਰਾਮਕਲੀ ਮਹਲਾ ੩, ਪੰਨਾ ੯੧੮*

ਮਨ ਨੂੰ ਅਸਲੀਅਤ ਤੋਂ ਜਾਣੂੰ ਕਰਾਇਆ ਕਿ :-

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥**

*ਰਾਗੁ ਆਸਾ ਮਹਲਾ ੩, ਪੰਨਾ ੪੪੧*

ਨਿੰਦਿਆ ਅਤੇ ਮਾਇਆ ਦੇ ਪ੍ਰਭਾਵ ਤੋਂ ਬਚਣ ਲਈ ਸੁਚੇਤ ਕੀਤਾ :-

**ਨਿੰਦਾ ਭਲੀ ਕਿਸੈ ਕੀ ਨਾਹੀ**

**ਮਨਮੁਖ ਮੁਗਧ ਕਰੰਨਿ ॥**

*ਰਾਗੁ ਸੂਹੀ ਮਹਲਾ ੩, ਪੰਨਾ ੭੫੫*

**ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ ॥**

**ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ ॥**

*ਸਲੋਕ ਮ: ੩, ਪੰਨਾ ੬੪੩*

ਲੋਭੀ ਮਨੁੱਖ ਤੋਂ ਬਚਣ ਲਈ ਆਪ ਨੇ ਸਾਵਧਾਨ ਕੀਤਾ ਅਤੇ ਫੁਰਮਾਇਆ:-

**ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ ॥**

*ਸਲੋਕ ਮਹਲਾ ੩, ਪੰਨਾ ੧੪੧੭*

**ਪਰਾਈ ਅਮਾਣ ਕਿਉ ਰਖੀਐ ਦਿਤੀ ਹੀ ਸੁਖੁ ਹੋਇ ॥**

*ਸਲੋਕ ਮਹਲਾ ੩, ਪੰਨਾ ੧੨੪੯*

ਹਰੀ ਦੇ ਨਿਵਾਸ ਦਾ ਸਥਾਨ ਦਰਸਾਉਂਦੇ ਆਪ ਨੇ ਫੁਰਮਾਇਆ :-

**ਹਰਿ ਮੰਦਰੁ ਇਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥**

**ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ ॥**

*ਪ੍ਰਭਾਤੀ ਮਹਲਾ ੩, ਪੰਨਾ ੧੩੪੬*

ਆਪਣੇ ਅੰਦਰ ਪ੍ਰਭੂ ਨੂੰ ਖੋਜਣ ਦੀ ਤਾਕੀਦ ਕੀਤੀ ਕਿ :-

**ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ ॥**

**ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥**

*ਸੂਹੀ ਮਹਲਾ ੩, ਪੰਨਾ ੭੫੪*

ਮਨ ਨੂੰ ਸੰਬੋਧਨ ਕਰਕੇ ਅਸਲੀਅਤ ਤੋਂ ਜਾਣੂੰ ਕਰਵਾਇਆ :-

**ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ ॥**

**ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ ॥**

*ਰਾਮਕਲੀ ਮਹਲਾ ੩, ਪੰਨਾ ੯੧੮*

ਆਪ ਜੀ ਨੇ ਆਪਣੀ ਬਾਣੀ ਦੁਆਰਾ ਜੀਵਨ ਦੇ ਹਰ ਪਹਿਲੂ ਉਤੇ ਅਗਵਾਈ ਦਿੱਤੀ ਹੈ। ਮਨ ਨੂੰ ਜੋਤ ਸਰੂਪ ਦਾ ਰੂਪ ਦਰਸਾ ਕੇ ਆਪਣੇ ਧੁਰੇ ਨਾਲ ਮਿਲਣ ਲਈ ਪ੍ਰੇਰਦਿਆਂ ਪ੍ਰਮੇਸ਼ਰ ਅੰਗ-ਸੰਗ ਦਾ ਉਪਦੇਸ਼ ਦ੍ਰਿੜ੍ਹ ਕਰਵਾਇਆ ਹੈ। ਝੂਠੇ ਨਸ਼ਿਆਂ ਤੋਂ ਵਰਜ ਕੇ ਨਾਮ ਦੇ ਰੰਗ ਵਿੱਚ ਆਪਣੀ ਆਤਮਾ ਨੂੰ ਰੰਗਣ ਦੀ ਤਾਕੀਦ ਕੀਤੀ ਹੈ। ਨਿੰਦਿਆ ਦੇ ਬੱਜਰ ਭਾਰ ਤੋਂ ਵਰਜਿਆ ਹੈ। ਪਰਾਈ ਅਮਾਨਤ ਤੇ ਆਪਣਾ ਕਬਜਾ ਜਮਾਉਂਣ ਤੋਂ ਹੋੜਨਾ ਕੀਤਾ। ਸਰੀਰ ਅੰਦਰ ਹੀ ਸਾਰਾ ਕੁਝ ਦਰਸਾ ਕੇ ਉਸ ਦੀ ਗੁਰੂ ਅਗਵਾਈ ਵਿੱਚ ਪ੍ਰਾਪਤੀ ਕਰਨ ਲਈ ਪ੍ਰੇਰਨਾ ਦਿੱਤੀ ਹੈ ਅਤੇ ਨਾਲ ਹੀ ਇਹ ਹਿਦਾਇਤ ਕੀਤੀ ਹੈ ਕਿ ਮਾਇਆ ਦੇ ਪ੍ਰਭਾਵ ਅਧੀਨ, ਅੰਨੇ-ਬੋਲੇ ਨਹੀਂ ਬਣਨਾ ਸਗੋਂ ਮਾਇਆ ਦੇ ਪ੍ਰਭਾਵ ਤੋਂ ਸੁਚੇਤ ਹੋ ਕੇ ਗੁਰੂ

ਉਪਦੇਸ਼ ਸੁਣ ਕੇ ਉਸਦੇ ਧਾਰਨੀ ਬਣ ਕੇ ਆਪਣੇ ਲੋਕ ਸੁਖੀ ਪ੍ਰਲੋਕ ਸੁਹੇਲੇ ਕਰਨੇ ਹਨ।

ਆਪ ਜੀ ਦੀ ਸ਼ਖਸੀਅਤ ਅਤੇ ਦੈਵੀ ਗੁਣਾਂ ਨੂੰ ਦਰਸਾਉਂਦਾ ਇੱਕ ਸਵਈਆ ਭੱਟ ਭਲ੍ਹ ਜੀ ਨੇ ਲਿਖਿਆ ਹੈ, ਜਿਸ ਨੂੰ ਪੜ੍ਹ ਲਈਏ, ਸਤਿਗੁਰੂ ਅਮਰਦਾਸ ਜੀ ਦੇ ਮਹਾਨ ਜੀਵਨ ਦਰਸ਼ਨ ਦਾ ਝਲਕਾਰਾ ਜ਼ਰੂਰ ਵਜੇਗਾ। ਆਪ ਨੇ ਫੁਰਮਾਇਆ ਹੈ ਕਿ ਭਾਵੇਂ ਬਾਰਸ਼ ਦੇ ਬੱਦਲਾਂ ਦੀਆਂ ਬੂੰਦਾਂ, ਧਰਤੀ ਦੀ ਬਨਸਪਤੀ, ਬਸੰਤ ਰੁੱਤ ਵਿੱਚ ਫੁਲਾਂ ਦੀ ਗਿਣਤੀ, ਸੂਰਜ ਅਤੇ ਚੰਦਰਮਾਂ ਦੀਆਂ ਕਿਰਨਾਂ, ਸਮੁੰਦਰ ਦਾ ਪੇਟ ਅਤੇ ਗੰਗਾ ਦੀਆਂ ਲਹਿਰਾਂ ਦੀ ਕੋਈ ਗਿਣਤੀ ਨਹੀਂ ਕਰ ਸਕਦਾ ਪਰ ਭਾਵੇਂ ਸ਼ਿਵ ਜੀ ਵਰਗੀ ਸਮਾਧੀ ਲਾ ਕੇ ਗੁਰੂ ਦੇ ਬਖਸ਼ਿਸ਼ ਕੀਤੇ ਗਿਆਨ ਦੁਆਰਾ ਉਪਰ ਲਿਖੇ ਪਦਾਰਥਾਂ ਨੂੰ ਕੋਈ ਗਿਣ ਕੇ ਵਰਣਨ ਕਰ ਵੀ ਦੇਵੇ ਪਰ ਭੱਲਿਆਂ ਦੀ ਕੁਲ ਵਿੱਚ ਪ੍ਰਗਟ ਹੋਏ ਗੁਰੂ ਅਮਰਦਾਸ ਜੀ, ਆਪ ਜੀ ਦੀ ਮਹਿਮਾ, ਆਪ ਜੀ ਦੇ ਗੁਣ ਕਦੇ ਵੀ ਵਰਣਨ ਨਹੀਂ ਹੋ ਸਕਦੇ, ਤੁਹਾਡੇ ਵਰਗੇ ਤੁਸੀਂ ਆਪ ਹੀ ਹੋ :-

**ਸਵਈਏ ਮਹਲੇ ਤੀਜੇ ਕੇ ॥**

**ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥**
**ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥**
**ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੁੋ ਗਾਵੈ ॥**
**ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥ ੧ ॥ ੨੨ ॥**

*ਪੰਨਾ ੧੩੯੬*

ਭੱਟ ਜਾਲਪ ਜੀ ਦਾ ਅਨੁਭਵ ਵਾਚੀਏ, ਆਪ ਜੀ ਫੁਰਮਾਨ ਕਰਦੇ ਹਨ :-

**ਸਵਈਏ ਮਹਲੇ ਤੀਜੇ ਕੇ ॥**

**ਗੁਰੁ ਅਮਰਦਾਸੁ ਪਰਸੀਐ[1] ਪੁਹਮਿ[2] ਪਾਤਿਕ[3] ਬਿਨਾਸਹਿ ॥**
**ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ[4] ॥**

---

*੧. ਗੁਰੂ ਅਮਰਦਾਸ ਜੀ ਚਰਨ ਪਰਸਣ ਨਾਲ, ੨. ਧਰਤੀ ਦੇ, ੩. ਪਾਪ, ੪. ਲੋਚਦੇ ਹਨ।*

ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ[੫] ਪਉ[੬] ਮੁਕਿਹਿ ॥
ਗੁਰੁ ਅਮਰਦਾਸੁ ਪਰਸੀਐ ਅਭਉ[੭] ਲਭੈ ਗਉ[੮] ਚੁਕਿਹਿ ॥
ਇਕੁ ਬਿੰਨਿ[੯] ਦੁਗਣ[੧੦] ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ[੧੧] ॥
ਜਾਲਪਾ[੧੨] ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥ ੫ ॥ ੧੪ ॥

*ਪੰਨਾ ੧੩੯੪ ॥*

❑❑❑

*੫. ਧਿਆਨ ਲਗ ਜਾਂਦਾ ਹੈ, ੬. ਆਵਾਗਉਣ ਦਾ ਗੇੜ ਮੁੱਕ ਜਾਂਦਾ ਹੈ, ੭. ਅਤੇ ਪ੍ਰਮਾਤਮਾ ਮਿਲ ਜਾਂਦਾ ਹੈ, ੮. ਆਵਾਗਉਣ, ੯. ਦਿਸਦਾ ਹੈ, ੧੦. ਦਵੈਤ, ੧੧. ਪਿਆਰ ਕਰਨ ਲੱਗ ਜਾਂਦੇ ਹਨ, ੧੨. ਭੱਟ ਜੀ ਦਾ ਨਾਉਂ ਹੈ।*

# ਸ੍ਰੀ ਗੁਰੂ ਰਾਮਦਾਸ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਭਾਈ ਜੇਠਾ ਜੀ, ਗੁਰੂ ਪਦਵੀ ਉਪ੍ਰੰਤ ਸੋਢੀ ਸੁਲਤਾਨ ਗੁਰੂ ਰਾਮਦਾਸ ਜੀ। |
| ਪ੍ਰਕਾਸ਼ ਸਮਾਂ | : | 24 ਸਤੰਬਰ 1534 ਈ, ਕੱਤਕ ਵੱਦੀ 2 (1591 ਬਿਕਰਮੀ ਸੰਮਤ) |
| ਪ੍ਰਕਾਸ਼ ਅਸਥਾਨ | : | ਚੂਨਾ ਮੰਡੀ ਲਾਹੌਰ (ਪਾਕਿਸਤਾਨ) |
| ਪਿਤਾ ਜੀ | : | ਸ੍ਰੀ ਹਰਦਾਸ ਜੀ (ਸੋਢੀ ਕੁਲ) |
| ਮਾਤਾ ਜੀ | : | ਮਾਤਾ ਦਇਆ ਕੌਰ ਜੀ (ਅਨੂਪੀ ਜੀ) |
| ਗੁਰੂ ਕੇ ਮਹਿਲ | : | ਬੀਬੀ ਭਾਨੀ ਜੀ |
| ਸੰਤਾਨ | : | ਸ੍ਰੀ ਪ੍ਰਿਥੀ ਚੰਦ ਜੀ, ਸ੍ਰੀ ਮਹਾਂਦੇਵ ਜੀ, ਸ੍ਰੀ (ਗੁਰੂ) ਅਰਜਨ ਦੇਵ ਜੀ। |
| ਗੁਰਤਾ ਗੱਦੀ ਸਮਾਂ ਅਤੇ ਸਥਾਨ | : | 30 ਅਗਸਤ 1574 ਈ. ਗੋਇੰਦਵਾਲ ਸਾਹਿਬ |
| ਗੁਰਤਾ ਗੱਦੀ ਕਾਲ | : | ਤਕਰੀਬਨ 7 ਸਾਲ |
| ਜੋਤੀ ਜੋਤ ਸਮਾਉਣ ਦਾ ਸਮਾਂ ਤੇ ਸਥਾਨ | : | 1 ਸਤੰਬਰ 1581 ਈ. ਗੋਇੰਦਵਾਲ ਸਾਹਿਬ |
| ਕੁਲ ਆਯੂ | : | 47 ਵਰ੍ਹੇ |
| ਗੁਰਬਾਣੀ ਦਾ ਵੇਰਵਾ | : | 30 ਰਾਗਾਂ ਵਿੱਚ 679 ਸ਼ਬਦ (ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹੈ) |

ਵਿਸ਼ੇਸ਼ ਕਾਰਜ : ਆਪ ਜੀ ਨੇ ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਸਥਾਪਨਾ ਅਤੇ ਸ੍ਰੀ ਅੰਮ੍ਰਿਤਸਰ ਸਰੋਵਰ ਦਾ ਨਿਰਮਾਣ ਕੀਤਾ। ਮਾਇਕ ਖਰਚਿਆਂ ਨੂੰ ਪੂਰੇ ਕਰਨ ਲਈ ਮਸੰਦ ਪ੍ਰੰਪਰਾ ਕਾਇਮ ਕੀਤੀ ਅਤੇ ਯੋਜਨਾ ਬੱਧ ਤਰੀਕੇ ਨਾਲ ਸਿੱਖੀ ਪ੍ਰਚਾਰ ਦਾ ਕੰਮ, ਪੰਜਾਬ ਤੋਂ ਬਾਹਰ ਵੀ ਸ਼ੁਰੂ ਕੀਤਾ। ਸਿੱਖਾਂ ਵਿੱਚ ਵੱਖਰੇ ਰਸਮੋ-ਰਿਵਾਜ ਪ੍ਰਚਲਤ ਕਰਨ ਲਈ ਆਪ ਜੀ ਨੇ ਲਾਵਾਂ ਦੀ ਬਾਣੀ ਰਚ ਕੇ ਅਨੰਦ ਵਿਵਾਹ ਦੀ ਪ੍ਰਥਾ ਪ੍ਰਚਲਤ ਕੀਤੀ। ਸਿੱਖਾਂ ਨੂੰ ਮਾਲੀ ਤੌਰ ਤੇ ਆਪਣੇ ਪੈਰਾਂ ਤੇ ਨਿਰਭਰ ਕਰਨ ਲਈ ਆਪ ਜੀ ਨੇ ਵੱਖ-ਵੱਖ ਕਿਸਮਾਂ ਦੇ 52 ਕਿਰਤੀ ਕਾਮਿਆਂ ਨੂੰ ਅੰਮ੍ਰਿਤਸਰ ਸ਼ਹਿਰ ਵਿੱਚ ਵਸਾ ਕੇ ਰੁਜ਼ਗਾਰ ਦੇ ਸਾਧਨ ਪੈਦਾ ਕੀਤੇ।

❐❐❐

# ਸ੍ਰੀ ਗੁਰੂ ਰਾਮਦਾਸ ਜੀ

## ਸੋਢੀ ਸ੍ਰਿਸ੍ਰਿ ਸਕਲ ਤਾਰਣ ਕਉ
## ਅਬ ਗੁਰ ਰਾਮਦਾਸ ਕਉ ਮਿਲੀ ਬਡਾਈ ॥

ਸ੍ਰੀ ਗੁਰੂ ਰਾਮਦਾਸ ਜੀ (ਬਚਪਨ ਦਾ ਨਾਉਂ ਜੇਠਾ ਜੀ) ਦਾ ਪ੍ਰਕਾਸ਼ 24 ਸਤੰਬਰ 1534 ਈ. ਨੂੰ ਚੂਨਾ ਮੰਡੀ ਲਾਹੌਰ ਵਿਖੇ, ਪਿਤਾ ਹਰਿਦਾਸ ਜੀ ਦੇ ਗ੍ਰਹਿ ਮਾਤਾ ਅਨੂਪੀ (ਦਯਾ ਕੌਰ) ਜੀ ਦੀ ਕੁੱਖੋਂ ਹੋਇਆ। ਬਚਪਨ ਤੋਂ ਹੀ ਆਪ ਜੀ ਉਦਾਸ ਸੁਭਾਅ ਦੇ ਮਾਲਕ ਸਨ। ਅਡੋਲ, ਧੀਰਜਵਾਨ, ਧਰਮ ਦੀ ਮੂਰਤ ਤੇ ਵੰਡਣ ਦੀ ਰੁਚੀ ਦੇ ਧਾਰਨੀ ਸਨ। ਆਪ ਜੀ ਨੇ ਅਜੇ ਬਚਪਨ ਵਿੱਚੋਂ ਪੈਰ ਕੱਢੇ ਹੀ ਨਹੀਂ ਸਨ, ਕਿ ਸੱਤ ਸਾਲ ਦੀ ਉਮਰੇ ਹੀ ਆਪ ਜੀ ਦੀ ਮਾਤਾ ਜੀ ਅਤੇ ਥੋੜ੍ਹੇ ਸਮੇਂ ਬਾਅਦ ਪਿਤਾ ਜੀ ਪ੍ਰਭੂ ਨੂੰ ਪਿਆਰੇ ਹੋ ਗਏ। ਮਾਤਾ-ਪਿਤਾ ਦਾ ਸਾਇਆ ਸਿਰ ਤੋਂ ਉੱਠ ਜਾਣ ਕਾਰਣ ਆਪ ਜੀ ਯਤੀਮਾਂ ਦੀ ਤਰ੍ਹਾਂ ਦਿਨ-ਕਟੀ ਕਰਨ ਲੱਗੇ। ਸਕੇ ਚਾਚੇ ਤਾਏ ਵੀ ਆਪ ਨੂੰ ਮਦਦ ਜਾਂ ਪਿਆਰ ਦੇਣ ਤੋਂ ਪਿੱਛੇ ਹਟ ਗਏ। ਆਪ ਜੀ ਦੇ ਨਾਨੀ ਜੀ ਆਪਣੇ ਦੋਹਤੇ ਭਾਈ ਜੇਠਾ ਜੀ ਨੂੰ ਲਾਹੌਰ ਤੋਂ ਬਾਸਰਕੇ ਆਪਣੇ ਪਾਸ ਲੈ ਆਏ।

ਆਪ ਜੀ ਦੇ ਇਕ ਭਰਾ ਹਰਦਿਆਲ ਅਤੇ ਇਕ ਭੈਣ ਜਿਸਦਾ ਨਾਉਂ ਰਾਮਦਾਸੀ ਸੀ, ਜੋ ਆਪ ਤੋਂ ਛੋਟੇ ਸਨ, ਉਹਨਾਂ ਦੀ ਜ਼ਿੰਮੇਵਾਰੀ ਵੀ ਆਪ ਉਤੇ ਸੀ। ਕਿਸੇ ਅੱਗੇ ਹੱਥ ਅੱਡਣ ਦੀ ਥਾਂ ਆਪ ਜੀ ਨੇ ਆਪਣੇ ਅਤੇ ਪਰਿਵਾਰ ਦੇ ਗੁਜ਼ਾਰੇ ਵਾਸਤੇ ਘੁੰਘਣੀਆਂ ਦਾ ਛਾਬਾ ਲਾਉਣਾ ਅਰੰਭ ਕਰ ਦਿੱਤਾ। ਕੁਛ ਸਮੇਂ ਬਾਅਦ ਆਪ ਜੀ ਬਾਸਰਕੇ ਤੋਂ ਗੋਇੰਦਵਾਲ ਸਾਹਿਬ ਆ ਗਏ। ਉਸ ਸਮੇਂ ਆਪ ਜੀ ਦੀ ਆਯੂ 16 ਸਾਲਾਂ ਦੀ ਹੋ ਚੁੱਕੀ ਸੀ। ਥੋੜ੍ਹਾ ਸਮਾਂ ਆਪ ਜੀ ਕਿਰਤ ਵੱਲ ਲਗਾਉਂਦੇ, ਬਾਕੀ ਸਾਰਾ ਸਮਾਂ ਗੁਰੂ ਘਰ ਦੀ ਸੇਵਾ ਵਿੱਚ ਸਫਲਾ ਕਰਦੇ।

ਨਿਸ਼ਕਾਮ ਅਤੇ ਗਾਖੜੀ ਸੇਵਾ ਕਰਨ ਸਦਕਾ ਆਪ ਜੀ ਗੁਰੂ ਅਮਰਦਾਸ ਜੀ

ਦੀ ਦ੍ਰਿਸ਼ਟੀ ਵਿੱਚ ਪ੍ਰਵਾਨ ਚੜ੍ਹ ਚੁੱਕੇ ਸਨ। ਇਕ ਸਮੇਂ ਮਾਤਾ ਰਾਮੋ ਜੀ[੧] ਨੇ ਗੁਰੂ ਅਮਰਦਾਸ ਜੀ ਨੂੰ ਬੇਨਤੀ ਕੀਤੀ, ਪਾਤਸ਼ਾਹ! ਬੀਬੀ ਭਾਨੀ ਵਰ ਪ੍ਰਾਪਤ ਹੋ ਚੁੱਕੀ ਹੈ, ਯੋਗ ਵਰ ਦੀ ਭਾਲ ਕਰਨ ਵੱਲ ਧਿਆਨ ਦਿਉ। ਸ੍ਰੀ ਗੁਰੂ ਅਮਰਦਾਸ ਜੀ ਨੇ ਸੁਭਾਵਿਕ ਪੁੱਛਿਆ ਕਿ ਵਰ ਕਿਹੋ ਜਿਹਾ ਹੋਣਾ ਚਾਹੀਦਾ ਹੈ ? ਮਾਤਾ ਰਾਮੋ ਜੀ ਨੇ ਭਾਈ ਜੇਠਾ ਜੀ, ਜੋ ਆਪਣੇ ਸਿਰ ਤੇ ਸੇਵਾ ਦੀ ਟੋਕਰੀ ਲੈ ਕੇ ਜਾ ਰਹੇ ਸਨ, ਵੱਲ ਇਸ਼ਾਰਾ ਕਰਕੇ ਕਿਹਾ, ਪਾਤਸ਼ਾਹ! ਇਹੋ ਜਿਹਾ ਵਰ ਹੋਣਾ ਚਾਹੀਦਾ ਹੈ। ਸਤਿਗੁਰੂ ਜੀ ਨੇ ਉੱਤਰ ਦਿੱਤਾ, ਰਾਮੋ! ਇਹਦੇ ਵਰਗਾ ਤਾਂ ਇਹ ਹੀ ਹੈ। ਮਾਤਾ ਰਾਮੋ ਜੀ ਦੀ ਸਲਾਹ ਨਾਲ ਬੀਬੀ ਭਾਨੀ[੨] ਜੀ ਦਾ ਰਿਸ਼ਤਾ ਭਾਈ ਜੇਠਾ ਜੀ ਦੇ ਨਾਲ ਹੋ ਗਿਆ। ਰਿਸ਼ਤਾ ਹੋਣ ਉਪਰੰਤ ਵੀ ਆਪ ਜੀ ਪਹਿਲੇ ਦੀ ਤਰ੍ਹਾਂ ਗੁਰੂ ਘਰ ਦੀ ਨਿਰੰਤਰ ਸੇਵਾ ਕਰਦੇ ਰਹੇ। ਸੇਵਾ ਵਿੱਚ ਭੋਰਾ ਜਿੰਨਾ ਫਰਕ ਨਹੀਂ ਪੈਣ ਦਿੱਤਾ ਅਤੇ ਨਾ ਹੀ ਰਿਸ਼ਤੇਦਾਰੀ ਦਾ ਹੰਕਾਰ ਮਨ ਵਿੱਚ ਬਣਨ ਦਿੱਤਾ। ਬੰਸਾਵਲੀ ਨਾਮੇ ਦੇ ਕਥਨ ਅਨੁਸਾਰ :—

**ਸਾਕ ਨਾ ਜਾਤਾ ਹਿਰਦੇ ਰਖਿਆ ਸੇਵਕੀ ਭਾਉ ॥**
**ਚਚਲਾਈ ਚਤਰਾਈ ਨ ਖੇਡਣ ਹਸਣ ਦਾ ਦਾਉ ॥**
**ਪ੍ਰੀਤ ਚਰਨਾ ਦੀ ਸੇਵਕੀ ਰਖੀ ॥**
**ਬਿਨਾ ਸਤਿਗੁਰ ਹੋਰ ਨ ਦੇਖਣ ਅਖੀ ॥**
**ਬਰਸ ਅਠਾਈ ਸੇਵਕੀ ਕੀਤੀ ਸਹੁਰੇ ਨ ਜਾਤੇ।**

*ਬੰਸਾਵਲੀ ਨਾਮਾ*

ਅਕਬਰ ਜਦੋਂ 1566 ਈ. ਨੂੰ ਲਾਹੌਰ ਆਇਆ, ਸਨਾਤਨੀ ਲੋਕਾਂ ਨੇ ਸਤਿਗੁਰਾਂ ਖਿਲਾਫ ਬਹੁਤ ਸਾਰੀਆਂ ਅਰਜੀਆਂ ਮਹਿਜਰਨਾਮੇ ਦੇ ਰੂਪ ਵਿੱਚ ਅਕਬਰ ਬਾਦਸ਼ਾਹ ਦੇ ਅੱਗੇ ਪਾਈਆਂ ਕਿ ਇਨ੍ਹਾਂ ਨੇ ਵਰਨ ਆਸ਼ਰਮ ਵਾਲਾ ਧਰਮ ਤਿਆਗ ਦਿੱਤਾ ਹੈ। ਰਾਮ ਰਾਮ ਦੀ ਥਾਂ ਵਾਹਿਗੁਰੂ ਦਾ ਸਿਮਰਨ ਕਰਦੇ ਹਨ। ਗਾਇਤ੍ਰੀ ਦੇ ਪਾਠ ਅਤੇ ਤ੍ਰੈ-ਕਾਲ ਸੰਧਿਆ ਨਹੀਂ ਉਚਾਰਦੇ। ਬ੍ਰਾਹਮਣਾਂ ਨੂੰ ਨਹੀਂ ਪੂਜਦੇ, ਗੁਰਬਾਣੀ ਪੜ੍ਹਦੇ ਤੇ ਸਭ ਵਰਨਾਂ ਨੂੰ ਇਕੱਠਾ ਪ੍ਰਸ਼ਾਦਾ ਛਕਾਉਂਦੇ ਹਨ। ਇਸ ਤਰ੍ਹਾਂ ਦੀਆਂ ਫਜ਼ੂਲ ਸ਼ਿਕਾਇਤਾਂ ਦਾ ਨਿਪਟਾਰਾ ਕਰਨ ਲਈ ਅਕਬਰ ਦਾ ਸੁਨੇਹਾ ਜਦੋਂ ਗੁਰੂ ਅਮਰਦਾਸ ਜੀ ਨੂੰ ਮਿਲਿਆ, ਤਦ ਆਪ ਜੀ

---

*੧. ਗੁਰੂ ਅਮਰਦਾਸ ਜੀ ਦੇ ਮਹਿਲ, ੨. ਬੀਬੀ ਭਾਨੀ ਜੀ ਇਤਿਹਾਸ ਵਿੱਚ ਐਸੀ ਵਿਲੱਖਣ ਸ਼ਖਸ਼ੀਅਤ ਹਨ ਜਿਸ ਨੂੰ ਗੁਰੂ ਪੁੱਤਰੀ, ਗੁਰੂ ਪਤਨੀ ਅਤੇ ਗੁਰੂ ਜਨਨੀ ਹੋਣ ਦਾ ਮਾਣ ਪ੍ਰਾਪਤ ਹੈ।*

ਨੇ ਜੇਠਾ ਜੀ ਨੂੰ ਸਭ ਦੇ ਉੱਤਰ ਦੇਣ ਵਾਸਤੇ ਲਾਹੌਰ ਭੇਜਿਆ।

ਆਪ ਜੀ ਨੇ ਟਿਕਾਣਾ ਚੂਨਾ ਮੰਡੀ ਕੀਤਾ। ਹਰਕਾਰਾ ਆਦਰ ਨਾਲ ਲੈਣ ਆਇਆ। ਆਪ ਜੀ ਰਾਜ ਦਰਬਾਰ ਪੁਜੇ, ਬ੍ਰਾਹਮਣਾਂ ਦੇ ਪ੍ਰਸ਼ਨਾਂ ਦੇ ਉੱਤਰ ਵਿੱਚ ਸਭ ਤੋਂ ਪਹਿਲਾਂ ਆਪ ਜੀ ਨੇ ਗਾਇਤ੍ਰੀ ਮੰਤ੍ਰ ਪ੍ਰਤੀ ਫੁਰਮਾਇਆ ਕਿ ਗਾਇਤ੍ਰੀ ਮੰਤ੍ਰ ਵੇਦ-ਰੀਤੀ ਅਨੁਸਾਰ ਕਿਸੇ ਮਲੇਸ਼ ਦੇ ਸਾਹਮਣੇ ਪੜ੍ਹ ਹੀ ਨਹੀਂ ਸਕਦੇ ਪਰ ਗੁਰੂ ਕੀ ਬਾਣੀ ਤੇ ਉਪਦੇਸ਼ ਸਾਰਿਆਂ ਵਾਸਤੇ ਸਾਂਝਾ ਹੈ। ਗਾਇਤ੍ਰੀ ਕੇਵਲ ਦਵਿਜ ਬ੍ਰਾਹਮਣ, ਖੱਤਰੀ, ਵੈਸ਼ ਹੀ ਪੜ੍ਹ ਸਕਦਾ ਹੈ। ਦੂਸਰੇ ਗਾਇਤ੍ਰੀ ਕੇਵਲ ਸੂਰਜ ਦੀ ਪੂਜਾ ਦਾ ਲਖਾਇਕ ਹੈ ਪਰ ਗੁਰੂ ਨਾਨਕ ਦੇਵ ਜੀ ਨੇ ਉਸ ਦਰ ਦੀ ਸੋਝੀ ਦਿੱਤੀ ਹੈ ਜਿੱਥੇ ਅਨੇਕਾਂ ਸੂਰਜ ਚੰਦ ਸਿਰ ਨਿਵਾ ਰਹੇ ਹਨ ਅਤੇ ਉਸ ਦਾ ਜਸ ਗਾਇਨ ਕਰਦੇ ਹਨ। ਓਅੰਕਾਰ ਨਾਲੋਂ ੧ ਤਾਂ ਪਹਿਲਾਂ ਪਾਇਆ ਹੈ ਕਿ ਗੁਰੂ ਨਾਨਕ ਦਾ ਮੱਤ ਇੱਕ ਅੱਲਾ ਵਾਹਿਦ, ਲਾ-ਸ੍ਰੀਕ ਦਾ ਪੁਜਾਰੀ ਹੈ।

ਸੰਸਕ੍ਰਿਤ ਭਾਸ਼ਾ ਦਾ ਤਿਆਗ ਤਦ ਕੀਤਾ ਹੈ ਕਿਉਂਕਿ ਇਸ ਬੋਲੀ ਨੂੰ ਆਮ ਲੋਕਾਈ ਨਹੀਂ ਸਮਝ ਸਕਦੀ। ਗੁਰੂ ਨਾਨਕ ਦੇਵ ਜੀ ਨੇ ਲੋਕਾਈ ਨੂੰ ਲੋਕਾਂ ਦੀ ਬੋਲੀ ਵਿੱਚ ਪ੍ਰਭੂ ਦਾ ਗਿਆਨ ਬਖਸ਼ਿਆ ਹੈ ਤਾਂ ਜੋ ਸਾਰੇ ਜਨ-ਸਾਧਾਰਨ ਦੀ ਕਲਿਆਣ ਹੋ ਸਕੇ। ਤੁਸੀਂ ਜਾਤ-ਪਾਤ, ਇਕ ਸ਼੍ਰੇਣੀ ਦਾ ਜੂਲਾ ਦੂਜੀ ਸ਼੍ਰੇਣੀ ਤੇ ਪੱਕਾ ਕਰਨ ਲਈ ਘੜੀ ਸੀ। ਗੁਰਮਤਿ ਜਾਤ ਜਨਮ ਤੋਂ ਨਹੀਂ ਕਰਮ ਤੋਂ ਮੰਨਦੀ ਹੈ :-

**ਸਾ ਜਾਤਿ ਸਾ ਪਤਿ ਹੈ ਜੇਹੇ ਕਰਮ ਕਮਾਇ॥** *ਪੰਨਾ ੧੩੩੦*

ਤੀਰਥ ਕਿਸੇ ਜਲ ਜਾਂ ਬਨਾਸਪਤੀ ਕਰਕੇ ਨਹੀਂ ਪਵਿੱਤਰ, ਮਹਾਂਪੁਰਖਾਂ ਦੇ ਜਪ-ਸਿਮਰਨ ਕਾਰਣ ਪਵਿੱਤਰ ਹੋਏ ਹਨ। ਜਿਥੇ ਵੀ ਨਾਮੀ ਵੱਸਦਾ ਹੈ, ਉਹੋ ਹੀ ਤੀਰਥ ਅਸਥਾਨ ਹੈ। ਗੁਰੂ ਦਾ ਸੰਦੇਸ਼ ਹੈ :-

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ॥**

*ਧਨਾਸਰੀ ਮਹਲਾ ੧ ਪੰਨਾ ੬੮੭*

ਗੁਰੂ ਘਰ, ਅੱਲਾ ਨਾਲ ਅਤੇ ਅੱਲਾ ਦੀ ਰਚੀ ਲੋਕਾਈ ਨਾਲ ਪਿਆਰ ਸਿਖਾਲਦਾ ਹੈ। ਜਿਥੇ ਇੱਕ ਦੂਜੇ ਨਾਲ ਪਿਆਰ ਵੱਧਦਾ ਹੈ, ਉਥੇ ਪਿਆਰ ਦੁਆਰਾ ਆਤਮਾ ਨੂੰ ਖੇੜਾ ਮਿਲਦਾ ਹੈ। ਤੁਸੀਂ ਲੋਕ ਤ੍ਰੈ-ਕਾਲ ਸੰਧਿਆ ਨੂੰ ਮੰਨਦੇ ਹੋ, ਗੁਰਮਤਿ

ਹਰ ਸਮੇਂ ਸਾਂਈ ਦੀ ਹਜ਼ੂਰੀ ਸਿਖਾਲਦੀ ਹੈ। ਹਰ ਸਮੇਂ ਨਾਮ ਜੱਪ ਦੁਆਰਾ ਉਸ ਮਾਲਕ ਦੀ ਹਜ਼ੂਰੀ ਦਾ ਅਨੰਦ ਮਾਣਨਾ ਹੈ।

ਗੁਰੂ ਨਾਨਕ ਦੇਵ ਜੀ ਨੇ ਮੂਰਤੀ ਪੂਜਾ ਦਾ ਖੰਡਨ ਕੀਤਾ ਹੈ। ਮੂਰਤੀ ਇਕ ਥਾਂ ਅਸਥਿੱਤ ਹੈ। ਪ੍ਰਮੇਸ਼ਰ ਖ਼ੁਦਾ ਸਰਬ ਵਿਆਪੀ ਹੈ, ਮੂਰਤੀ ਕ੍ਰਿਤ ਹੈ। ਗੁਰਮਤਿ ਕ੍ਰਿਤ ਦੀ ਪੂਜਾ ਤੋਂ ਵਰਜ ਕੇ ਕਰਤੇ ਦੀ ਇਬਾਦਤ ਦ੍ਰਿੜ੍ਹ ਕਰਾਉਂਦੀ ਹੈ !

**ਮਨ ਮੇਰੇ ਕਰਤੇ ਨੋ ਸਾਲਾਹਿ ॥**

**ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ ॥**

*ਸਿਰੀ ਰਾਗੁ ਮਹਲਾ ੫, ਪੰਨਾ ੪੩*

ਦਇਆ ਦੇ ਧਾਰਨੀ ਬਣਨਾ ਹੀ ਦੇਵ ਪੂਜਾ ਹੈ। ਸੱਚ ਦੇ ਧਾਰਨੀ ਬਣ, ਕੂੜ ਦਾ ਤਿਆਗ ਕਰਨਾ ਹੀ ਵਰਤ ਹੈ। ਗੁਰੂ ਤੋਂ ਗਿਆਨ ਪ੍ਰਾਪਤ ਕਰਕੇ ਉਸ ਅਨੁਸਾਰ ਚੱਲਣਾ, ਇਹ ਆਤਮਾ ਨੂੰ ਪਵਿੱਤਰ ਕਰਦਾ ਹੈ। ਹਰੇਕ ਵਿੱਚ ਅੱਲਾ ਦਾ ਨੂਰ ਵੇਖਣਾ ਅਤੇ ਕਿਸੇ ਦੀ ਆਤਮਾ ਨੂੰ ਨਾ ਦੁਖਾਉਣਾ ਹੀ ਸਭ ਤੋਂ ਵੱਡੀ ਪੂਜਾ ਹੈ।

ਗੁਰੂ ਘਰ ਸਭ ਨੂੰ ਮਾਣ ਸਤਿਕਾਰ ਦਿੰਦਾ ਹੈ ਪਰ ਬ੍ਰਾਹਮਣ ਸਭ ਨੂੰ ਤੁਛ ਤੇ ਹੀਣਾ ਸਮਝਦੇ ਹਨ। ਸਵਾਰਥੀ ਅਤੇ ਲੋਭੀ ਮਾਇਆ ਦੇ ਪਿੱਛੇ ਦੌੜਦੇ ਹਨ ਪਰ ਗੁਰੂ ਜੀ ਤਾਂ ਦੂਜੇ ਡੰਗ ਵਾਸਤੇ ਵੀ ਕੁਝ ਬਚਾ ਕੇ ਨਹੀਂ ਰੱਖਦੇ। ਹਮੇਸ਼ਾਂ ਪ੍ਰਮੇਸ਼ਰ ਅਤੇ ਪ੍ਰਾਲਬਧ ਤੇ ਭਰੋਸਾ ਰੱਖਦੇ ਹਨ।

ਇਹ ਸਾਰੇ ਪ੍ਰਸ਼ਨਾਂ ਦਾ ਉੱਤਰ ਸੁਣ ਕੇ ਸਭ ਸ਼ਾਂਤ ਹੋ ਗਏ। ਕਿਸੇ ਨੂੰ ਕੋਈ ਉੱਤਰ ਨਾ ਆਇਆ। ਅਕਬਰ ਬਾਦਸ਼ਾਹ ਨੇ ਭਰੇ ਦਰਬਾਰ ਵਿੱਚ ਹੁਕਮ ਕੀਤਾ :-

**ਪ੍ਰਮੇਸ਼ਰ ਦਰਵੇਸ਼ ਜਿ ਦੋਊ ॥ ਨਹੀ ਭੇਦ ਏਕੋ ਇਹ ਸੋਊ ॥**

ਸਭ ਨੂੰ ਮੁਖਾਤਿਬ ਕਰਕੇ ਕਿਹਾ ਕਿ ਇੰਨ੍ਹਾ ਨਾਲ ਚਰਚਾ ਕਰਨੀ ਨਹੀਂ ਸੋਭਦੀ:-

**ਯਹ ਫਕਰ ਮੌਲਾ ਜਾਤ ॥ ਨਹੀਂ ਚਲੇ ਇਨ ਸੋ ਬਾਤ ॥**

**ਮੌਲਾ ਵਲੀ ਨਹੀ ਭੇਦ ॥ ਕਿਆ ਹੋਇ ਪੜੀਐ ਬੇਦ ॥**

ਗੁਰੂ ਹੁਕਮ ਵਿੱਚ ਭਾਈ ਜੇਠਾ ਜੀ ਸਭ ਨੂੰ ਨਿਰੁਤਰ ਕਰਕੇ ਵਾਪਸ ਗੋਇੰਦਵਾਲ ਪੁੱਜੇ। ਸਤਿਗੁਰੂ ਜੀ ਨੇ ਅਸੀਸਾਂ ਬਖਸ਼ਿਸ਼ ਕਰਕੇ ਨਿਵਾਜਿਆ ਅਤੇ ਹੁਣ **"ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ"** ਦੀਆਂ ਬਖਸ਼ਿਸ਼ਾਂ ਮਿਲਣੀਆਂ ਅਰੰਭ ਹੋ ਗਈਆ।

ਆਪ ਜੀ ਨੇ ਲੋਕ ਵਾਸ਼ਨਾ, ਦੇਹ ਵਾਸ਼ਨਾ, ਕੁਲ ਵਾਸ਼ਨਾ ਦਾ ਮਨ 'ਚੋਂ ਹੀ ਤਿਆਗ ਕਰ ਛੱਡਿਆ ਸੀ। ਆਪ ਜੀ ਨੂੰ ਅਨੇਕਾਂ ਤਾਹਨੇ-ਮਿਹਣੇ ਸਹਾਰਨੇ ਪਏ ਪਰ ਆਪ ਜੀ ਨੇ ਰੰਚਕ ਮਾਤ੍ਰ ਵੀ ਮਨ ਨਹੀਂ ਡੁਲਾਇਆ। 24 ਸਾਲ ਤਨੋ-ਮਨੋ ਸੇਵਾ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਰਿਝਾਇਆ, ਸਤਿਗੁਰੂ ਗੁਰੂ ਅਮਰਦਾਸ ਜੀ ਨੇ ਆਪ ਜੀ ਦੀ ਸੇਵਾ ਤੇ ਪ੍ਰਸੰਨ ਹੋ ਕੇ 30 ਅਸਗਤ 1574 ਈ. ਨੂੰ ਗੁਰਤਾ ਗੱਦੀ ਦੀ ਜਿੰਮੇਵਾਰੀ ਸੌਂਪ ਦਿੱਤੀ ਅਤੇ ਆਪ ਜੀ ਜੋਤੀ ਜੋਤ ਸਮਾ ਗਏ।

ਸ੍ਰੀ ਗੁਰੂ ਰਾਮ ਦਾਸ ਜੀ ਦੇ ਮੋਢਿਆਂ ਉੱਪਰ ਸਾਰੀਆਂ ਜਿੰਮੇਵਾਰੀਆਂ ਪੈ ਗਈਆਂ। ਅਨੇਕਾਂ ਤਰ੍ਹਾਂ ਦੀ ਵਿਰੋਧਤਾ ਦਾ ਸਾਹਮਣਾ ਵੀ ਆਪ ਜੀ ਨੂੰ ਕਰਨਾ ਪਿਆ ਪਰ ਆਪ ਜੀ ਨੇ ਖਿਮਾਂ ਅਤੇ ਧੀਰਜ ਵਿੱਚ ਰਹਿੰਦਿਆਂ ਸ਼ਹਿਨਸ਼ੀਲਤਾ ਦੇ ਪੂਰਨੇ ਵਾਹੇ ਅਤੇ ਫੁਰਮਾਇਆ :-

**ਬਦਲੇ ਨਹੀ ਲੈਣੇ, ਧੀਰਜ ਨਾਲੋ ਕੋਈ ਵਡਾ ਤਪ ਨਹੀ ॥**
**ਸੰਤੋਖ ਨਾਲੋ ਕੋਈ ਵਡਾ ਸੁਖ ਨਹੀਂ ॥**
**ਲਾਲਚ ਨਾਲੋ ਵਡੀ ਕੋਈ ਬੁਰਾਈ ਨਹੀ ॥**
**ਦਇਆ ਨਾਲੋਂ ਵਡੀ ਕੋਈ ਨੇਕੀ ਨਹੀਂ ॥**
**ਖਿਮਾ ਨਾਲੋ ਕੋਈ ਵਡਾ ਸ਼ਸ਼ਤਰ ਨਹੀਂ ॥**
**ਜੋ ਕੋਈ ਬੀਜ ਰਿਹਾ ਹੈ ਅਵਸ਼ ਵਢੇਗਾ ॥**

ਆਪ ਜੀ ਨੇ ਫੁਰਮਾਇਆ ਜੇ ਅਸੀਂ ਵੀ ਉਨ੍ਹਾਂ ਦੀ ਵਿਰੋਧਤਾ ਕਰਾਂਗੇ ਤਾਂ ਸਾਡੇ ਅਤੇ ਉਨ੍ਹਾਂ ਵਿੱਚ ਕੀ ਫਰਕ ਹੈ ? ਸਭਨਾਂ ਦਾ ਭਲਾ ਮੰਗਣਾ ਲੋੜੀਦਾ ਹੈ। ਜੋ ਨਿਰਵੈਰਾਂ ਨਾਲ ਵੈਰ ਕਰਦਾ ਹੈ, ਮਾਨੋਂ ਉਹ ਸਾਰੇ ਸੰਸਾਰ ਦਾ ਪਾਪ ਆਪਣੇ ਸਿਰ ਉਤੇ ਚੁੱਕਦਾ ਹੈ। ਆਪਨੇ ਫੁਰਮਾਇਆ ਹੈ :-

**ਨਿਰਵੈਰੈ ਨਾਲਿ ਜਿ ਵੈਰੁ ਰਚਾਏ ਸਭੁ ਪਾਪੁ ਜਗਤੈ ਕਾ ਤਿਨਿ ਸਿਰਿ ਲਇਆ ॥**

*ਗਉੜੀ ਮਹਲਾ ੪, ਪੰਨਾ ੩੦੭*

**ਨਿਰਵੈਰਾ ਨਾਲਿ ਜਿ ਵੈਰੁ ਚਲਾਇਦੇ ਤਿਨ ਵਿਚਹੁ ਤਿਸਟਿਆ ਨ ਕੋਇ ॥**
**ਸਤਿਗੁਰੁ ਸਭਨਾ ਦਾ ਭਲਾ ਮਨਾਇਦਾ ਤਿਸ ਦਾ ਬੁਰਾ ਕਿਉ ਹੋਇ ॥**

*ਮਹਲਾ ੪, ਪੰਨਾ ੩੦੨*

ਆਪ ਜੀ ਨੇ ਗੁਰਤਾ ਗੱਦੀ ਤੇ ਸਸ਼ੋਭਤ ਹੋ ਕੇ 679 ਸ਼ਬਦਾਂ ਦੁਆਰਾ ਰੂਹਾਨੀ ਉਪਦੇਸ਼ ਪ੍ਰਦਾਨ ਕੀਤਾ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹੈ। ਆਪ ਜੀ ਨੇ ਲਾਵਾਂ ਦੀ ਬਾਣੀ ਰਚ ਕੇ ਅਨੰਦ ਵਿਵਾਹ ਦੀ ਪ੍ਰੰਪਰਾ ਪਰਪੱਕ ਕੀਤੀ। ਗਉੜੀ ਰਾਗ ਵਿੱਚ ਸ਼ਬਦ ਰਚ ਕੇ ਗੁਰਸਿੱਖ ਦੀ ਨਿੱਤ ਕਰਨੀ ਨੂੰ ਨਿਰੂਪਿਆ :-

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ ॥**
**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥**
**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥**

*ਮਹਲਾ ੪, ਪੰਨਾ ੩੦੫-੬*

ਆਪ ਜੀ ਨੇ ਸੁਲਤਾਨ ਵਿੰਡ ਜੂਹ ਵਿਚੋਂ ਜਮੀਨ ਖਰੀਦ ਕੇ 13 ਜੂਨ 1577 ਈ. ਨੂੰ ਸ੍ਰੀ ਅੰਮ੍ਰਿਤਸਰ ਸਾਹਿਬ ਸ਼ਹਿਰ ਦੀ ਨੀਂਹ ਰੱਖੀ ਅਤੇ ਆਪਣੀ ਦੇਖ ਰੇਖ ਵਿੱਚ ਜਿੱਥੇ ਸਭ ਵਰਨਾਂ ਤੇ ਕਮਾਮਾਂ ਦੇ ਲੋਕਾਂ ਦਾ ਵਸੇਵਾ ਕਰਾਇਆ ਉਥੇ ਅਖੌਤੀ ਨੀਵੀਂ ਜਾਤ ਵਾਲਿਆਂ ਨੂੰ ਸ਼ਹਿਰ ਦੇ ਚੜ੍ਹਦੇ ਪਾਸੇ ਵਸਾ ਕੇ ਇਕ ਕ੍ਰਾਂਤੀਕਾਰੀ ਕਦਮ ਚੁੱਕਿਆ ਅਤੇ ਗੁਰੂ ਨਾਨਕ ਦੇਵ ਪਾਤਸ਼ਾਹ ਜੀ ਦੇ ਗੁਰੂ ਵਾਕਾਂ ਨੂੰ ਸਫਲਾ ਕੀਤਾ:-

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥**

*ਸਿਰੀ ਰਾਗੁ ਮ: ੧, ਪੰਨਾ ੧੫*

ਆਪ ਜੀ ਲੋਕ ਪਰਲੋਕ ਦੀਆਂ ਦਾਤਾਂ ਪ੍ਰਾਪਤ ਕਰਕੇ ਵੀ ਅੱਤ ਨਿਮਰਤਾ ਵਿਚ ਰਹਿ ਕੇ ਪੁਕਾਰਦੇ ਸਨ:

**ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥**
**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥**

**ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥**

*ਗਉੜੀ ਬੈਰਾਗਣ ਮਹਲਾ ੪ ਪੰਨਾ ੧੬੭*

ਆਪ ਜੀ ਅੰਦਰ ਨਿਮਰਤਾ ਅੱਤ ਦੀ ਸੀ, ਨਿਰਾ ਕਿਹਾ ਹੀ ਨਹੀਂ, ਕਰਕੇ ਵਿਖਾਇਆ। ਜਿਸ ਵੇਲੇ ਬਾਬਾ ਸ੍ਰੀ ਚੰਦ ਜੀ ਆਪ ਜੀ ਦੀ ਮਹਿਮਾਂ ਸੁਣ ਕੇ ਅੰਮ੍ਰਿਤਸਰ ਪੁੱਜੇ। ਜਦੋਂ ਆਪ ਜੀ ਨੂੰ, ਬਾਬਾ ਸ੍ਰੀ ਚੰਦ ਜੀ ਦੇ ਆਉਣ ਦਾ ਪਤਾ ਲੱਗਾ ਤਾਂ ਆਪ ਜੀ ਅੱਗੇ ਹੋ ਕੇ ਉਹਨਾਂ ਨੂੰ ਲੈਣ ਵਾਸਤੇ ਪੁੱਜੇ ਅਤੇ ਬੜਾ ਆਦਰ ਦਿੱਤਾ। ਬਾਬਾ ਸ੍ਰੀ ਚੰਦ ਜੀ ਨੇ ਆਪ ਦਾ ਲੰਬਾ ਦਾੜ੍ਹਾ ਵੇਖ ਕੇ ਬਚਨ ਕੀਤਾ, ਪੁਰਖਾ! ਇੰਨਾ ਲੰਬਾ ਸੁੰਦਰ ਦਾੜ੍ਹਾ ਕਿਸ ਕਾਰਣ ਵਧਾਇਆ ਹੈ ? ਨਿਮਰਤਾ ਦੀ ਮੂਰਤ ਗੁਰੂ ਰਾਮਦਾਸ ਜੀ ਬੋਲੇ ਕਿ ਆਪ ਜੈਸੇ ਮਹਾਂਪੁਰਖਾਂ ਦੇ ਚਰਨ ਝਾੜ੍ਹਨ ਵਾਸਤੇ ਅਤੇ ਬਾਬਾ ਜੀ ਦੇ ਚਰਨ ਝਾੜ੍ਹਨ ਵਾਸਤੇ ਅੱਗੇ ਵਧੇ, ਬਾਬਾ ਸ੍ਰੀ ਚੰਦ ਜੀ ਨੇ ਕਲ੍ਹਾਵੇ ਵਿੱਚ ਲੈ ਕੇ ਬਚਨ ਕੀਤਾ ਕਿ ਗੁਰੂ ਅੰਗਦ ਦੇਵ ਜੀ ਗੁਰ ਗੱਦੀ ਸੇਵਾ ਕਰਕੇ ਲੈ ਗਏ ਅਤੇ ਤੁਸੀਂ ਨਿਮਰਤਾ ਕਾਰਣ ਪਾਈ ਹੈ, ਤੁਹਾਡੀ ਮਹਿਮਾਂ ਪਹਿਲਾਂ ਹੀ ਬਹੁਤ ਹੈ। ਜਿਹੜਾ ਵੀ ਪਾਪੀ ਤੁਹਾਡੇ ਸਰੋਵਰ ਵਿੱਚ ਇਸ਼ਨਾਨ ਕਰੇਗਾ ਉਸਦੀ ਦੀ ਵੀ ਗਤੀ ਹੋ ਜਾਵੇਗੀ :-

**ਦੇਖਿ ਨਿਮ੍ਰਤਾ ਗੁਰੂ ਕੀ ਸ੍ਰੀ ਚੰਦ ਭਏ ਪ੍ਰਸੰਨ ॥**
**ਅੰਗਦ ਲੀਨ ਸੇਵਾ ਕਰ ਤੁਮਰੋ ਪਰੇਮ ਅਨੰਨ ॥**

ਅਤੇ—

**ਇਸੀ ਤੌਰ ਘਰ ਲੁਟਿਓ ਹਮਾਰਾ ॥**
**ਜੋ ਬਾਕੀ ਥੀ ਅਬ ਕੁਛ ਮੋ ਪੈ ॥ ਛੀਨ ਲਈ ਯੌਂਹੀ ਤੁਮ ਸੋਪੈ ॥**

*ਤਵਾਰੀਖ ਗੁਰੂ ਖਾਲਸਾ*

ਆਪ ਜੀ ਬੜੇ ਉਦਾਰ ਚਿੱਤ ਸਨ। ਖਿਮਾਂ ਅਤੇ ਧੀਰਜ ਦੀ ਆਪ ਮਿਸਾਲ ਸਨ। ਜਿਹੜੇ ਮੁੱਢ ਤੋਂ ਹੀ ਗੁਰੂ ਨਾਨਕ ਨਿਰੰਕਾਰੀ ਜੀ ਦੀ ਅਤੇ ਗੁਰੂ ਅੰਗਦ ਦੇਵ ਜੀ ਦੀ ਵਿਰੋਧਤਾ ਅਤੇ ਨਿੰਦਿਆ ਕਰਦੇ ਰਹੇ, ਫਿਰ ਸਤਿਗੁਰੁ ਅਮਰਦਾਸ ਜੀ ਸਮੇਂ ਵੀ ਉਨ੍ਹਾਂ ਨੇ ਆਪਣੀ ਹਠ-ਧਰਮੀ ਦਾ ਤਿਆਗ ਨਾ ਕੀਤਾ। ਭਾਵੇਂ ਸਤਿਗੁਰਾਂ ਨੇ ਉਨ੍ਹਾਂ ਨੂੰ ਮਾਫ ਕਰਕੇ ਸੰਗਤ ਨਾਲ ਰਲਾਉਣ ਦਾ ਯਤਨ ਕੀਤਾ, ਪਰ ਉਹ ਅਭਾਗੇ ਹੀ ਰਹੇ। ਹੁਣ

ਚੌਥੀ ਪਾਤਸ਼ਾਹੀ ਸੋਢੀ ਸੁਲਤਾਨ ਗੁਰੂ ਰਾਮ ਦਾਸ ਜੀ ਨੇ ਫਰਾਖ਼ ਦਿਲੀ ਨਾਲ ਸਾਰੇ ਗੁਰੂ ਘਰ ਦੇ ਦੋਖੀ ਅਤੇ ਨਿੰਦਕਾਂ ਦਾ ਨਿਸਤਾਰਾ ਕਰ ਦਿੱਤਾ। ਐਸੇ ਸਨ ਗੁਰੂ ਰਾਮਦਾਸ ਜੀ। ਆਪ ਜੀ ਨੇ ਗਉੜੀ ਕੀ ਵਾਰ ਵਿੱਚ ਫੁਰਮਾਨ ਕੀਤਾ ਹੈ :-

**ਗੁਰਿ ਬਾਬੈ ਫਿਟਕੇ ਸੇ ਫਿਟੇ ਗੁਰਿ ਅੰਗਦਿ ਕੀਤੇ ਕੂੜਿਆਰੇ ॥**
**ਗੁਰਿ ਤੀਜੀ ਪੀੜੀ ਵੀਚਾਰਿਆ ਕਿਆ ਹਥਿ ਏਨਾ ਵੇਚਾਰੇ ॥**
**ਗੁਰੂ ਚਉਥੀ ਪੀੜੀ ਟਿਕਿਆ ਤਿਨਿ ਨਿੰਦਕ ਦੁਸਟ ਸਭਿ ਤਾਰੇ ॥**

*ਸਲੋਕ ਮਹਲਾ ੪, ਪੰਨਾ ੩੦੭*

ਮਾਇਆ ਅਤੇ ਸੰਸਾਰਕ ਪਦਾਰਥਾਂ ਨਾਲ ਆਪ ਨੂੰ ਭੋਰਾ ਜਿੰਨਾ ਵੀ ਲਗਾਉ ਨਹੀਂ ਸੀ। ਜਦੋਂ ਅਕਬਰ ਆਪ ਜੀ ਦੇ ਦਰਸ਼ਨਾਂ ਨੂੰ ਅੰਮ੍ਰਿਤਸਰ ਆਇਆ ਉਸ ਨੇ ਇੱਕ ਸੌ ਇੱਕ ਮੋਹਰਾਂ ਆਪ ਦੀ ਨਜ਼ਰ ਭੇਟਾ ਕੀਤੀਆਂ ਤਾਂ ਆਪ ਨੇ ਉਸੇ ਵਕਤ ਗਰੀਬਾਂ ਤੇ ਲੋੜਵੰਦਾਂ ਨੂੰ ਵੰਡ ਦਿੱਤੀਆਂ। ਬਾਰਾਂ ਪਿੰਡਾਂ ਦੀ ਜਗੀਰ ਦਾ ਪਟਾ ਲਿਖ ਕੇ ਦੇਣਾ ਚਾਹਿਆ ਆਪ ਨੇ, ਫਕੀਰਾਂ ਦੀ ਜਗੀਰ ਚਾਰੇ ਚੱਕ ਹੈ, ਕਹਿ ਕੇ ਲੈਣ ਤੋਂ ਨਾਂਹ ਕਰ ਦਿੱਤੀ।

ਆਪ ਜੀ ਦੇ ਸਮੇਂ ਆਪ ਜੀ ਦੀ ਸਿੱਖਿਆ ਦੇ ਧਾਰਨੀ ਬੜੇ-ਬੜੇ ਕਰਨੀ ਵਾਲੇ ਗੁਰਸਿੱਖ ਹੋਏ ਹਨ, ਜਿਨ੍ਹਾਂ ਦੀ ਬਦੌਲਤ ਸਿੱਖੀ ਦਾ ਪ੍ਰਚਾਰ ਚੌਹਾਂ ਚੱਕਾਂ ਵਿੱਚ ਹੋਇਆ। ਕੁਛ ਕੁ ਨਾਉਂ ਜੋ ਇਤਿਹਾਸ ਦੇ ਅੱਖਰਾਂ ਵਿੱਚ ਸਾਂਭੇ ਪਏ ਹਨ। ਉਹ ਹਨ- ਭਾਈ ਅਦਲੀ[੧] ਜੀ, ਭਾਈ ਸੰਗਤੀਆ, ਭਾਈ ਕਲਿਆਣਾ, ਭਾਈ ਹਰਬੰਸ ਤਪਾ, ਭਾਈ ਪਿਰਾਗਾ, ਭਾਈ ਸਮਾਣਾ, ਭਾਈ ਜਗਤਾ, ਭਾਈ ਦਰਸਾ, ਭਾਈ ਪੂਰਨ, ਭਾਈ ਕਾਲਾ, ਭਾਈ ਕੰਠਾ, ਭਾਈ ਕਿਰਪਾ, ਭਾਈ ਕਰਮਾ, ਭਾਈ ਗੁਰਾ, ਭਾਈ ਭਗਵਾਨ, ਭਾਈ ਬੈਰਾਗਾ, ਭਾਈ ਮੰਗਲ, ਭਾਈ ਮੋਹਣਾ, ਭਾਈ ਨਛੱਤਰਾ ਇਤ ਆਦਿ ਕਰਣੀਵਾਲੇ ਗੁਰਸਿਖ ਜੋ ਆਪ ਜੀਵਨ ਮੁਕਤ ਸਨ ਅਤੇ ਹੋਰ ਅਨੇਕਾਂ ਨੂੰ ਤਾਰਨ ਦਾ ਵਸੀਲਾ ਬਣੇ।

ਆਪ ਜੀ ਨੇ ਗੁਰਬਾਣੀ ਅੰਦਰ ਪ੍ਰਭੂ ਸਿਮਰਨ ਕਰਨ ਉੱਤੇ ਬਹੁਤ ਜੋਰ ਦਿੱਤਾ ਅਤੇ ਫੁਰਮਾਇਆ-ਪ੍ਰਭੂ ਸਿਮਰਨ ਜਿੱਥੇ, ਆਧੀਆਂ, ਬਿਆਧੀਆਂ ਅਤੇ ਉਪਾਧੀਆਂ

*੧. ਜਿਨ੍ਹਾਂ ਦੀ ਸੰਗਤ ਨਾਲ ਬਾਬਾ ਬਿਧੀ ਚੰਦ ਜੀ ਦਾ ਜੀਵਨ ਬਦਲਿਆ।*

ਦਾ ਨਾਸ਼ ਕਰਦਾ ਹੈ ਉਥੇ ਭਵਜਲ ਤੋਂ ਪਾਰ ਕਰਦਾ ਹੈ :-

**ਜਹ ਹਰਿ ਸਿਮਰਨੁ ਭਇਆ ਤਹ ਉਪਾਧਿ ਗਤੁ ਕੀਨੀ ਵਡਭਾਗੀ ਹਰਿ ਜਪਨਾ ॥**

*ਧਨਾਸਰੀ ਮਹਲਾ ੪, ਪੰਨਾ ੬੭੦*

ਇਸ ਲਈ ਪ੍ਰਭੂ ਸਿਮਰਨ ਕਰਨ ਲੱਗਿਆਂ ਢਿੱਲ ਨਹੀਂ ਕਰਨੀ ਚਾਹੀਦੀ, ਪਤਾ ਨਹੀਂ ਅਗਲਾ ਸਵਾਸ ਆਉਣਾ ਹੈ ਕਿ ਨਹੀਂ, ਜੀਵਨ ਛਿੰਨ ਭੰਗਰੀ ਹੈ :-

**ਹਰਿ ਜਪਦਿਆ ਖਿਨੁ ਢਿਲ ਨਾ ਕੀਜਈ ਮੇਰੀ ਜਿੰਦੁੜੀਏ**

**ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ ॥**

*ਬਿਹਾਗੜਾ ਮਹਲਾ ੪, ਪੰਨਾ ੫੪੦*

ਗੁਰੂ ਜੀ ਦੀ ਮਹਾਨਤਾ ਨੂੰ ਦਰਸਾਉਂਦੇ ਆਪ ਬਾਰੰਬਾਰ ਦ੍ਰਿੜ੍ਹ ਕਰਾਉਂਦੇ ਹਨ:-

**ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਕਉ ਸਾਂਤਿ ਆਈ ॥**

**ਧਨੁ ਧਨੁ ਸਤ ਪੁਰਖੁ ਸਤਿਗੁਰੂ ਹਮਾਰਾ ਜਿਤੁ ਮਿਲਿਐ ਹਮ ਹਰਿ ਭਗਤਿ ਪਾਈ ॥**

**ਧਨੁ ਧਨੁ ਹਰਿ ਭਗਤੁ ਸਤਿਗੁਰੂ ਹਮਾਰਾ ਜਿਸ ਕੀ ਸੇਵਾ ਤੇ ਹਮ ਹਰਿ ਨਾਮਿ ਲਿਵ ਲਾਈ ॥**

*ਮਹਲਾ ੩, ਪਉੜੀ ਪੰਨਾ ੫੯੪*

ਆਪ ਨੇ ਇਕ ਦੀ ਟੇਕ, ਇਕ ਦਾ ਸਿਮਰਨ, ਇਕ ਪਾਸੋਂ ਮੰਗਣ ਦੀ ਤਾਕੀਦ ਕੀਤੀ ਹੈ:-

**ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ ॥**

**ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ ॥**

*ਪਉੜੀ, ਪੰਨਾ ੫੯੦*

ਆਤਮਿਕ ਉਚਤਾ ਲਈ ਇੱਕੋ ਗੁਰੂ, ਇੱਕੋ ਬਾਣੀ, ਇੱਕ ਹੀ ਸ਼ਬਦ ਜੋ ਓਤਪੋਤ ਹਨ ਦੇ ਧਾਰਨੀ ਬਣਨ ਲਈ ਤਾਕੀਦ ਕੀਤੀ ਹੈ :-

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥**

*ਸੋਰਠਿ ਵਾਰ ਮਹਲਾ ੩, ਪੰਨਾ ੬੪੬*

ਸੰਸਾਰ ਦੇ ਮਿਤਰਾਂ ਦੋਸਤਾਂ ਦੀ ਅਸਲੀਅਤ ਦਰਸਾਉਂਦੇ ਆਪ ਜੀ ਇੱਕ ਸੱਚੇ ਮਿੱਤਰ ਵਾਹਿਗੁਰੂ ਨਾਲ ਜੁੜਨ ਦੀ ਤਾਕੀਦ ਕਰਦੇ ਹਨ :-

**ਜੋ ਸੰਸਾਰੈ ਕੇ ਕੁਟੰਬ ਮਿਤ੍ਰ ਭਾਈ ਦੀਸਹਿ ਮਨ ਮੇਰੇ ਤੇ ਸਭਿ ਅਪਨੈ ਸੁਆਇ ਮਿਲਾਸਾ ॥**

**ਜਿਤੁ ਦਿਨਿ ਉਨ੍ ਕਾ ਸੁਆਉ ਹੋਇ ਨ ਆਵੈ ਤਿਤੁ ਦਿਨਿ ਨੇੜੈ ਕੋ ਨ ਢੁਕਾਸਾ ॥**

*ਗੋਂਡ ਮਹਲਾ ੪, ਪੰਨਾ ੮੬੦*

ਸਤਿਗੁਰੂ ਰਾਮਦਾਸ ਜੀ ਦੀ ਪਾਰਖੂ ਅੱਖ ਨੇ ਗੁਰਗੱਦੀ ਦਾ ਵਾਰਸ ਤਾਂ ਪਹਿਲਾਂ ਹੀ ਗੁਰੂ ਅਰਜਨ ਦੇਵ ਜੀ ਨੂੰ ਮਿਥ ਲਿਆ ਸੀ, ਕਿਉਂਕਿ ਗੁਰੂ ਅਮਰਦਾਸ ਜੀ ਹੀ ਆਪਣੇ ਸਮੇਂ ਇਸ਼ਾਰਾ ਦੇ ਗਏ ਸਨ ਕਿ ਬੜਾ ਭਾਰਾ ਗੁਰੂ ਹੋਵੇਗਾ। **"ਦੋਹਿਤਾ ਬਾਣੀ ਕਾ ਬੋਹਿਥਾ"** ਵਰ ਆਪ ਜੀ ਨੂੰ ਪ੍ਰਾਪਤ ਹੋ ਚੁੱਕੇ ਸਨ। ਪਰ ਫਿਰ ਵੀ ਹੁਕਮ ਮੰਨਣ ਦੇ ਪੂਰਨਿਆਂ ਉੱਤੇ ਗੁਰੂ ਅਰਜਨ ਦੇਵ ਜੀ ਨੂੰ ਚਲਾ ਕੇ ਸਭਨਾਂ ਸਿੱਖਾਂ ਸੇਵਕਾਂ ਦੀ ਸੰਤੁਸ਼ਟੀ ਕਰਾ ਕੇ ਆਪ ਜੀ ਨੇ ਗੁਰਗੱਦੀ ਦੀ ਜਿੰਮੇਵਾਰੀ 28 ਅਗਸਤ 1581 ਈ. ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੌਂਪ ਦਿੱਤੀ।

ਦੋ ਦਿਨ ਆਪ ਜੀ ਅੰਮ੍ਰਿਤਸਰ ਰਹੇ, ਤੀਸਰੇ ਦਿਨ ਆਪ ਜੀ ਸੰਗਤਾਂ ਅਤੇ ਗੁਰੂ ਅਰਜਨ ਦੇਵ ਜੀ ਸਮੇਤ ਗੋਇੰਦਵਾਲ ਆ ਗਏ। ਅੰਮ੍ਰਿਤ ਵੇਲੇ ਬਾਉਲੀ ਸਾਹਿਬ ਵਿੱਚ ਇਸ਼ਨਾਨ ਕਰ, ਆਸਾ ਦੀ ਵਾਰ ਦਾ ਕੀਰਤਨ ਸਰਵਣ ਕੀਤਾ ਅਤੇ ਸੰਗਤਾਂ ਨੂੰ ਧੀਰਜ ਅਤੇ ਉਪਦੇਸ਼ ਦਿੰਦੇ ਆਪ ਜੀ 1 ਸਤੰਬਰ 1581 ਈ. ਨੂੰ ਜੋਤੀ ਜੋਤ ਸਮਾ ਗਏ। ਗੁਰਤਾ ਗੱਦੀ ਦਾ ਛਤਰ ਅਤੇ ਸਿੰਘਾਸਨ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਬਖਸ਼ਿਸ਼ ਕਰ ਦਿੱਤਾ ਅਤੇ ਆਪ ਪ੍ਰਭੂ ਜੀ ਦੇ ਪਾਸ ਅਟੱਲ-ਅਡੋਲ ਸਿੰਘਾਸਨ ਤੇ ਜਾ ਬਿਰਾਜੇ। ਭੱਟ ਹਰਬੰਸ ਜੀ ਨੇ ਆਪਣੇ ਮੁਖਾਰਬਿੰਦ ਤੋਂ ਫੁਰਮਾਨ ਕੀਤਾ ਹੈ :-

**ਸਵਈਏ ਮਹਲੇ ਪੰਜਵੇ ਕੇ ॥**

**ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥**
**ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥**
**ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ ॥**
**ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ ॥**
**ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ ॥**
**ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥**

*ਪੰਨਾ ੧੪੦੯*

❑❑❑

# ਸ੍ਰੀ ਗੁਰੂ ਅਰਜਨ ਦੇਵ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਗੁਰੂ ਅਰਜਨ ਦੇਵ ਜੀ। |
| ਪ੍ਰਕਾਸ਼ ਸਮਾਂ | : | 15 ਅਪ੍ਰੈਲ 1563 ਈ. |
| ਪ੍ਰਕਾਸ਼ ਅਸਥਾਨ | : | ਗੋਇੰਦਵਾਲ ਸਾਹਿਬ |
| ਪਿਤਾ ਜੀ | : | ਸ੍ਰੀ ਗੁਰੂ ਰਾਮ ਦਾਸ ਜੀ |
| ਮਾਤਾ ਜੀ | : | ਮਾਤਾ ਭਾਨੀ ਜੀ |
| ਗੁਰੂ ਕੇ ਮਹਿਲ | : | ਬੀਬੀ ਗੰਗਾ ਜੀ |
| ਸੰਤਾਨ | : | ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ |
| ਗੁਰਤਾ ਗੱਦੀ ਪ੍ਰਾਪਤੀ | : | 28 ਅਗਸਤ 1581 ਈ. ਅੰਮ੍ਰਿਤਸਰ ਸਾਹਿਬ ਵਿਖੇ |
| ਗੁਰਤਾ ਗੱਦੀ ਕਾਲ | : | 25 ਵਰ੍ਹੇ |
| ਜੋਤੀ ਜੋਤ ਸਮਾਉਣ ਦਾ ਸਮਾਂ ਤੇ ਸਥਾਨ | : | 30 ਮਈ 1606 ਈ. ਰਾਵੀ ਦੇ ਕਿਨਾਰੇ ਲਾਹੌਰ (ਪਾਕਿਸਤਾਨ) |
| ਕੁਲ ਆਯੂ | : | 43 ਵਰ੍ਹੇ |
| ਗੁਰਬਾਣੀ ਦਾ ਵੇਰਵਾ | : | 30 ਰਾਗਾਂ ਵਿੱਚ 2218 ਸ਼ਬਦ (ਸਾਰੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ੁਸ਼ੋਭਤ ਹੈ) |
| ਮਹਾਨ ਕਾਰਜ | : | ਆਪਣੀ ਹਾਜ਼ਰੀ ਵਿੱਚ ਭਾਈ ਗੁਰਦਾਸ ਜੀ ਦੀ ਮੁਬਾਰਕ ਕਲਮ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਵਾ ਕੇ ਆਦਿ ਗ੍ਰੰਥ ਸਾਹਿਬ ਜੀ ਦੀ ਰਚਨਾ ਕੀਤੀ। |

ਸ੍ਰੀ ਹਰਿਮੰਦਰ ਸਹਿਬ ਜੀ ਦਾ ਨੀਂਹ ਪੱਥਰ ਇੱਕ ਮੁਸਲਮਾਨ ਦਰਵੇਸ਼ ਸਾਈਂ ਮੀਆਂ ਮੀਰ ਜੀ ਹੱਥੀਂ ਰਖਵਾ ਕੇ, ਮਨੁੱਖਤਾ ਲਈ ਸਰਬ ਸਾਂਝੇ ਹਰਿਮੰਦਰ ਦਾ ਨਿਰਮਾਣ ਕਰਵਾਇਆ। ਅੰਮ੍ਰਿਤ ਸਰੋਵਰ ਨੂੰ ਪੱਕਾ ਕਰਵਾਇਆ। ਤਰਨ ਤਾਰਨ ਸਾਹਿਬ ਨਗਰ ਦੀ ਉਸਾਰੀ ਅਤੇ ਕੋਹੜੀਆਂ ਲਈ ਅੰਮ੍ਰਿਤ ਸਰੋਵਰ ਦੀ ਰਚਨਾ ਤੇ ਦਵਾਖਾਨੇ ਕਾਇਮ ਕੀਤੇ। ਕਰਤਾਰਪੁਰ (ਜਲੰਧਰ) ਦੀ ਨੀਂਹ ਰੱਖਕੇ ਨਿਰਮਾਣ ਕੀਤਾ। ਹਰਿਮੰਦਰ ਸਾਹਿਬ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਮਰਿਆਦਾ ਸਥਾਪਤ ਕੀਤੀ। ਜਿੱਥੇ ਆਪ ਜੀ ਨੇ ਰੂਹਾਨੀਅਤ ਦਾ ਸ੍ਰੇਸ਼ਟ ਉਪਦੇਸ਼ ਗੁਰਬਾਣੀ ਦੁਆਰਾ ਬਖਸ਼ਿਸ਼ ਕੀਤਾ, ਉਥੇ ਧਰਮ ਦੀ ਆਨ-ਸ਼ਾਨ ਨੂੰ ਬਰਕਰਾਰ ਰੱਖਣ ਲਈ ਆਪ ਜੀ ਨੇ ਸ਼ਹੀਦੀ ਪ੍ਰੰਪਰਾ ਦੇ ਪੂਰਨੇ ਵਾਹ ਕੇ ਆਪ ਪ੍ਰਥਮ ਸ਼ਹੀਦ ਕਹਿਲਾਏ।

❑❑❑

# ਸ੍ਰੀ ਗੁਰੂ ਅਰਜਨ ਦੇਵ ਜੀ

## ਧਰਮ ਧੁਜਾ ਅਰਜੁਨੁ ਹਰਿ ਭਗਤਾ

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਜਨਮ 15 ਅਪ੍ਰੈਲ 1563 ਈ. ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਗ੍ਰਹਿ ਵਿਖੇ ਮਾਤਾ ਭਾਨੀ ਜੀ ਦੀ ਕੁਖੋਂ ਗੋਇੰਦਵਾਲ ਸਾਹਿਬ ਵਿਖੇ ਹੋਇਆ। ਆਪ ਜੀ ਨੇ ਆਪਣੇ ਬਚਪਨ ਦੇ ਗਿਆਰਾਂ ਸਾਲ ਗੋਇੰਦਵਾਲ ਵਿਖੇ ਬਹੁਤ ਧਾਰਮਿਕ ਮਾਹੌਲ ਵਿੱਚ ਬਿਤਾਏ। ਆਪ ਜੀ ਨੂੰ ਆਪਣੇ ਨਾਨਾ ਗੁਰੂ ਅਮਰਦਾਸ ਜੀ ਦੀ ਪਿਆਰੀ ਮਿੱਠੀ ਗੋਦ ਦਾ ਅਨੰਦ ਪ੍ਰਾਪਤ ਹੋਇਆ ਅਤੇ ਸਮੇਂ-ਸਮੇਂ ਗੁਰੂ ਅਮਰਦਾਸ ਜੀ ਨੇ ਆਤਮਿਕ ਅਸੀਸਾਂ **"ਦੋਹਿਤਾ ਬਾਣੀ ਦਾ ਬੋਹਿਥਾ"** ਦੇ ਕੇ ਆਪ ਜੀ ਦੇ ਹੋਣਹਾਰ ਭਵਿੱਖ ਬਾਰੇ **"ਕਿਹੜਾ ਵਡਾ ਪੁਰਖ ਹੈ ਭਾਰੀ ॥ ਜਿਸ ਮੰਜੀ ਹਿਲਾਈ ਸਾਡੀ ਸਾਰੀ ॥"** ਦੇ ਸੰਕੇਤ ਦਿੱਤੇ।

ਆਪ ਜੀ ਨੇ ਦੁਨਿਆਵੀ ਵਿੱਦਿਆ ਗੁਰਮੁਖੀ, ਸੰਸਕ੍ਰਿਤ ਅਤੇ ਦੇਵਨਾਗਰੀ ਵਿੱਚ ਪੂਰਨ ਮੁਹਾਰਤ ਪ੍ਰਾਪਤ ਕਰ ਲਈ। ਆਪ ਜੀ ਨੂੰ ਘੋੜ-ਸਵਾਰੀ ਦਾ ਵੀ ਬਹੁਤ ਸ਼ੌਕ ਸੀ। ਨੇਜ਼ਾ-ਬਾਜੀ ਵਿੱਚ ਆਪ ਜੀ ਨਿਪੁੰਨ ਸਨ।

ਆਪ ਜੀ ਦਾ 11 ਸਾਲ ਦੀ ਆਯੂ ਵਿੱਚ ਹੀ ਵਿਆਹ ਮਾਤਾ ਗੰਗਾ ਜੀ ਸਪੁੱਤਰੀ ਭਾਈ ਕ੍ਰਿਸ਼ਨ ਚੰਦ ਜੀ ਪਿੰਡ ਮਾਉ ਦੇ ਨਾਲ ਹੋ ਗਿਆ, ਜਿਨ੍ਹਾਂ ਦੀ ਕੁਖੋਂ 2 ਜੂਨ, 1595 ਈ. ਨੂੰ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਪ੍ਰਕਾਸ਼ ਹੋਇਆ ।

ਭੱਟਾਂ ਦੇ ਕਥਨ ਅਨੁਸਾਰ :-

**ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ ॥**

*-ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੭*

ਅਤੇ :-

**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਹ ਹਰਿ ॥**

*ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੯*

ਧੁਰੋਂ ਪ੍ਰਭੂ ਪ੍ਰਮੇਸ਼ਰ ਜੀ ਨੇ ਜੋ ਜਗਤ ਤਾਰਨ ਦੀ ਜ਼ਿੰਮੇਵਾਰੀ ਲਾਈ ਸੀ, ਉਸਨੂੰ ਪੂਰੀ ਕਰਨ ਵਾਸਤੇ ਸ੍ਰੀ ਗੁਰੂ ਰਾਮਦਾਸ ਜੀ ਨੇ ਆਪ ਜੀ ਨੂੰ 28 ਅਗਸਤ 1581 ਈ. ਨੂੰ ਗੁਰਤਾ ਗੱਦੀ ਦੀ ਸੌਂਪਣਾ ਕਰ ਦਿੱਤੀ। ਪ੍ਰਿਥੀ ਚੰਦ ਨੇ ਕਾਫੀ ਤੋਂ ਜਿਆਦਾ ਵਿਰੋਧ ਕੀਤਾ ਅਤੇ ਸਾਰੀ ਉਮਰ ਕਰਦਾ ਹੀ ਰਿਹਾ। ਪਰ ਆਪ ਜੀ ਸ਼ਾਂਤ ਚਿੱਤ ਅਡੋਲ ਰਹਿ ਕੇ ਪ੍ਰਿਥੀ ਚੰਦ ਦੀਆਂ ਸਾਰੀਆਂ ਵਧੀਕੀਆਂ ਸਹਿਨ ਕਰਦੇ ਰਹੇ :-

**ਨਿਰਹੰਕਾਰ ਸ਼ਾਤ ਚਿਤ ਧੀਰ ॥ ਹਰਖ ਸ਼ੋਕ ਨਹਿ ਲੇਸ਼ ਗੰਭੀਰ ॥**

ਪ੍ਰਿਥੀ ਚੰਦ ਹਰ ਸਮੇਂ ਆਪ ਜੀ ਨੂੰ ਪ੍ਰੇਸ਼ਾਨ ਕਰਨ ਦੀਆਂ ਵਿਉਂਤਾਂ ਸੋਚਦਾ ਰਹਿੰਦਾ ਸੀ। ਜਦੋਂ ਉਸਦਾ ਆਪਣਾ ਕੋਈ ਬਲ ਨਾ ਚੱਲਿਆ, ਤਾਂ ਉਹ ਕਦੇ ਬੀਰਬਲ ਅੱਗੇ ਅਤੇ ਕਦੇ ਸੁਲਹੀ ਖਾਂ ਅੱਗੇ ਜਾ ਫਰਿਆਦੀ ਬਣਿਆ। ਇਕ ਸਮੇਂ ਸੁਲਹੀ ਖਾਂ ਨੂੰ ਕਾਫੀ ਜ਼ਿਆਦਾ ਮਾਇਆ ਦਾ ਲਾਲਚ ਦੇ ਕੇ ਆਪ ਜੀ ਉੱਪਰ ਹਮਲਾਵਰ ਬਣਨ ਲਈ ਰਜ਼ਾਮੰਦ ਕਰ ਲਿਆ।

ਜਦੋਂ ਆਪ ਜੀ ਨੂੰ ਪ੍ਰਿਥੀ ਚੰਦ ਦੀ ਕੋਝੀ ਚਾਲ ਜੋ ਉਸਨੇ ਸੁਲਹੀ ਖਾਂ ਨਾਲ ਰਲ ਕੇ ਬਣਾਈ ਸੀ, ਦਾ ਪਤਾ ਚਲਿਆ ਤਾਂ ਆਪ ਜੀ ਨੇ ਸਿੱਖਾਂ ਨੂੰ ਇਕੱਠੇ ਕਰਕੇ ਉਨ੍ਹਾਂ ਦੀ ਸਲਾਹ ਪੁੱਛੀ। ਸਿੱਖਾਂ ਨੇ ਤਿੰਨ ਮਤੇ ਪਾਸ ਕਰਕੇ ਸਤਿਗੁਰੂ ਜੀ ਦੀ ਪ੍ਰਵਾਨਗੀ ਲੈਣੀ ਚਾਹੀ, ਪਰ ਆਪ ਜੀ ਨੇ ਦੁਨਿਆਵੀ ਤਿੰਨਾਂ ਮਤਿਆਂ ਨੂੰ ਹੀ ਅਪ੍ਰਵਾਨ ਕਰ ਦਿੱਤਾ।

ਪਹਿਲਾ ਮਤਾ ਸੀ, ਕਿ ਸੁਲਹੀ ਖਾਂ ਨੂੰ ਰਾਜ਼ੀਨਾਮੇ ਲਈ ਪੱਤਰ ਲਿਖਿਆ ਜਾਵੇ, ਦੂਸਰਾ ਮਤਾ ਸੀ, ਕਿ ਜੇ ਆਪ ਜੀ ਨੇ ਲਿਖਤੀ ਸਮਝੌਤਾ ਸੁਲਹੀ ਖਾਂ ਨਾਲ ਨਹੀਂ ਕਰਨਾ ਫਿਰ ਦੋ ਗੁਰਸਿੱਖਾਂ (ਭਾਈ ਗੁਰਦਾਸ ਜੀ, ਬਾਬਾ ਬੁੱਢਾ ਜੀ) ਨੂੰ ਸੁਲਹੀ ਖਾਂ ਨਾਲ ਗੱਲਬਾਤ ਕਰਨ ਲਈ ਭੇਜ ਦਿੱਤਾ ਜਾਵੇ। ਸਤਿਗੁਰੂ ਜੀ ਨੇ ਦੋਵਾਂ ਮਤਿਆਂ ਨੂੰ ਅਪਰਵਾਨ ਕਰ ਦਿੱਤਾ। ਫਿਰ ਸਿੱਖਾਂ ਨੇ ਬੇਨਤੀ ਕੀਤੀ ਪਾਤਸ਼ਾਹ! ਸਾਨੂੰ ਹੁਕਮ ਕਰੋ ਅਸੀਂ ਜਿੰਨੇ ਜੋਗੇ ਵੀ ਹਾਂ, ਸੁਲਹੀ ਖਾਂ ਦਾ ਮੁਕਾਬਲਾ ਕਰੀਏ ਪਰ ਧੀਰਜ-ਧਰਮ ਸਤਿਗੁਰੂ ਜੀ ਨੇ ਤੀਸਰੇ ਮਤੇ ਨੂੰ ਵੀ ਪ੍ਰਵਾਨ ਨਹੀਂ ਕੀਤਾ।

ਗੁਰਸਿੱਖਾਂ ਨੇ ਸਾਹਿਬਾਂ ਦੇ ਚਰਨਾਂ ਵਿੱਚ ਬੇਨਤੀ ਕੀਤੀ, ਪਾਤਸ਼ਾਹ! ਫਿਰ ਕਰਨਾ ਕੀ ਹੈ? ਸਤਿਗੁਰੂ ਜੀ ਨੇ ਹੁਕਮ ਕੀਤਾ, ਗੁਰਸਿੱਖੋ! ਉਸ ਕਰਤਾ ਪੁਰਖ

ਸਰਬ-ਸਮਰੱਥ ਮਾਲਕ ਦਾ ਸਿਮਰਨ ਕਰੋ, ਜਿਸਨੇ ਸੁਲਹੀ ਖਾਂ ਨੂੰ ਭੇਜਿਆ ਹੈ, ਸਮਰੱਥ ਪ੍ਰਭੂ ਆਪ ਹੀ ਉਸਦਾ ਉਪਾਅ ਕਰ ਦੇਣਗੇ। ਕਿੰਨਾ ਭਰੋਸਾ ਸੀ ਆਪਣੇ ਮਾਲਕ ਪ੍ਰਭੂ ਉੱਤੇ ਆਪ ਜੀ ਨੂੰ :-

**ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ ॥**
**ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ ॥**
**ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ ॥**
**ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ ॥੧॥**

*ਆਸਾ ਮਹਲਾ ੫, ਪੰਨਾ ੩੭੧*

ਜਦੋਂ ਦ੍ਰਿੜ੍ਹ ਭਰੋਸੇ ਨਾਲ :-

**ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ ॥**
**ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥੨॥**

*ਰਾਗ ਗੂਜਰੀ ਮਹਲਾ ੫, ਪਉੜੀ ਪੰਨਾ ੫੧੭*

ਪ੍ਰਭੂ ਦੀ ਟੇਕ ਲੈ ਕੇ ਪੁਕਾਰਿਆ ਦਾਤਾ :-

**ਤੁਧਨੋ ਛੋਡਿ ਜਾਈਐ ਪ੍ਰਭ ਕੈਂ ਧਰਿ[1] ॥ਆਨ[2] ਨ ਬੀਆ ਤੇਰੀ ਸਮਸਰਿ[3] ॥**

*ਆਸਾ ਮਹਲਾ ੫, ਪੰਨਾ ੩੭੧*

ਸੁਲਹੀ ਖਾਂ ਜੋ ਗੁਰੂ ਘਰ ਤੇ ਅਕਾਰਣ ਹਮਲਾਵਰ ਬਣਕੇ ਹੰਕਾਰ-ਮੱਤਾ ਆ ਰਿਹਾ ਸੀ, ਪ੍ਰਭੂ ਨੇਤ ਨਾਲ ਆਵੇ ਵਿੱਚ ਸੜ ਕੇ ਭਸਮ ਹੋ ਗਿਆ। ਇਸ ਦਾ ਸੰਕੇਤ ਵੀ ਗੁਰਬਾਣੀ ਵਿੱਚ ਸਾਹਿਬਾਂ ਨੇ ਦਿੱਤਾ ਹੈ ਅਤੇ ਪ੍ਰੇਰਨਾ ਦਿੱਤੀ ਹੈ ਕਿ ਜਿਹੜਾ ਮਨੁੱਖ, ਸਰਬ ਸਮਰੱਥ ਪ੍ਰਭੂ ਦੀ ਚਿੱਤ ਵਿੱਚ ਟੇਕ ਰੱਖ ਕੇ ਉਸਨੂੰ ਯਾਦ ਕਰਦਾ ਹੈ, ਮਾਲਕ ਪ੍ਰਭੂ :-

**ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ ॥**

*ਸੂਹੀ ਮਹਲਾ ੪, ਪੰਨਾ ੭੩੩*

ਦੀ ਲਾਜ ਪਾਲਦਾ ਹੈ। ਪ੍ਰਭੂ ਸਹਾਇਤਾ ਉਪਰੰਤ ਆਪ ਜੀ ਨੇ ਸ਼ਬਦ ਉਚਾਰਨ ਕੀਤਾ :-

---

*੧. ਕਿਸ ਪਾਸ ਕਿਸ ਤਰਫ਼, ੨. ਹੋਰ, ੩. ਬਰਾਬਰ।*

**ਬਿਲਾਵਲੁ ਮਹਲਾ ੫ ॥**

**ਸੁਲਹੀ ਤੇ ਨਾਰਾਇਣ ਰਾਖੁ ॥**

**ਸੁਲਹੀ ਕਾ ਹਾਥੁ ਕਹੀ ਨ ਪਹੁਚੈ ਸੁਲਹੀ ਹੋਇ ਮੂਆ ਨਾਪਾਕੁ ॥੧॥ ਰਹਾਉ ॥**

**ਕਾਢਿ ਕੁਠਾਰੁ ਖਸਮਿ ਸਿਰੁ ਕਾਟਿਆ ਖਿਨ ਮਹਿ ਹੋਇ ਗਇਆ ਹੈ ਖਾਕੁ ॥**

**ਮੰਦਾ ਚਿਤਵਤ ਚਿਤਵਤ ਪਚਿਆ ਜਿਨਿ ਰਚਿਆ ਤਿਨਿ ਦੀਨਾ ਧਾਕੁ ॥੧॥**

**ਪੁਤ੍ਰ ਮੀਤ ਧਨੁ ਕਿਛੂ ਨ ਰਹਿਓ ਸੁ ਛੋਡਿ ਗਇਆ ਸਭ ਭਾਈ ਸਾਕੁ ॥**

**ਕਹੁ ਨਾਨਕ ਤਿਸੁ ਪ੍ਰਭ ਬਲਿਹਾਰੀ ਜਿਨਿ ਜਨ ਕਾ ਕੀਨੋ ਪੂਰਨ ਵਾਕੁ ॥੨॥**

*ਪੰਨਾ ੮੨੫*

ਆਪ ਨੂੰ ਆਪਣੇ ਮਾਲਕ ਪ੍ਰਭੂ ਤੇ ਅਤਿਅੰਤ ਭਰੋਸਾ ਸੀ ਅਤੇ ਹਮੇਸ਼ਾਂ ਇਕ ਅਕਾਲ ਪੁਰਖ ਦੀ ਟੇਕ ਭਰੋਸਾ ਰੱਖਣ ਲਈ ਹੀ ਆਪ ਜੀ ਉਪਦੇਸ਼ ਕਰਦੇ ਸਨ।

ਅੱਤ ਦੀ ਮੁਖਾਲਫਤ ਹੋਣ ਦੇ ਬਾਵਜੂਦ ਵੀ ਆਪ ਜੀ ਨੇ ਜਿੱਥੇ ਗੁਰਸਿੱਖੀ ਦੇ ਪ੍ਰਚਾਰ ਲਈ ਦੌਰੇ ਕਰਕੇ ਸੰਗਤਾਂ ਨੂੰ ਪ੍ਰਭੂ ਚਰਨਾਂ ਨਾਲ ਜੋੜਿਆ, ਉਥੇ ਸਿੱਖਾਂ ਲਈ ਧਾਰਮਿਕ ਕੇਂਦਰ ਦੀ ਸਥਾਪਨਾ ਕਰਨ ਵਾਸਤੇ ਬੀੜਾ ਚੁੱਕਿਆ, ਤਾਂ ਜੋ ਸਾਰੀ ਕੌਮ ਨੂੰ ਇਕ ਥਾਂ ਤੇ ਕੇਂਦਰਤ ਕੀਤਾ ਜਾ ਸਕੇ। ਆਪ ਜੀ ਨੇ ਇਸ ਮਹਾਨ ਕੇਂਦਰ ਦੀ ਨੀਂਹ ਉਸ ਸਮੇਂ ਦੇ ਪ੍ਰੁੱਗੇ ਹੋਏ ਸੂਫੀ ਫਕੀਰ ਸਾਂਈ ਮੀਆਂ ਮੀਰ (ਮੀਰ ਮੁਅਈਨ-ਉਲ-ਅਸਲਮ) ਜੀ ਪਾਸੋਂ ਜਨਵਰੀ 1588 ਈ. ਨੂੰ ਰਖਵਾਈ। ਬੜੇ ਥੋੜ੍ਹੇ ਸਮੇਂ ਵਿੱਚ ਹੀ ਹਰਿਮੰਦਰ ਸਾਹਿਬ ਜੀ ਦੀ ਸਪੂੰਰਨਤਾ ਹੋ ਗਈ। ਮੰਦਰ ਤਾਂ ਉਸ ਸਮੇਂ ਅਤੇ ਹੁਣ ਵੀ ਬਹੁਤ ਹਨ ਜੋ ਦੇਵੀ, ਦੇਵਤਿਆਂ, ਅਵਤਾਰਾਂ ਦੇ ਮੰਦਰ ਕਹਿਲਾਉਂਦੇ ਹਨ। ਹਰੀ ਦਾ ਮੰਦਰ ਕੇਵਲ ਸ੍ਰੀ ਗੁਰੂ ਅਰਜਨ ਜੀ ਨੇ ਹੀ ਸਾਜਿਆ। ਜਿਵੇਂ ਹਰੀ ਸਾਰਿਆ ਦਾ ਸਾਂਝਾ ਹੈ, ਤਿਵੇਂ ਹਰਿਮੰਦਰ ਦੇ ਚੌਹਾਂ ਦਿਸ਼ਾਂ ਵਿੱਚ ਚਾਰ ਦਰਵਾਜੇ ਸਥਾਪਤ ਕਰਕੇ, ਚਾਰੇ ਵਰਨਾਂ, ਚਾਰੇ ਚੱਕਾਂ ਲਈ ਸਰਬ-ਸਾਂਝੀ ਮਨੁੱਖਤਾਂ ਨੂੰ ਬਿਨਾਂ ਵਿਤਕਰੇ-ਭਿੰਨ ਭੇਦ, ਚਾਰੇ ਪਦਾਰਥ ਪ੍ਰਾਪਤ ਕਰਨ ਅਤੇ ਚਾਰ ਅੱਖਰਾਂ ਦੇ ਜਾਪ ਕਰਨ ਲਈ ਸਰਬ ਸਾਂਝਾ ਤੀਰਥ ਸਥਾਨ ਪ੍ਰਦਾਨ ਕੀਤਾ।

ਜਿੱਥੇ ਸਤਿਗੁਰੂ ਜੀ ਨੇ ਹਰਿਮੰਦਰ ਸਾਹਿਬ ਦੀ ਸਿਰਜਣਾ ਅਤੇ ਅੰਮ੍ਰਿਤ ਸਰੋਵਰ ਨੂੰ ਪੱਕਾ ਕਰਨ ਦਾ ਕਾਰਜ ਕੀਤਾ ਉਥੇ ਸਤਿਗੁਰ ਜੀ ਨੇ ਤਰਨ ਤਾਰਨ, ਕਰਤਾਰਪੁਰ (ਜਲੰਧਰ) ਦੇ ਨਗਰ ਆਪਣੇ ਹੱਥੀਂ ਵਸਾਏ। ਬੇਅੰਤ ਖੂਹ, ਤਿੰਨ ਹਰਟੇ ਅਤੇ ਛੇ-ਹਰਟੇ, ਗੁਰੂ ਕਾ ਬਾਗ, ਅਨੇਕਾਂ ਦਵਾਖ਼ਾਨੇ ਅਤੇ ਕੋਹੜੀਘਰ ਲੋੜਵੰਦਾਂ ਲਈ ਸਥਾਪਤ ਕੀਤੇ।

ਸਭ ਤੋਂ ਵੱਡਾ ਕਾਰਜ ਜੋ ਆਪ ਜੀ ਨੇ ਕੀਤਾ, ਉਹ ਆਪਣੀ ਹਾਜ਼ਰੀ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਜਿਸ ਵਿੱਚ ਪਹਿਲੇ, ਦੂਜੇ, ਤੀਜੇ, ਚੌਥੇ ਸਤਿਗੁਰਾਂ ਅਤੇ ਆਪ ਜੀ ਨੇ ਆਪਣੀ ਬਾਣੀ ਅੰਕਿਤ ਕਰਕੇ ਪੰਦਰਾਂ ਭਗਤਾਂ, ਗਿਆਰਾਂ ਭੱਟਾਂ, ਚਾਰ ਗੁਰਸਿੱਖਾਂ ਦੀ ਬਾਣੀ ਭਾਈ ਗੁਰਦਾਸ ਜੀ ਪਾਸੋਂ ਸੰਪਾਦਿਤ ਕਰਵਾ ਕੇ ਇਲਾਹੀ ਫੁਰਮਾਨ ਰੂਪੀ ਗੁਰਬਾਣੀ ਨੂੰ ਮਿਲਗੋਭਾ ਹੋਣ ਤੋਂ ਬਚਾ ਲਿਆ।

ਸੰਸਾਰ ਵਿੱਚ ਕੋਈ ਵੀ ਐਸਾ ਧਰਮ ਗ੍ਰੰਥ ਨਹੀਂ ਹੈ, ਜਿਸ ਨੂੰ ਉਸ ਸਮੇਂ ਦੇ ਪੀਰਾਂ, ਅਵਤਾਰਾਂ ਨੇ ਆਪਣੀ ਹਾਜ਼ਰੀ ਵਿੱਚ ਸੰਪਾਦਿਤ ਕਰਾਇਆ ਹੋਵੇ। ਸੈਂਕੜੇ ਸਾਲਾਂ ਤੋਂ ਬਾਅਦ ਉਨ੍ਹਾਂ ਦੇ ਪੈਰੋਕਾਰਾਂ ਨੇ ਆਪਣੀ ਸਿਮ੍ਰਤੀ ਦੁਆਰਾ ਲਿਖੇ ਹਨ, ਜਿਨ੍ਹਾਂ ਵਿੱਚ ਕਾਫੀ ਤੋਂ ਜਿਆਦਾ ਵਾਧਾ-ਘਾਟਾ ਹੋ ਚੁੱਕਾ ਹੈ।

ਕੇਵਲ ਤੇ ਕੇਵਲ ਸੰਸਾਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੀ ਸਰੂਪ ਹੈ, ਜਿਸਨੂੰ ਸਤਿਗੁਰ ਜੀ ਨੇ ਆਪਣੀ ਦੇਖ ਰੇਖ ਵਿੱਚ ਆਪਣੇ ਅਨਿਨ ਗੁਰਸਿਖ ਭਾਈ ਗੁਰਦਾਸ ਜੀ ਦੇ ਮੁਬਾਰਕ ਹਸਤ ਕਮਲਾਂ ਨਾਲ ਸੰਪਾਦਿਤ ਕਰਾਇਆ ਅਤੇ ਮੁੜ ਖੁਦ ਆਪ ਸਾਰੀ ਲਿਖਤ ਦੀ ਸੁਧਾਈ ਕੀਤੀ। ਇਹ ਸਾਰਾ ਕਾਰਜ ੧੬੬੧ ਬਿਕਰਮੀ ਭਾਦਰੋਂ ਵੱਦੀ ਏਕਮ ਨੂੰ ਸੰਪੂਰਨ ਹੋਇਆ। ਪੰਦਰਾਂ ਦਿਨਾਂ ਵਿੱਚ ਜਿਲਦ ਬੰਨ੍ਹਣ ਦਾ ਕਾਰਜ ਸੰਪੂਰਨ ਹੋਣ ਉਪਰੰਤ ਆਪ ਜੀ ਨੇ ਬੜੇ ਅਦਬ ਅਤੇ ਸਤਿਕਾਰ ਨਾਲ ਰਾਮਸਰ ਸਾਹਿਬ ਜੀ ਦੇ ਅਸਥਾਨ ਤੋਂ ਬਾਬਾ ਬੁਢਾ ਜੀ ਦੇ ਸੀਸ ਤੇ ਸੁਸ਼ੋਭਤ ਕਰਕੇ ਆਪ ਚੌਰ ਕਰਦੇ ਸਾਰੀ ਸੰਗਤ ਸਮੇਤ ਨਗਰ ਕੀਰਤਨ ਦੇ ਰੂਪ ਵਿਚ ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦਾ ਸਰੂਪ, ਸ੍ਰੀ ਹਰਿਮੰਦਰ ਸਾਹਿਬ ਵਿਖੇ ਸੁਸ਼ੋਭਤ ਕੀਤਾ ਅਤੇ ਬਾਬਾ ਬੁੱਢਾ ਜੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਸੇਵਾ ਸੰਭਾਲ ਦੀ ਸੌਂਪਣਾ ਕੀਤੀ। ਸਵੇਰ ਤੋਂ ਸ਼ਾਮ ਤਕ ਦੀ ਸਾਰੀ ਮਰਯਾਦਾ ਕਾਇਮ ਕਰਕੇ :

**ਪੋਥੀ ਪਰਮੇਸਰ ਕਾ ਥਾਨੁ ॥**
**ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥੧॥ ਰਹਾਉ ॥**

*ਸਾਰਗ ਮਹਲਾ ੫, ਪੰਨਾ ੧੨੨੬*

ਅਤੇ—

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥**

*ਨਟ ਮਹਲਾ ੪, ਪੰਨਾ ੯੮੨*

ਦੇ ਹੁਕਮਾਂ ਨੂੰ ਮੰਨਣ ਵਾਸਤੇ ਤਾਕੀਦ ਕੀਤੀ। ਪ੍ਰਮੇਸ਼ਰ ਸਰੂਪ ਗੁਰਬਾਣੀ ਦਾ ਮਨ-ਚਿੱਤ ਤੋਂ ਅਦਬ ਸਤਿਕਾਰ ਕਰਨ ਦੀ ਜਿੱਥੇ ਹਿਦਾਇਤ ਕੀਤੀ, ਉਥੇ ਖ਼ੁਦ ਆਪ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ ਸਤਿਕਾਰ ਦੇ ਪੂਰਨੇ ਪਾਏ ਅਤੇ ਫੁਰਮਾਨ ਕੀਤਾ :-

**ਮੇਰੇ ਸਰੂਪ ਤੇ ਯਾਤੇ ਹੈ ਦੀਰਘ ॥ ਸਾਹਿਬ ਜਾਨਿ ਅਦਾਇਬ ਕੈ ਹੈ ॥**

ਆਪ ਜੀ ਨੇ ਆਪਣੇ ਥੋੜ੍ਹੇ ਸਮੇਂ ਦੇ ਜੀਵਨ ਕਾਲ ਵਿੱਚ ਮਹਾਨ ਕਾਰਜ ਕਰਕੇ ਲੋਕਾਈ ਉਤੇ ਮਹਾਨ ਪਰਉਪਕਾਰ ਕੀਤੇ। ਆਪ ਨੇ ਭਰਮਾਂ-ਵਹਿਮਾਂ ਫੋਕਟ ਕਰਮ ਕਾਂਡਾਂ ਵਿੱਚੋਂ ਕੱਢ ਕੇ ਸੱਚ ਦਾ ਮਾਰਗ ਰੋਸ਼ਨ ਕੀਤਾ। ਜਿਵੇਂ ਸ੍ਰੀ ਗੁਰੂ ਰਾਮਦਾਸ ਜੀ ਦਾ ਗਉੜੀ ਵਾਰ ਵਿੱਚ ਫੁਰਮਾਨ ਹੈ :-

**ਵਿਚਿ ਸਚੇ ਕੂੜੁ ਨ ਗਡਈ ਮਨਿ ਵੇਖਹੁ ਕੋ ਨਿਰਜਾਸਿ ॥**

*ਗਉੜੀ ਸਲੋਕ ਮਹਲਾ ੩, ਪੰਨਾ ੩੧੪*

ਅਤੇ—

**ਜਿਨਾ ਅੰਦਰਿ ਕੂੜੁ ਵਰਤੈ ਸਚੁ ਨ ਭਾਵਈ ॥**
**ਜੇ ਕੋ ਬੋਲੈ ਸਚੁ ਕੂੜਾ ਜਲਿ ਜਾਵਈ ॥**

*ਸੋਰਠ ਵਾਰ ਮਹਲਾ ੪, ਪੰਨਾ ੬੪੬*

ਸੱਚ ਕਹਿਣਾ, ਸੱਚ ਸੁਣਨਾ, ਸੱਚ ਨੂੰ ਕਮਾਉਣਾ ਬਹੁਤ ਔਖਾ ਹੈ, ਫਿਰ ਖਾਸ ਕਰਕੇ ਜਿਸਦੇ ਪਾਸ ਤਾਕਤ ਹੋਵੇ, ਉਸ ਨੂੰ ਸੱਚ ਦੀ ਅਵਾਜ਼ ਸੁਣਨੀ ਅਤੇ ਸਹਾਰਨੀ ਬਹੁਤ ਹੀ ਬਿਖਮ ਹੈ। ਖਾਸ ਕਰ ਰਾਜਨੀਤਿਕ ਬੰਦੇ ਨੂੰ ਉਤਨਾ ਖ਼ਤਰਾ ਫੌਜਾਂ ਜਾਂ ਆਪਣੇ ਦੁਸ਼ਮਣਾਂ ਤੋਂ ਨਹੀਂ ਹੁੰਦਾ ਜਿੰਨਾਂ ਖਤਰਾ ਉਸਨੂੰ ਸੱਚ ਤੋਂ ਮਹਿਸੂਸ ਹੁੰਦਾ ਹੈ। ਰਾਜਸੀ ਲੋਕ ਹਮੇਸ਼ਾ ਸੱਚ ਨੂੰ ਦਬਾਉਣ ਦਾ ਯਤਨ ਕਰਦੇ ਹਨ। ਸੋ ਇਸੇ ਤਰ੍ਹਾਂ ਦਿਨੋ-ਦਿਨ ਹੋ ਰਿਹਾ ਸੱਚ ਦਾ ਵਾਧਾ ਉਸ ਸਮੇਂ ਦੇ ਹੁਕਮਰਾਨ ਜਹਾਂਗੀਰ ਨੂੰ ਨਹੀਂ ਭਾਉਂਦਾ ਸੀ। ਉਹ ਮਹਿਸੂਸ ਕਰਦਾ ਸੀ ਕਿ ਇਹ ਵਧ ਰਹੀ ਸੱਚ ਦੀ ਅਵਾਜ਼ ਕਿਸੇ ਦਿਨ ਉਸਦੇ ਤਖ਼ਤ ਵਾਸਤੇ ਖ਼ਤਰਾ ਬਣ ਸਕਦੀ ਹੈ। ਉਸ ਨੇ ਅਨੇਕਾਂ ਬਹਾਨੇ ਇਕੱਠੇ ਕਰਕੇ ਗੁਰੂ ਅਰਜਨ ਦੇਵ ਜੀ ਨੂੰ ਯਾਸਾ ਦੀਆਂ ਸਜ਼ਾਵਾਂ ਦੇ ਕੇ ਸ਼ਹੀਦ ਕਰਨ ਦਾ ਹੁਕਮ ਜਾਰੀ ਕਰ ਦਿੱਤਾ। ਚੰਦੂ ਅਤੇ ਮੁਰਤਜਾ ਖਾਨ ਨੇ ਆਪ ਜੀ ਨੂੰ ਅਤਿਅੰਤ ਤਸੀਹੇ ਦੇ ਕੇ 30 ਮਈ 1606 ਈ. ਨੂੰ ਸ਼ਹੀਦ ਕਰ ਦਿੱਤਾ।

ਗੁਰੂ ਅਰਜਨ ਦੇਵ ਜੀ ਨੇ ਅੰਮ੍ਰਿਤਸਰ ਵਿਖੇ ਗ੍ਰਿਫਤਾਰੀ ਦੇਣ ਤੋਂ ਪਹਿਲਾਂ ਗੁਰਤਾ ਗੱਦੀ ਦੀ ਜਿੰਮੇਵਾਰੀ ਬਾਬਾ ਬੁੱਢਾ ਜੀ ਰਾਹੀਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਸੌਂਪ ਕੇ ਪਹਿਲਾਂ ਹੀ ਤਾਕੀਦ ਕਰ ਦਿੱਤੀ ਸੀ "ਬੇਟਾ, ਸਰੀਰ ਹੈ ਛੁਟਣਾ ਸਹਿਸਾ ਨਹੀਂ ਕੋਈ" ਬਿਖੜੇ ਸਮੇਂ ਆ ਰਹੇ ਹਨ। ਬਦੀ ਦੀਆਂ ਤਾਕਤਾਂ ਮਨੁੱਖਤਾ ਨੂੰ ਹੜੱਪਣ ਲਈ ਤਿਆਰ ਹਨ। ਗੁਰੂ ਨਾਨਕ ਦੇ ਘਰ ਨੇ ਪ੍ਰੇਮ, ਅਣਖ ਤੇ ਅਜ਼ਾਦੀ ਦੀ ਰਖਵਾਲੀ ਕਰਨੀ ਹੈ। ਜੇ ਜਰਵਾਣੇ ਸ਼ਾਂਤਮਈ ਢੰਗ ਨਾਲ ਨ ਸਮਝਣ ਤਾਂ ਜਿਹੜੀ ਬੋਲੀ (ਸ਼ਸਤਰ ਦੀ) ਉਹ ਸਮਝਦੇ ਹਨ, ਉਸੇ ਨਾਲ ਉਨ੍ਹਾਂ ਨੂੰ ਸਿੱਧੇ ਰਸਤੇ ਪਾਉਣਾ। ਸ੍ਰੀ ਗੁਰੂ ਹਰਿਗੋਬਿੰਦ ਜੀ ਨੇ ਮੀਰੀ ਅਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਅਤੇ ਜ਼ੁਲਮ ਦਾ ਟਾਕਰਾ ਸ਼ਸ਼ਤਰਾਂ ਨਾਲ ਕਰਨ ਦੀ ਪ੍ਰੰਪਰਾ ਤੋਰਦੇ ਹੋਏ ਗੁਰੂ ਨਾਨਕ ਦੇ ਤਖਤ ਦੇ ਵਾਰਸ ਬਣੇ :

**ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ ॥**
**ਅਰਜਨ ਕਾਇਆ ਪਲਟਿਕੈ ਮੂਰਤਿ ਹਰਗੋਬਿੰਦ ਸਵਾਰੀ ॥**

*ਵਾਰ ੧, ਪਉੜੀ ੪੮*

ਗੁਰੂ ਅਰਜਨ ਦੇਵ ਜੀ ਦੀ ਮਹਾਨ ਸਖਸ਼ੀਅਤ ਪ੍ਰਥਾਇ ਬਲਵੰਡ ਜੀ ਨੇ ਫੁਰਮਾਨ ਕੀਤਾ ਹੈ, ਕਿ ਗੁਰੂ ਨਾਨਕ ਦੇਵ ਜੀ ਦੀ ਜੋਤ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਰੂਪ ਵਿੱਚ ਬਿਰਾਜ ਰਹੀ ਹੈ। ਸੂਰਜ ਚੜ੍ਹਨ ਤੋਂ ਆਥਣ ਤੱਕ ਭਾਵ ਸਾਰੇ ਸੰਸਾਰ ਅਤੇ ਚੌਹਾਂ ਚੱਕਾਂ ਵਿੱਚ ਆਪ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਗਿਆਨ ਦਾ ਪ੍ਰਕਾਸ਼ ਕਰ ਦਿੱਤਾ ਹੈ :-

**ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥**
**ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥**

*ਟਿਕੇ ਦੀ ਵਾਰ ਪੰਨਾ ੯੬੮*

ਭੱਟ ਮਥਰਾ ਜੀ ਨੇ ਆਪ ਜੀ ਦੀ ਸਖਸ਼ੀਅਤ ਦੀ ਜਹਾਜ ਨਾਲ ਤੁਲਣਾ ਦਿੱਤੀ ਹੈ :-

**ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਟਿ ਲਗਿ ਬਿਤਰਹੁ ॥੨॥**

*ਸਵਈਏ ਮਹਲੇ ਪੰਜਵੇ ਕੇ ਪੰਨਾ ੧੪੦੮*

ਅਤੇ —

**ਤਤੁ ਬਿਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥**

**ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥**

*ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੯*

ਜਿੱਥੇ ਭੱਟਾਂ ਦੀ ਦ੍ਰਿਸ਼ਟੀ ਵਿੱਚ ਕਲਯੁਗ ਦੇ ਘੋਰ ਭਵਜਲ ਵਿੱਚੋਂ ਗੁਰੂ ਅਰਜਨ ਦੇਵ ਜੀ ਜੀਵਾਂ ਦੇ ਨਿਸਤਾਰੇ ਲਈ ਜਹਾਜ ਸਮਾਨ ਹਨ, ਉਥੇ ਗੁਰੂ ਅਰਜਨ ਦੇਵ ਜੀ ਦਾ ਸਿਮਰਨ ਕਰਨ ਨਾਲ ਗਰਭ ਜੂਨਾਂ ਤੋਂ ਛੁਟਕਾਰਾ ਪ੍ਰਾਪਤ ਹੋ ਜਾਂਦਾ ਹੈ, ਕਿਉਂਕਿ ਗੁਰੂ ਅਰਜਨ ਦੇਵ ਜੀ ਅਤੇ ਪ੍ਰਭੂ ਹਰੀ ਵਿੱਚ ਭੋਰਾ ਜਿੰਨਾ ਵੀ ਭੇਦ ਨਹੀਂ ਹੈ। ਮਥਰਾ ਜੀ ਫੁਰਮਾਉਂਦੇ ਹਨ–

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥**

**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ ॥੧॥**

*ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੯*

## ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰਬਾਣੀ ਵਿੱਚ ਮੁੱਖ ਉਪਦੇਸ਼

ਸੰਸਾਰ ਵਿੱਚ ਹਰ ਮਨੁੱਖ ਸੁੱਖ ਚਾਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖ ਦੀ ਪ੍ਰਾਪਤੀ ਦਾ ਸਾਧਨ ਕੇਵਲ ਨਾਮ ਹੀ ਦਰਸਾਇਆ ਹੈ। ਨਾਮ ਸਿਮਰਨ ਦੁਆਰਾ ਜਿੱਥੇ ਸਰੀਰਕ ਦੁੱਖ ਦੂਰ ਹੁੰਦੇ ਹਨ, ਉਥੇ ਪਰਿਵਾਰ ਵਿੱਚ ਸ਼ਾਂਤੀ ਅਤੇ ਆਤਮਾਂ ਸਦੀਵੀ ਅਨੰਦਤ ਅਵਸਥਾ ਨੂੰ ਮਾਣਦੀ ਹੈ। ਸੁਖਮਨੀ ਸਾਹਿਬ ਜੀ ਦੀ ਬਾਣੀ ਦਾ ਅਰੰਭ ਹੀ ਆਪ ਜੀ ਨੇ ਸਿਮਰਨ ਤੋਂ ਕੀਤਾ ਹੈ :–

**ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥**

**ਕਲਿ ਕਲੇਸ ਤਨ ਮਾਹਿ ਮਿਟਾਵਉ ॥**

ਤਥਾ—

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥**

**ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥**

*ਗਉੜੀ ਸੁਖਮਨੀ ਮਹਲਾ ੫, ਪੰਨਾ ੨੬੨*

ਨਾਮ ਹੀ ਲੋਕ–ਪ੍ਰਲੋਕ ਵਿੱਚ ਸਹਾਇਤਾ ਕਰਨ ਵਾਲਾ ਹੈ :–

**ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥**
**ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥**

*ਗਉੜੀ ਸੁਖਮਨੀ ਮ: ੫, ਪੰਨਾ ੨੬੪*

ਨਾਮ ਜਪ ਵਿੱਚ ਸਫਲਤਾ ਪ੍ਰਾਪਤ ਕਰਨ ਲਈ :-

**ਬਾਰੰ ਬਾਰ ਬਾਰ ਪ੍ਰਭੁ ਜਪੀਐ ॥** *ਗਉੜੀ ਸੁਖਮਨੀ ਮ: ੫, ਪੰਨਾ ੨੮੬*

ਦਾ ਸੰਦੇਸ਼ ਹੈ। ਜਿੱਥੇ ਇਕ ਅਕਾਲ ਪੁਰਖ ਦਾ ਨਾਮ ਜਪਣ ਦੀ ਤਾਕੀਦ ਹੈ ਉਥੇ :-

**ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ ॥**
**ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ ॥**

*ਰਾਗੁ ਗੂਜਰੀ ਵਾਰ ਮ: ੫, ਪੰਨਾ ੫੧੭*

ਟੇਕ ਵੀ ਇਕ ਮਾਲਕ ਦੀ ਲੈਣੀ ਹੈ, ਕਿਉਂਕਿ ਮਨੁੱਖ ਦੀ ਟੇਕ ਸਦੀਵੀ ਨਹੀਂ ਹੈ :-

**ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ ॥** *ਗਉੜੀ ਸੁਖਮਨੀ ਮਹਲਾ ੫, ਪੰਨਾ ੨੮੧*

ਸਾਰੇ ਦੁਖਾਂ ਦਾ ਮੂਲ ਅਤੇ ਪ੍ਰਭੂ ਨਾਲੋਂ ਵਿਛੋੜੇ ਦਾ ਕਾਰਣ ਕੇਵਲ ਪ੍ਰਭੂ ਨੂੰ ਵਿਸਰ ਜਾਣਾ ਹੀ ਆਪ ਜੀ ਨੇ ਗੁਰਬਾਣੀ ਵਿੱਚ ਦਰਸਾਇਆ ਹੈ :-

**ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥**
**ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥**

*ਬਾਰਹ ਮਾਹਾ ਮਾਝ ਮਹਲਾ ੫, ਪੰਨਾ ੧੩੫*

ਆਪ ਜੀ ਦੀ ਦ੍ਰਿਸ਼ਟੀ ਵਿੱਚ ਜੋ ਸੱਚੇ ਦੇ ਨਾਮ ਨੂੰ ਵਿਹਾਝਦਾ ਹੈ, ਉਹ ਹੀ ਅਸਲੀ ਸ਼ਾਹ ਹੈ-

**ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ।.**

*ਗਉੜੀ ਬਾਵਨ ਅਖਰੀ ਮਹਲਾ ੫, ਪੰਨਾ ੨੫੦*

ਆਪ ਜੀ ਦੀ ਦ੍ਰਿਸ਼ਟੀ ਵਿੱਚ ਜਿਸ ਮਨੁੱਖ ਨੇ ਸੰਸਾਰ ਵਿੱਚ ਆ ਕੇ ਆਪਣੇ ਜੀਵਨ ਦੇ ਮਨੋਰਥ ਨੂੰ ਨਹੀਂ ਜਾਣਿਆ, ਉਸ ਵਿੱਚ ਅਤੇ ਪਸ਼ੂਆਂ ਵਿੱਚ ਕੋਈ ਅੰਤਰ ਨਹੀਂ :-

**ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥**

*ਗਉੜੀ ਬਾਵਨ ਅਖਰੀ ਮਹਲਾ ੫, ਪੰਨਾ ੨੫੧*

ਮਨੁੱਖਾ ਜੀਵਨ ਦਾ ਪ੍ਰਯੋਜਨ ਕੀ ਹੈ ? ਗੋਬਿੰਦ ਦੇ ਨਾਲ ਮਿਲਣਾ:-

**ਭਈ ਪਰਾਪਤਿ ਮਾਨੁਖ ਦੇਹੁਰੀਆ ॥**

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥** ਆਸਾ ਮ: ੫, ਪੰਨਾ ੧੨

ਸੰਸਾਰ ਵਿੱਚ ਆਉਣਾ ਕਿੰਨ੍ਹਾ ਦਾ ਸਫਲ ਹੈ ? ਜੋ ਆਪਣੀ ਰਸਨਾ ਨਾਲ ਪ੍ਰਭੂ ਦਾ ਨਾਮ ਜਪਦਾ ਹੈ :-

**ਆਇਆ ਸਫਲ ਤਾਹੂ ਕੋ ਗਨੀਐ ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥**

*ਗਉੜੀ ਬਾਵਨ ਅਖਰੀ ਮਹਲਾ ੫, ਪੰਨਾ ੨੫੨*

ਆਪ ਜੀ ਦੀ ਦ੍ਰਿਸ਼ਟੀ ਵਿੱਚ ਸੁੰਦਰ ਕੌਣ ਹਨ ? ਜੋ ਸਤਿ ਸੰਗਤ ਵਿੱਚ ਬੈਠ ਕੇ ਨਾਮ ਜਪਦੇ ਹਨ :-

**ਸੇਈ ਸੁੰਦਰ ਸੋਹਣੇ ॥ ਸਾਧਸੰਗਿ ਜਿਨ ਬੈਹਣੇ ॥**

*ਮਾਝ ਮਹਲਾ ੫, ਪੰਨਾ ੧੩੨*

ਸਾਰੀਆਂ ਸਿਆਣਪਾਂ ਦਾ ਤਿਆਗ ਕਰਕੇ ਕਰਤੇ ਦੀ ਸਿਫਤ ਸਲਾਹ ਕਰਨੀ ਹੈ:-

**ਮਨ ਮੇਰੇ ਕਰਤੇ ਨੋ ਸਾਲਾਹਿ ॥**

**ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ ॥੧ ॥**

*ਸਿਰੀ ਰਾਗੁ ਮਹਲਾ ੫, ਪੰਨਾ ੪੩*

ਸੰਸਾਰ ਵਿੱਚ ਵੱਡਾ ਕੌਣ ਹੈ ? ਸੰਸਾਰ ਵਿੱਚ ਮਾਇਆਧਾਰੀ ਵੱਡਾ ਨਹੀਂ ਹੈ, ਵੱਡਾ ਉਹ ਹੈ, ਜਿਸ ਨੇ ਆਪਣੀ ਸੁਰਤ ਪ੍ਰਭੂ ਨਾਮ ਵਿੱਚ ਜੋੜੀ ਹੈ :-

**ਕਉਨ ਵਡਾ ਮਾਇਆ ਵਡਿਆਈ ॥**

**ਸੋ ਵਡਾ ਜਿਨਿ ਰਾਮ ਲਿਵ ਲਾਈ ॥੧ ॥** *ਗਉੜੀ ਮਹਲਾ ੫, ਪੰਨਾ ੧੮੮*

ਜਿਹੜਾ ਗਰੀਬਾਂ, ਲਾਚਾਰਾਂ ਉੱਤੇ ਕ੍ਰੋਪੀ ਕਰਦਾ ਹੈ, ਪ੍ਰਮੇਸ਼ਰ ਉਸ ਨੂੰ ਸਜਾ ਦੇ ਕੇ ਅੱਗ ਵਿੱਚ ਸਾੜਦਾ ਹੈ। ਇਸ ਲਈ ਹਮੇਸ਼ਾ ਲੋੜਵੰਦ ਗਰੀਬਾਂ ਤੇ ਤਰਸ ਕਰਨਾ ਚਾਹੀਦਾ ਹੈ :-

**ਗਰੀਬਾ ਉਪਰਿ ਜਿ ਖਿੰਜੈ ਦਾੜੀ ॥**

**ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥**

*ਗਉੜੀ ਮਹਲਾ ੫, ਪੰਨਾ ੧੯੯*

□□□

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਤਿਆਗ ਮੱਲ ਜੀ, ਜੰਗ ਵਿੱਚ ਤੇਗ ਦੇ ਜੌਹਰ ਦਿਖਾਉਣ ਕਰਕੇ ਆਪਦਾ ਨਾਮ ਤੇਗ ਬਹਾਦਰ ਰੱਖਿਆ ਗਿਆ। |
| ਪ੍ਰਕਾਸ਼ ਸਮਾਂ | : | 1 ਅਪ੍ਰੈਲ 1621ਈ. |
| ਪ੍ਰਕਾਸ਼ ਅਸਥਾਨ | : | ਗੁਰੂ ਕੇ ਮਹਿਲ, ਅੰਮ੍ਰਿਤਸਰ ਸਾਹਿਬ |
| ਪਿਤਾ ਜੀ | : | ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ |
| ਮਾਤਾ ਜੀ | : | ਮਾਤਾ ਨਾਨਕੀ ਜੀ[੧] |
| ਗੁਰੂ ਕੇ ਮਹਿਲ | : | ਮਾਤਾ ਗੁਜਰੀ ਜੀ |
| ਸੰਤਾਨ | : | (ਸ੍ਰੀ ਗੁਰੂ) ਗੋਬਿੰਦ ਸਿੰਘ ਜੀ |
| ਗੁਰਤਾ ਗੱਦੀ ਸਮਾਂ | : | 11 ਅਗਸਤ 1664 ਈ. ਬਾਬਾ ਬਕਾਲਾ ਵਿਖੇ |
| ਗੁਰਤਾ ਗੱਦੀ ਕਾਲ | : | 11 ਵਰ੍ਹੇ |
| ਜੋਤੀ ਜੋਤ ਸਮਾਉਣ ਦਾ ਸਮਾਂ | : | 11 ਨਵੰਬਰ 1675 ਈ. ਦਿੱਲੀ, ਚਾਂਦਨੀ ਚੌਂਕ ਵਿਖੇ ਸ਼ਹੀਦ ਕਰ ਦਿੱਤੇ ਗਏ। |
| ਕੁਲ ਆਯੂ | : | 54 ਵਰ੍ਹੇ |
| ਗੁਰਬਾਣੀ ਦਾ ਵੇਰਵਾ | : | 116 ਸ਼ਬਦ ਅਤੇ ਸਲੋਕ, ਜਿਨ੍ਹਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ (ਗੁਰੂ ਕੀ ਕਾਸ਼ੀ) ਦਮਦਮਾ ਸਾਹਿਬ ਵਿਖੇ ਆਦਿ ਗ੍ਰੰਥ ਸਾਹਿਬ ਵਿੱਚ ਸਮਿਲਤ ਕਰਕੇ, ਦਮਦਮੀ ਬੀੜ ਦਾ ਰੂਪ ਦਿੱਤਾ, ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ |

੧. ਸਪੁਤਰੀ ਸ੍ਰੀ ਹਰੀ ਚੰਦ ਜੀ ਬਕਾਲਾ ਨਿਵਾਸੀ

ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾ 7 ਅਕਤੂਬਰ 1708 ਈ. ਨੂੰ ਨਾਂਦੇੜ (ਮਹਾਂਰਾਸ਼ਟਰ) ਵਿਖੇ ਗੁਰਤਾ ਗੱਦੀ ਬਖਸ਼ਿਸ਼ ਕਰਕੇ ਸਮੂਹ ਸੰਸਾਰ ਨੂੰ ਜੁਗੋ-ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਖਸ਼ਿਸ਼ ਕੀਤੀ।

ਮਹਾਨ ਕਾਰਜ: ਆਪ ਜੀ ਨੇ ਸ਼ਿਵਾਲਕ ਦੀਆਂ ਪਹਾੜੀਆਂ ਦੇ ਪੈਰਾਂ ਵਿੱਚ ਦਰਿਆ ਸਤਲੁਜ ਦੇ ਕਿਨਾਰੇ 2200 ਰੁਪੈ ਨੂੰ ਮਾਖੋਵਾਲ ਪਿੰਡ ਦੀ ਧਰਤੀ ਖਰੀਦ ਕੇ ਚੱਕ ਨਾਨਕੀ ਦੀ ਨੀਂਹ 19 ਜੂਨ 1665 ਨੂੰ ਰੱਖੀ, ਜਿਸਦਾ ਨਾਮ ਬਾਅਦ ਵਿੱਚ ਸ੍ਰੀ ਅਨੰਦਪੁਰ ਸਾਹਿਬ ਰੱਖਿਆ ਗਿਆ। ਇਸੇ ਅਸਥਾਨ ਤੇ ਹੀ ਸ੍ਰੀ ਕਲਗੀਧਰ ਪਾਤਸ਼ਾਹ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ। ਜਿਸ ਅਸਥਾਨ ਤੇ ਆਪ ਜੀ ਨੇ ਇਹ ਕਾਰਜ ਸੰਪੰਨ ਕੀਤਾ ਉਹ ਜਗ੍ਹਾ ਅੱਜ-ਕੱਲ ਖ਼ਾਲਸਾ ਪੰਥ ਦਾ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਕਹਿਲਾਉਂਦੀ ਹੈ। ਦੂਸਰੇ ਆਪ ਜੀ ਨੇ *"ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ"* ਦੇ ਸਿਧਾਂਤ ਬਣਾ ਕੇ ਇਸਦਾ ਪ੍ਰਚਾਰ ਕੀਤਾ ਅਤੇ ਇਸ ਸਿਧਾਂਤ ਤੇ ਚੱਲ ਕੇ ਖੁਦ ਪੂਰਨੇ ਵਾਹੇ। ਦੂਸਰੇ ਧਰਮ ਦੀ ਆਨ-ਸ਼ਾਨ ਲਈ ਜਿਸਦੇ ਆਪ ਨਾ ਧਾਰਨੀ ਸਨ ਅਤੇ ਨਾ ਹੀ ਉਸ ਧਰਮ ਤੇ ਅਕੀਦਾ ਰਖਦੇ ਸਨ, ਫਿਰ ਵੀ ਗਰੀਬਾਂ ਮਜਲੂਮਾਂ ਤੇ ਸ਼ਰਨ ਵਿੱਚ ਆਇਆਂ ਦੀ ਲਾਜ ਪਾਲਣ ਦੇ ਬਿਰਦ ਅਧੀਨ ਆਪ ਜੀ ਨੇ ਆਪਣੇ ਸਰੀਰ ਦਾ ਬਲੀਦਾਨ ਦੇ ਦਿੱਤਾ। ਤਦ ਹੀ ਆਪ ਜੀ ਨੂੰ *'ਹਿੰਦ ਦੀ ਚਾਦਰ'* ਕਹਿਕੇ ਸਨਮਾਨਿਆ ਜਾਂਦਾ ਹੈ।

□□□

# ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

## ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ ॥

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਪ੍ਰਕਾਸ਼ 1 ਅਪ੍ਰੈਲ 1621 ਈ. ਨੂੰ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘਰ ਮਾਤਾ ਨਾਨਕੀ ਜੀ ਦੀ ਕੁੱਖੋਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਖੇ ਹੋਇਆ। ਆਪ ਜੀ ਜਨਮ ਤੋਂ ਹੀ ਅਤੀਤ ਬਿਰਤੀ ਦੇ ਧਾਰਨੀ ਸਨ, ਆਪ ਜੀ ਕੋਲ ਜੋ ਲੋੜਵੰਦ ਆਉਂਦਾ ਜਾਂ ਲੋੜਵੰਦ ਵੇਖਦੇ, ਜੋ ਕੁਛ ਵੀ ਆਪ ਪਾਸ ਮਾਇਆ ਜਾਂ ਬਸਤਰ ਹੁੰਦਾ ਉਸਨੂੰ ਦੇ ਦਿੰਦੇ।

ਆਪ ਜੀ ਦਾ ਪਹਿਲਾ ਨਾਉਂ ਤਿਆਗ ਮੱਲ ਸੀ। ਇਕ ਸਮੇਂ ਫਗਵਾੜੇ ਪਾਸ ਪਲਾਹੀ ਦੇ ਅਸਥਾਨ ਤੇ ਮੁਗਲਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਉਤੇ ਅਚਾਨਕ ਹਮਲਾ ਬੋਲ ਦਿੱਤਾ। ਆਪ ਜੀ ਮੁਗਲ ਸਿਪਾਹੀਆਂ ਨਾਲ ਐਸੀ ਸੂਰਮਗਤੀ ਨਾਲ ਜੂਝੇ, ਆਪ ਦੀ ਤੇਗ ਨੇ ਮੁਗਲਾਂ ਨੂੰ ਭਾਜੜਾਂ ਪਾ ਦਿੱਤੀਆਂ। ਗੁਰੂ ਹਰਿਗੋਬਿੰਦ ਸਾਹਿਬ ਜੀ, ਆਪ ਦੀ ਬਹਾਦਰੀ ਵੇਖ ਕੇ ਪ੍ਰਸੰਨ ਹੋਏ ਤੇ ਫੁਰਮਾਇਆ, ਤੁਸੀਂ ਤਿਆਗ ਮੱਲ ਨਹੀਂ, ਤੁਸੀਂ ਤੇ ਤੇਗ ਬਹਾਦਰ ਹੋ। ਉਸ ਸਮੇਂ ਤੋਂ ਆਪ ਜੀ ਦਾ ਨਾਮ ਤੇਗ ਬਹਾਦਰ ਪ੍ਰਚਲਤ ਹੋ ਗਿਆ।

ਆਪ ਜੀ ਨੇ ਸਾਰੀ ਆਯੂ ਉਹ ਹੀ ਉਪਦੇਸ਼ ਦਿੱਤਾ, ਜਿਸ ਦੀ ਆਪ ਜੀ ਨੇ ਆਪਣੇ ਜੀਵਨ ਵਿੱਚ ਕਮਾਈ ਕੀਤੀ। ਆਪਣੇ ਬਚਪਨ ਦੇ ਇਕ ਸਾਥੀ ਨੂੰ ਉਨਾਂ ਚਿਰ ਗੁੜ ਛੱਡਣ ਲਈ ਨਹੀਂ ਕਿਹਾ, ਜਿੰਨਾਂ ਚਿਰ ਆਪ ਨੇ ਖੁਦ ਗੁੜ ਖਾਣਾ ਨਹੀਂ ਛੱਡ ਦਿੱਤਾ।

ਤੇਰਾਂ ਸਾਲ ਦੀ ਉਮਰ ਵਿੱਚ ਆਪ ਦਾ ਵਿਆਹ ਭਾਈ ਲਾਲ ਚੰਦ, ਕਰਤਾਰਪੁਰ (ਜਲੰਧਰ) ਨਿਵਾਸੀ ਦੀ ਪੁੱਤਰੀ (ਮਾਤਾ) ਗੁਜਰੀ ਜੀ ਨਾਲ ਹੋਇਆ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਤਾ ਗੱਦੀ ਦੀ ਸੌਂਪਣਾ, ਜਦੋਂ ਗੁਰੂ ਹਰਿ ਰਾਇ ਜੀ ਨੂੰ ਕਰ ਦਿੱਤੀ ਤਾਂ ਆਪ ਜੀ ਨੂੰ ਸਤਿਗੁਰੂ ਜੀ ਨੇ ਬਾਬੇ ਬਕਾਲੇ ਜਾ ਕੇ ਰਹਿਣ ਲਈ ਹੁਕਮ ਕਰ ਦਿੱਤਾ। ਆਪ ਜੀ, ਮਾਤਾ ਨਾਨਕੀ ਜੀ ਅਤੇ ਸ੍ਰੀ ਗੁਜਰੀ ਜੀ ਸਮੇਤ ਆਪਣੇ ਨਾਨਕੇ ਪਿੰਡ ਬਕਾਲੇ ਆ ਗਏ। ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਬਕਾਲੇ ਨੂੰ ਜਾਣ ਲੱਗਿਆਂ ਆਪ ਜੀ ਨੂੰ ਇੱਕ ਕਟਾਰ ਅਤੇ ਪੋਥੀ ਬਖਸ਼ੀ ਅਤੇ ਹੁਕਮ ਕੀਤਾ ਸਮੇਂ ਨਾਲ ਗੁਰਤਾ ਗੱਦੀ ਤੁਹਾਡੇ ਹੀ ਘਰ ਆ ਜਾਵੇਗੀ।

ਆਪ ਜੀ ਨੇ ਬਕਾਲੇ ਜਾ ਕੇ ਧਰਤੀ ਵਿੱਚ ਭੋਰਾ ਪੁੱਟ ਲਿਆ। ਉਸ ਵਿੱਚ ਬੈਠ 26 ਸਾਲ 9 ਮਹੀਨੇ 13 ਦਿਨ ਐਸੀ ਪ੍ਰਭੂ ਸਿਮਰਨ ਦੀ ਅਤੁੱਟ ਕਮਾਈ ਕੀਤੀ ਜਿਸਦੀ ਮਿਸਾਲ ਕਿਧਰੇ ਢੂੰਡਿਆਂ ਵੀ ਨਹੀਂ ਮਿਲਦੀ।

ਜਦੋਂ ਦਿੱਲੀ ਵਿਖੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਸਰੀਰ ਅਲੋਪ ਕਰਨ ਤੋਂ ਪਹਿਲਾਂ ਤਿੰਨ ਵਾਰੀ ਗੋਲਾਕਾਰ ਹੱਥ ਘੁੰਮਾਇਆ ਅਤੇ ਹੁਕਮ ਕੀਤਾ 'ਬਾਬਾ ਬਕਾਲੇ' ਅਤੇ ਨਾਲ ਹੀ ਸੀਸ ਝੁਕਾਇਆ। ਇਧਰ ਬਾਬੇ ਬਕਾਲੇ ਸੋਢੀਆਂ ਨੇ ਆਪਣੇ ਆਪ ਨੂੰ ਗੁਰੂ ਪ੍ਰਗਟ ਕਰਨ ਲਈ 22 ਮੰਜੀਆਂ ਲਾ ਲਈਆਂ ਅਤੇ ਆਪੋ-ਆਪਣੇ ਮਸੰਦਾਂ ਰਾਹੀਂ ਲੋਕਾਂ ਨੂੰ ਗੁੰਮਰਾਹ ਕਰਨ ਲੱਗ ਪਏ।

ਭਾਈ ਮੱਖਣ ਸ਼ਾਹ ਜੋ ਬਹੁਤ ਵੱਡਾ ਵਪਾਰੀ ਸੀ, ਉਸ ਦਾ ਮਾਲ ਨਾਲ ਲੱਦਿਆ ਜਹਾਜ ਸੂਰਤ ਦੀ ਬੰਦਰਗਾਹ ਉਤੇ ਬਰੇਤੀ ਵਿੱਚ ਫਸ ਗਿਆ। ਸਾਰੇ ਹੀਲੇ ਕਰਨ ਉਪਰੰਤ ਵੀ ਕਿਨਾਰੇ ਨਾ ਲੱਗਾ। ਉਸਨੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਧਿਆਨ ਧਰ ਕੇ ਦਸਵੰਧ ਅਤੇ 500 ਮੋਹਰ ਦੀ ਸੁੱਖਣਾ ਕੀਤੀ। ਗੁਰੂ ਮਿਹਰ ਨਾਲ ਬੇੜਾ ਕਿਨਾਰੇ ਲੱਗ ਗਿਆ। ਮਾਲ ਵੇਚਣ ਉਪਰੰਤ ਮੱਖਣ ਸ਼ਾਹ ਦਸਵੰਧ ਅਤੇ ਸੁੱਖਣਾ ਦੀ ਮਾਇਆ ਲੈ ਕੇ ਦਿੱਲੀ ਪੁੱਜਾ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦੇ ਜੋਤੀ ਜੋਤ ਸਮਾਉਣ ਅਤੇ ਉਨ੍ਹਾਂ ਵੱਲੋਂ ਗੁਰੂ ਦਾ ਬਾਬੇ ਬਕਾਲੇ ਇਸ਼ਾਰਾ ਸੁਣ ਕੇ ਭਾਈ ਮੱਖਣ ਸ਼ਾਹ ਬਾਬੇ ਬਕਾਲੇ ਪੁੱਜਾ। ਉਥੇ 22 ਗੁਰੂ ਵੇਖ ਕੇ ਉਸਦਾ ਚਿੱਤ ਡਾਵਾਂਡੋਲ ਹੋ ਗਿਆ। ਸੱਚੇ ਗੁਰਾਂ ਦੀ ਪਰਖ ਕਰਨ ਵਾਸਤੇ ਉਸਨੇ ਸਾਰਿਆਂ ਮੋਹਰੇ ਦੋ-ਦੋ ਮੋਹਰਾਂ ਰੱਖ ਕੇ ਮੱਥਾ ਟੇਕੀ ਗਿਆ ਪਰ ਕਿਸੇ ਵਲੋਂ ਵੀ ਮਨ ਦੀ ਨਿਸ਼ਾ ਨਾ ਹੋਈ। ਅਖੀਰ ਪਤਾ ਕਰਕੇ ਭੋਰੇ ਦੇ ਅੰਦਰ ਗੁਰੂ ਤੇਗ ਬਹਾਦਰ ਸਾਹਿਬ ਜੀ ਪਾਸ ਪੁੱਜਾ। ਉਥੇ ਵੀ

ਮੱਖਣ ਸ਼ਾਹ ਨੇ ਦੋ ਮੋਹਰਾਂ ਰੱਖ ਕੇ ਮੱਥਾ ਟੇਕਿਆ ਪਰ ਜਾਣੀ-ਜਾਣ ਸੱਚੇ ਗੁਰੂ ਨੇ ਮੱਖਣ ਸ਼ਾਹ ਨੂੰ ਸੰਬੋਧਨ ਕਰਕੇ ਫੁਰਮਾਇਆ ਮੱਖਣ ਸ਼ਾਹ! ਸੁੱਖਣਾ ਤਾਂ ਪੰਜ ਸੌ ਮੋਹਰ ਤੇ ਦਸਵੰਧ ਦੀ ਸੀ, ਪਰ ਅਰਪਣ ਦੋ ਕਰ ਰਿਹਾ ਹੈਂ। ਸਤਿਗੁਰੂ ਦੇ ਬਚਨ ਸੁਣ ਕੇ ਮੱਖਣ ਸ਼ਾਹ ਗੁਰੂ ਜੀ ਦੇ ਚਰਨਾਂ ਤੇ ਡਿੱਗ ਪਿਆ। ਖ਼ਿਮਾਂ ਮੰਗੀ ਅਤੇ ਦਸਵੰਧ ਅਤੇ ਸੁੱਖਣਾ ਦੀ ਸਾਰੀ ਮਾਇਆ ਗੁਰੂ ਚਰਨਾਂ ਵਿੱਚ ਅਰਪਣ ਕਰ ਉੱਚੀ-ਉੱਚੀ ਪੁਕਾਰਦਾ ਕੋਠੇ ਤੇ ਚੱੜ੍ਹ ਕੇ ਪਲੂ ਫੇਰਨ ਲੱਗ ਪਿਆ :-

**ਭੂਲੀਏ ਸੰਗਤਿ ਸੁਨਹੁ ਸਕਾਨ ॥ ਸਤਿਗੁਰ ਲਧਾ ਮਰਦ ਮਹਾਨ ॥**
**ਗੁਰੂ ਲਾਧੋ ਰੇ ॥ ਗੁਰੂ ਲਾਧੋ ਰੇ ॥**

ਜਦੋਂ ਸਾਰੀ ਸੱਚਾਈ ਸੰਗਤਾਂ ਦੇ ਸਾਹਮਣੇ ਪ੍ਰਗਟ ਹੋ ਗਈ, ਉਸੇ ਵੇਲੇ ਗੁਰੂ ਦਰਸ਼ਨਾਂ ਦੀ ਪਿਆਸੀ ਸਾਰੀ ਸੰਗਤ ਗੁਰੂ ਤੇਗ ਬਹਾਦਰ ਸਾਹਿਬ ਜੀ ਵੱਲ ਉਮਡ ਪਈ ਅਤੇ ਦੀਵਾਨ ਸੱਜ ਗਿਆ।

ਉਧਰ ਧੀਰਮਲ ਨੇ ਸ਼ੀਹੇਂ ਮਸੰਦ ਨੂੰ ਕਹਿ ਕੇ ਆਪ ਜੀ ਦੇ ਸਰੀਰ ਨੂੰ ਨੁਕਸਾਨ ਪਹੁੰਚਾਉਣ ਲਈ ਗੋਲੀ ਵੀ ਚਲਾਈ ਪਰ ਆਪ ਜੀ ਵਾਲ-ਵਾਲ ਬਚ ਗਏ। ਫਿਰ ਵੀ ਧੀਰਮਲ ਦੇ ਮਨ ਦੀ ਈਰਖਾਲੂ ਅਗਨੀ ਸ਼ਾਂਤ ਨਾ ਹੋਈ। ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਘਰ ਦਾ ਸਾਰਾ ਸਮਾਨ ਮਸੰਦਾਂ ਨੂੰ ਨਾਲ ਲੈ ਕੇ ਲੁੱਟ ਗਿਆ ਪਰ ਧੀਰਜ ਮੇਰਾਣ (ਪਰਬਤ), ਖਿਮਾਂ ਦੇ ਪੁੰਜ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਭੋਰਾ ਜਿੰਨਾ ਵੀ ਬੁਰਾ ਨਾ ਮਨਾਇਆ।

ਜਦੋਂ ਮੱਖਣ ਸ਼ਾਹ ਨੂੰ ਇਸ ਘਟਨਾ ਦਾ ਪਤਾ ਲੱਗਾ, ਉਸ ਨੇ ਆਪਣੇ ਸਾਥੀਆਂ ਸਮੇਤ ਧੀਰਮਲ ਨੂੰ ਸਬਕ ਸਿਖਾਉਣ ਲਈ ਉਸ 'ਤੇ ਹੱਲਾ ਬੋਲ ਦਿੱਤਾ ਤੇ ਉਸ ਦਾ ਸਾਰਾ ਸਮਾਨ ਸਮੇਤ ਬੀੜ[1] ਦੇ ਖੋਹ ਲਿਆਂਦਾ ਪਰ ਧੀਰਜ ਧੁੱਜਾ ਸਤਿਗੁਰੂ ਜੀ ਨੇ ਸਾਰਾ ਧੀਰਮਲ ਦਾ ਲੁੱਟਿਆ ਹੋਇਆ ਸਮਾਨ ਵਾਪਸ ਕਰ ਦਿੱਤਾ ਤੇ ਸੰਗਤ ਨੂੰ ਹੁਕਮ ਕੀਤਾ:

**ਕਰਣੀ ਛਿਮਾ ਮਹਾ ਤਪ ਜਾਣ ॥ ਛਿਮਾ ਸਕਲ ਤੀਰਥ ਇਸ਼ਨਾਨ ॥**
**ਬਦਲੇ ਨਹੀਂ ਲੈਣੇ, ਦਰਬ ਕੇ ਕਾਜ ਗੁਰੂ ਮਹਾਰਾਜ ਨੇ ਨਹੀਂ ਇਹ ਬੈਠ ਦੁਕਾਨ ਪਾਈ ॥**

*ਗੁਰ ਬਿਲਾਸ ਪਾਤਸ਼ਾਹੀ ੧੦*

---

੧. ਸ੍ਰੀ (ਗੁਰੂ) ਗ੍ਰੰਥ ਸਾਹਿਬ ਜੀ ਦੀ ਆਦਿ ਬੀੜ

ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਬਕਾਲੇ ਤੋਂ ਕੂਚ ਕਰਨਾ ਹੀ ਮੁਨਾਸਿਬ ਸਮਝਿਆ। ਆਪ ਜੀ ਅੰਮ੍ਰਿਤਸਰ, ਤਲਵੰਡੀ ਸਾਬੋ, ਧਮਧਾਣ, ਕੀਰਤਪੁਰ ਸਾਹਿਬ ਆਏ। ਇਥੋਂ ਸਤਲੁਜ ਦਰਿਆ ਦੇ ਕਿਨਾਰੇ ਸ਼ਿਵਾਲਕ ਦੀਆਂ ਪਹਾੜੀਆਂ ਦੇ ਪੈਰਾਂ ਵਿਚ ਪਿੰਡ ਮਾਖੋਵਾਲ ਦੀ ਸਾਰੀ ਜ਼ਮੀਨ 2200/- ਰੁਪਏ ਵਿਚ ਖਰੀਦ ਕੇ 'ਚੱਕ ਨਾਨਕੀ (ਅਨੰਦਪੁਰ ਸਾਹਿਬ) ਦਾ ਟੱਕ 19 ਜੂਨ, 1665 ਈ. ਨੂੰ ਲਾਇਆ।

ਆਪ ਜੀ ਨੇ ਗੁਰਸਿੱਖੀ ਪ੍ਰਚਾਰ ਲਈ ਉਚੇਚਾ ਧਿਆਨ ਦਿੱਤਾ। ਆਪ ਜੀ ਇਸੇ ਪ੍ਰਚਾਰ ਦੀ ਖਾਤਰ ਅਨੰਦਪੁਰ ਸਾਹਿਬ ਤੋਂ ਘਨੌਲੀ, ਬਹਾਦਰਗੜ੍ਹ, ਨੌਲੱਖਾ, ਬਛੋਆਹਣਾ, ਸੰਘੇੜੀ, ਧਮਧਾਣ, ਕੁਰੂਕਸ਼ੇਤਰ ਬਾਂਗਰ ਦੇਸ਼ ਲੰਘ ਮਥੁਰਾ ਪੁੱਜੇ। ਇਥੋਂ ਸੰਗਤਾਂ ਨੂੰ ਗੁਰੂ ਉਪਦੇਸ਼ ਦ੍ਰਿੜ੍ਹ ਕਰਾਉਂਦੇ ਆਪ ਜੀ ਕਾਨਪੁਰ, ਅਲਾਹਾਬਾਦ ਹੁੰਦੇ ਪਟਨਾ ਸਾਹਿਬ ਪੁੱਜੇ। ਮਾਤਾ ਗੁਜਰੀ ਜੀ ਅਤੇ ਪਰਿਵਾਰ ਨੂੰ ਸਾਲਸ ਰਾਏ ਜੌਹਰੀ ਦੀ ਹਵੇਲੀ ਟਿਕਾਣਾ ਕਰਵਾ ਕੇ ਆਪ ਜੀ ਨੇ ਢਾਕਾ, ਅਸਾਮ, ਬੰਗਾਲ ਵਿਚ ਗੁਰਸਿੱਖੀ ਪ੍ਰਚਾਰ ਕਰਨ ਹਿੱਤ ਅੱਗੇ ਨੂੰ ਕੂਚ ਕੀਤਾ।

ਜਗਿਆਸੂਆਂ ਵੱਲੋਂ ਪ੍ਰਭੂ ਭਗਤੀ ਦੀ ਪੁੱਛ ਦੇ ਉੱਤਰ ਵਿਚ ਆਪ ਜੀ ਨੇ ਫੁਰਮਾਇਆ ਕਿ ਹਰ ਉਸ ਚੀਜ਼ ਵੱਲੋਂ ਚਿੱਤ ਨੂੰ ਹਟਾਉਣਾ ਚਾਹੀਦਾ ਹੈ, ਜਿਹੜੀ ਵਾਹਿਗੁਰੂ ਨਾਲ ਚਿੱਤ ਜੋੜਨ ਲਈ ਰੁਕਾਵਟ ਬਣਦੀ ਹੈ। ਦੂਸਰਾ ਅਸਲੀ ਭਗਤੀ ਇਹ ਹੈ ਕਿ ਪ੍ਰਭੂ ਨਾਲ ਇੰਨਾ ਸਨੇਹ ਬਣ ਜਾਵੇ ਕਿ ਬਾਕੀ ਸਭ ਕੁਝ ਭੁੱਲ ਹੀ ਜਾਵੇ। ਆਪ ਜੀ ਨੇ ਆਪਣੇ ਮੁਖਾਰਬਿੰਦ ਤੋਂ 116 ਸ਼ਬਦ ਅਤੇ ਸਲੋਕਾਂ ਦੀ ਰਚਨਾ ਕੀਤੀ। ਜਿਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਵਿਚ ਅੰਕਿਤ ਕਰਕੇ ਸੰਪੂਰਨ ਗੁਰੂ ਗ੍ਰੰਥ ਸਾਹਿਬ ਜੀ ਦਾ ਮੌਜੂਦਾ ਰੂਪ ਦਿੱਤਾ।

ਧੰਨੇ ਨਾਮ ਦੇ ਜਗਿਆਸੂ ਨੂੰ ਜੋ ਪ੍ਰਭੂ ਪ੍ਰਾਪਤੀ ਲਈ ਜੰਗਲ ਵੱਲ ਸਨਿਆਸੀ ਬਣਕੇ ਜਾ ਰਿਹਾ ਸੀ, ਸਤਿਗੁਰੂ ਜੀ ਨੇ ਘਰ ਰਹਿ ਕੇ ਬੰਦਗੀ ਕਰਨ ਦਾ ਉਪਦੇਸ਼ ਦਿੱਤਾ ਅਤੇ ਉਸ ਨੂੰ ਵਾਹਿਗੁਰੂ ਦੀ ਲਖਤਾ ਉਸ ਦੇ ਅੰਦਰ ਹੀ ਦ੍ਰਿੜ੍ਹ ਕਰਾਈ। ਆਪ ਜੀ ਨੇ ਗੁਰਬਾਣੀ ਉਚਾਰ ਕੇ ਉਸ ਨੂੰ ਸੋਧ ਬਖਸ਼ੀ :-

**ਕਾਹੇ ਰੇ ਬਨ ਖੋਜਨ ਜਾਈ ॥**
**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥੧॥ ਰਹਾਉ ॥**
**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ ॥੧॥**

**ਬਾਹਰਿ ਭੀਤਰਿ ਏਕੋ ਜਾਨਹੁ ਇਹੁ ਗੁਰ ਗਿਆਨੁ ਬਤਾਈ ॥**

**ਜਨ ਨਾਨਕ ਬਿਨੁ ਆਪਾ ਚੀਨੈ ਮਿਟੈ ਨ ਭ੍ਰਮ ਕੀ ਕਾਈ ॥੨॥੧॥**

*ਧਨਾਸਰੀ ਮ: ੯, ਪੰਨਾ ੬੮੪*

ਮਨ ਕਿਉਂ ਨਹੀਂ ਟਿਕਦਾ ? ਪ੍ਰਸ਼ਨ ਦੇ ਉੱਤਰ ਵਿੱਚ ਆਪ ਜੀ ਨੇ ਮਨ ਦੇ ਖਿੰਡਾਉ ਦਾ ਮੂਲ ਕਾਰਣ ਤ੍ਰਿਸ਼ਨਾ ਨੂੰ ਹੀ ਦਰਸਾਇਆ :-

**ਸਾਧੋ ਇਹੁ ਮਨੁ ਗਹਿਓ ਨ ਜਾਈ ॥**

**ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ ॥**

*ਗਉੜੀ ਮ: ੯, ਪੰਨਾ ੨੧੯*

ਸੁੱਖ ਦੀ ਪ੍ਰਾਪਤੀ ਨਾਮ ਸਿਮਰਨ ਦੁਆਰਾ ਦਰਸਾਈ :-

**ਹਰਿ ਕੋ ਨਾਮੁ ਸਦਾ ਸੁਖਦਾਈ ॥**

**ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥੧॥ ਰਹਾਉ ॥**

*ਮਾਰੂ ਮਹਲਾ ੯, ਪੰਨਾ ੧੦੦੮*

ਤਥਾ—

**ਸਭ ਸੁਖ ਦਾਤਾ ਰਾਮੁ ਹੈ ਦੂਸਰ ਨਾਹਿਨ ਕੋਇ ॥** *ਸਲੋਕ ਮ: ੯, ਪੰਨਾ ੧੪੨੬*

ਜੋਗੀ ਮਲੂਕ ਦਾਸ ਦੇ ਸਦੀਵੀ ਦਰਸ਼ਨ ਪ੍ਰਾਪਤੀ ਅਤੇ ਸਦੀਵੀ ਸ਼ਾਂਤੀ ਲਈ ਬੇਨਤੀ ਕਰਨ 'ਤੇ ਆਪ ਜੀ ਨੇ ਫੁਰਮਾਇਆ, **"ਗੁਰਬਾਣੀ ਪੜ੍ਹਨ ਨਾਲ ਦਰਸ਼ਨ ਪ੍ਰਾਪਤ ਹੋਣਗੇ। ਸ਼ਾਂਤੀ ਸਿਮਰਨ ਦੁਆਰਾ ਮਿਲੇਗੀ ॥"**

ਸੰਸਾਰ ਦੀ ਨਾਸ਼ਮਾਨਤਾ ਦਰਸਾਉਂਦੇ ਗੁਰੂ ਤੇਗ ਬਹਾਦਰ ਜੀ ਨੇ ਦੁਨੀਆਂ ਨੂੰ ਪਾਣੀ ਦਾ ਬੁਲਬੁਲਾ, ਰੇਤ ਦੀ ਕੰਧ ਅਤੇ ਸੁਪਨੇ ਦੇ ਉਪਮਾਨ ਵਰਤ ਕੇ ਅਸਲੀਅਤ ਦ੍ਰਿੜ੍ਹ ਕਰਾਈ ਹੈ :-

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥**

**ਇਨ ਮੈ ਕਛੁ ਸਾਚੋ ਨਹੀ ਨਾਨਕ ਬਿਨੁ ਭਗਵਾਨ ॥੨੩॥**

*ਸਲੋਕ ਮ: ੯, ਪੰਨਾ ੧੪੨੭*

**ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥**

**ਕਹਿ ਨਾਨਕ ਥਿਰੁ ਨਾ ਰਹੈ ਜਿਉ ਬਾਲੂ ਕੀ ਭੀਤਿ ॥੪੯॥**

*ਸਲੋਕ ਮ: ੯, ਪੰਨਾ ੧੪੨੯*

**ਜੈਸੇ ਜਲ ਤੇ ਬੁਦਬੁਦਾ ਉਪਜੈ ਬਿਨਸੈ ਨੀਤ ॥**
**ਜਗ ਰਚਨਾ ਤੈਸੇ ਰਚੀ ਕਹੁ ਨਾਨਕ ਸੁਨਿ ਮੀਤ ॥੨੫ ॥**

*ਸਲੋਕ ਮ: ੯, ਪੰਨਾ ੧੪੨੭*

ਮਨੁੱਖਾ ਜਨਮ ਬਹੁਤ ਕੀਮਤੀ ਹੈ। ਇਸ ਨਾਲ ਪ੍ਰਮੇਸ਼ਰ ਦਾ ਭਜਨ ਕਰਕੇ ਮਾਣਸ ਜਨਮ ਨੂੰ ਸਫਲਾ ਕਰ ਲੈਣਾ ਚਾਹੀਦਾ ਹੈ। :-

**ਸਾਧੋ ਗੋਬਿੰਦ ਕੇ ਗੁਨ ਗਾਵਉ ॥**
**ਮਾਨਸ ਜਨਮੁ ਅਮੋਲਕੁ ਪਾਇਓ**
**ਬਿਰਥਾ ਕਾਹਿ ਗਵਾਵਉ ॥੧ ॥ ਰਹਾਉ ॥** *ਗਉੜੀ ਮ: ੯, ਪੰਨਾ ੨੧੯*

ਸਾਰਾ ਕੁਝ ਪ੍ਰਭੂ ਮਾਲਕ ਦੇ ਹੀ ਹੱਥ ਹੈ। ਉਹ ਸਰਬ ਸਮਰੱਥਾ ਦਾ ਮਾਲਕ ਹੈ। ਭਿਖਾਰੀਆਂ ਨੂੰ ਰਾਜੇ ਅਤੇ ਰਾਜਿਆਂ ਨੂੰ ਭਿਖਾਰੀ, ਭਰਿਆਂ ਨੂੰ ਖ਼ਾਲੀ ਤੇ ਖ਼ਾਲੀਆਂ ਨੂੰ ਭਰਨਾ ਉਸ ਲਈ ਇੱਕ ਛਿੰਨ ਦਾ ਕੰਮ ਹੈ :-

**ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ ॥**
**ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ ॥**

*ਬਿਹਾਗੜਾ ਮ: ੯, ਪੰਨਾ ੫੩੭*

ਸੰਸਾਰ ਦੇ ਸਨਬੰਧੀਆਂ ਦੀ ਅਸਲੀਅਤ ਦਰਸਾਉਂਦੇ ਆਪ ਜੀ ਫੁਰਮਾਉਂਦੇ ਹਨ, ਕਿ ਸਾਰੇ ਸੱਜਣ ਮਿੱਤਰ, ਰਿਸ਼ਤੇਦਾਰ ਆਪਣੇ ਸੁੱਖ ਅਤੇ ਗਰਜਾਂ ਲਈ ਹੀ ਪਿਆਰ ਕਰਦੇ ਹਨ। ਜਦੋਂ ਗਰਜ ਪੂਰੀ ਨਹੀਂ ਹੁੰਦੀ ਰਿਸ਼ਤਾ ਅਤੇ ਦੋਸਤੀ ਤੋੜ ਲੈਂਦੇ ਹਨ। ਕੋਈ ਕਿਸੇ ਦਾ ਨਹੀਂ ਬਣਦਾ ਇਹ ਤਾਂ :-

**ਦਾਰਾ ਮੀਤ ਪੂਤ ਸਨਬੰਧੀ ਸਗਰੇ ਧਨ ਸਿਉ ਲਾਗੇ ॥**
**ਜਬ ਹੀ ਨਿਰਧਨ ਦੇਖਿਓ ਨਰ ਕਉ ਸੰਗੁ ਛਾਡਿ ਸਭ ਭਾਗੇ ॥੧ ॥**

*ਸੋਰਠਿ ਮ: ੯, ਪੰਨਾ ੬੩੩*

ਤਥਾ—

**ਪ੍ਰੀਤਮ ਜਾਨਿ ਲੇਹੁ ਮਨ ਮਾਹੀ ॥**
**ਅਪਨੇ ਸੁਖ ਸਿਉ ਹੀ ਜਗੁ ਫਾਂਧਿਓ ਕੋ ਕਾਹੂ ਕੋ ਨਾਹੀ ॥੧ ॥ ਰਹਾਉ ॥**

*ਸੋਰਠਿ ਮ: ੯, ਪੰਨਾ ੬੩੪*

ਮਨੁੱਖ ਲਈ ਮਾਇਕੀ ਨੀਂਦ ਤੋਂ ਜਾਗਣਾ ਬਹੁਤ ਜ਼ਰੂਰੀ ਹੈ। ਅਗਿਆਨ ਭਰਮ ਦੀ ਨੀਂਦ ਤੋਂ ਜਾਗਣ ਲਈ ਪ੍ਰਭੂ ਸਿਮਰਨ ਲਾਜ਼ਮੀ ਹੈ :-

**ਜਾਗ ਲੇਹੁ ਰੇ ਮਨਾ ਜਾਗ ਲੇਹੁ ਕਹਾ ਗਾਫਲ ਸੋਇਆ ॥**
**ਜੋ ਤਨੁ ਉਪਜਿਆ ਸੰਗ ਹੀ ਸੋ ਭੀ ਸੰਗਿ ਨ ਹੋਇਆ ॥੧॥ ਰਹਾਉ ॥**

*ਤਿਲੰਗ ਮ: ੯, ਪੰਨਾ ੭੨੬*

ਅਸਲੀ ਗਿਆਨੀ ਕੌਣ ਹੈ ? ਜਿਹੜਾ ਨਾ ਕਿਸੇ ਨੂੰ ਭੈ ਦੇਵੇ ਅਤੇ ਨਾ ਹੀ ਆਪ ਕਿਸੇ ਦੇ ਡਰ ਅਧੀਨ ਜੀਵਨ ਬਤੀਤ ਕਰੇ, ਐਸਾ ਸੁਤੰਤਰ ਜ਼ਮੀਰ ਵਾਲਾ ਅਸਲੀ ਗਿਆਨੀ ਹੈ। ਆਪ ਦਾ ਫੁਰਮਾਨ ਹੈ :-

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥**
**ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ ॥੧੬॥**

*ਸਲੋਕ ਮ: ੯, ਪੰਨਾ ੧੪੨੭*

ਆਪ ਜੀ ਦੀ ਦ੍ਰਿਸ਼ਟੀ ਵਿੱਚ ਜਿਹੜਾ ਮਨੁੱਖ ਦਿਨ-ਰਾਤ ਪ੍ਰਭੂ ਚਿੰਤਨ ਕਰਦਾ ਹੈ, ਉਸ ਵਿਚ ਅਤੇ ਪ੍ਰਮਾਤਮਾ ਵਿੱਚ ਭੋਰਾ ਜਿੰਨਾ ਵੀ ਫਰਕ ਨਹੀਂ, ਉਹ ਪ੍ਰਮਾਤਮਾ ਦਾ ਰੂਪ ਹੀ ਹੁੰਦਾ ਹੈ:-

**ਜੋ ਪ੍ਰਾਨੀ ਨਿਸਿ ਦਿਨੁ ਭਜੈ ਰੂਪ ਰਾਮ ਤਿਹ ਜਾਨੁ ॥**
**ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥**

*ਸਲੋਕ ਮ: ੯, ਪੰਨਾ ੧੪੨੭*

ਅਸਲੀ ਜੀਵਨ ਦਾ ਰਾਜ ਉਸ ਵੇਲੇ ਹੀ ਖੁੱਲ੍ਹਦਾ ਹੈ ਜਦੋਂ ਗੁਰੂ ਮਿਹਰ ਅਤੇ ਨਾਮ ਸਿਮਰਨ ਨਾਲ ਸਮਤਾ ਵਾਲੀ ਬਿਰਤੀ ਬਣ ਜਾਂਦੀ ਹੈ ਇਹ ਅਵਸਥਾ ਹੈ ਬਹੁਤ ਕਠਿਨ:-

**ਸੋਰਠਿ ਮ: ੯ ॥**

**ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ ॥**
**ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ ॥੧॥ ਰਹਾਉ ॥**
**ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭੁ ਮੋਹੁ ਅਭਿਮਾਨਾ ॥**
**ਹਰਖ ਸੋਗ ਤੇ ਰਹੈ ਨਿਆਰਉ ਨਾਹਿ ਮਾਨ ਅਪਮਾਨਾ ॥੧॥**
**ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ ॥**
**ਕਾਮੁ ਕ੍ਰੋਧੁ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮੁ ਨਿਵਾਸਾ ॥੨॥**
**ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ ॥**
**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥**

*ਪੰਨਾ ੬੩੩-੩੪*

ਸੰਸਾਰ ਨੂੰ ਸ਼ਾਂਤੀ ਦਾ ਉਪਦੇਸ਼ ਦਿੰਦੇ ਆਪ ਜੀ ਅਸਾਮ ਵਿਚ ਵਿਚਰ ਰਹੇ ਸਨ।

ਆਪ ਜੀ ਦੇ ਗ੍ਰਹਿ ਵਿਖੇ ਮਾਤਾ ਗੁਜਰੀ ਜੀ ਦੀ ਕੁੱਖੋਂ ਪਟਨਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ 22 ਦਸੰਬਰ, 1666 ਈ. ਨੂੰ ਹੋਇਆ। ਆਪ ਜੀ ਅਸਾਮ ਤੋਂ ਪਟਨੇ ਪੁੱਜੇ, ਗੋਬਿੰਦ ਰਾਏ ਜੀ ਨੂੰ ਮਿਲ ਕੇ ਪੰਜਾਬ ਅਨੰਦਪੁਰ ਸਾਹਿਬ ਆ ਗਏ।

ਇਸੇ ਸਮੇਂ ਔਰੰਗਜੇਬ ਨੇ ਆਪਣੇ ਜਬਰ ਦਾ ਕੁਹਾੜਾ ਹਿੰਦੂਆਂ ਦੇ ਧਰਮ ਨੂੰ ਮੇਟਣ ਲਈ ਚਲਾਉਣਾ ਸ਼ੁਰੂ ਕਰ ਦਿੱਤਾ ਹੋਇਆ ਸੀ। ਇਕ ਪਾਸੇ ਜਬਰੀ ਮੰਦਰ ਢਾਹੇ ਜਾ ਰਹੇ ਸਨ, ਦੂਜੇ ਪਾਸੇ ਹਿੰਦੂਆਂ ਤੇ ਜਜੀਆ ਲਗਾ ਦਿੱਤਾ। ਧਾਰਮਿਕ ਮੇਲਿਆਂ 'ਤੇ ਪਾਬੰਦੀ ਅਤੇ ਇਸਲਾਮ ਵਿਚ ਲਿਆਉਣ ਲਈ ਲਾਲਚਾਂ ਦਾ ਦੌਰ ਚਲਾ ਦਿੱਤਾ।

ਕਸ਼ਮੀਰੀ ਪੰਡਿਤਾਂ ਨੇ ਇਕੱਤਰ ਹੋ ਕੇ ਸ਼ਿਵ ਮੰਦਿਰ ਅਮਰਨਾਥ ਦੀ ਗੁਫਾ ਵਿਚ ਸ਼ਿਵ ਜੀ ਦੀ ਅਰਾਧਨਾ ਕੀਤੀ। ਅਕਾਸ਼ ਬਾਣੀ ਹੋਈ ਕਿ ਤੁਸੀਂ ਪੰਜਾਬ ਵਿੱਚ ਸਿੱਖਾਂ ਦੇ ਨੌਵੇਂ ਗੁਰੂ ਤੇਗ ਬਹਾਦਰ ਜੀ ਦੀ ਸ਼ਰਨ ਵਿਚ ਜਾਵੋ, ਉਹ ਤੁਹਾਡੀ ਬਾਂਹ ਫੜਨਗੇ। ਪੰਡਿਤ ਕਿਰਪਾ ਰਾਮ ਦੀ ਅਗਵਾਈ ਵਿੱਚ 500 ਬ੍ਰਾਹਮਣਾਂ ਦਾ ਵਫ਼ਦ ਅਨੰਦਪੁਰ ਸਾਹਿਬ ਪੁੱਜਿਆ ਅਤੇ ਧਰਮ ਰੱਖਿਆ ਲਈ ਬੇਨਤੀ ਕੀਤੀ। ਸਤਿਗੁਰੂ ਜੀ ਨੇ ਉਨ੍ਹਾਂ ਨੂੰ ਭਰੋਸਾ ਦਿੱਤਾ, ਕਿ ਜਾਉ ਸ਼ਾਹ ਨੂੰ ਕਹਿ ਦਿਉ ਕਿ ਸਾਡੇ ਆਗੂ ਗੁਰੂ ਤੇਗ ਬਹਾਦਰ ਜੀ ਹਨ, ਜੇ ਤੁਸੀਂ ਉਨ੍ਹਾਂ ਨੂੰ ਦੀਨ ਇਸਲਾਮ ਵਿੱਚ ਲੈ ਆਵੋ ਤਾਂ ਅਸੀਂ ਸਾਰੇ ਇਸਲਾਮ ਦੇ ਧਾਰਨੀ ਬਣ ਜਾਵਾਂਗੇ।

ਆਪ ਜੀ **'ਬਾਹ ਜਿਨਾ ਦੀ ਪਕੜੀਐ ਸਿਰ ਦੀਜੈ ਬਾਹ ਨ ਛੋੜੀਐ'** ਦੇ ਬਚਨ ਨੂੰ ਪੂਰਾ ਕਰਨ ਵਾਸਤੇ ਆਨੰਦਪੁਰ ਸਾਹਿਬ ਤੋਂ ਦਿੱਲੀ ਨੂੰ ਚੱਲ ਪਏ। ਆਪ ਜੀ ਸਮਾਣਾ, ਕੈਂਥਲ, ਲਖਣਮਜਾਰਾ ਹੁੰਦੇ ਆਗਰੇ ਪੁੱਜੇ। ਉਥੋਂ ਆਪ ਜੀ ਨੂੰ ਮੁਗਲ ਸਿਪਾਹੀ ਗ੍ਰਿਫ਼ਤਾਰ ਕਰਕੇ ਦਿੱਲੀ ਲੈ ਗਏ। ਆਪ ਜੀ ਦੇ ਨਾਲ ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲ ਦਾਸ ਜੀ ਨੇ ਵੀ ਗ੍ਰਿਫ਼ਤਾਰੀ ਦਿੱਤੀ। ਤਿੰਨ ਸਿੱਖ ਭਾਈ ਜੈਤਾ, ਭਾਈ ਗੁਰਦਿਤਾ ਤੇ ਭਾਈ ਊਦਾ ਜੀ ਨੂੰ ਸਤਿਗੁਰਾਂ ਪਹਿਲਾਂ ਹੀ ਆਪਣੇ ਤੋਂ ਜੁਦਾ ਕਰ ਦਿੱਤਾ ਸੀ।

ਆਪ ਜੀ ਦੇ ਅੱਗੇ ਤਿੰਨ ਸ਼ਰਤਾਂ ਰੱਖੀਆਂ, ਮੁਸਲਮਾਨ ਬਣੋ ਜਾਂ ਕਰਾਮਾਤ ਦਿਖਾਉ ਜਾਂ ਸ਼ਹੀਦ ਹੋਣਾ ਪ੍ਰਵਾਨ ਕਰੋ। ਆਪ ਜੀ ਦੇ ਸਾਹਮਣੇ ਭਾਈ ਮਤੀ ਦਾਸ ਜੀ

ਨੂੰ ਆਰੇ ਨਾਲ ਚੀਰ ਕੇ, ਭਾਈ ਸਤੀ ਦਾਸ ਨੂੰ ਰੂੰ ਵਿਚ ਲਪੇਟ ਕੇ ਅਤੇ ਭਾਈ ਦਿਆਲ ਦਾਸ ਜੀ ਨੂੰ ਦੇਗ ਵਿਚ ਉਬਾਲ ਕੇ ਸ਼ਹੀਦ ਕਰ ਦਿੱਤਾ। ਆਪ ਜੀ ਅਡੋਲ ਚਿੱਤ :-

**ਚਿਤ ਚਰਨ ਕਮਲ ਕਾ ਆਸਰਾ ਚਿਤ ਚਰਨ ਕਮਲ ਸੰਗਿ ਜੋੜੀਐ ॥**

ਅਤੇ—

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ ॥**

*ਸਲੋਕ ਮ: ੯, ਪੰਨਾ ੧੪੨੭*

ਦੇ ਸੋਹਿਲੇ ਗਾਉਂਦੇ 11 ਨਵੰਬਰ, 1675 ਈ. ਨੂੰ ਚਾਂਦਨੀ ਚੌਕ ਦਿੱਲੀ ਵਿਖੇ ਸ਼ਹਾਦਤ ਪ੍ਰਾਪਤ ਕਰ ਗਏ।

ਆਪ ਜੀ ਦਾ ਸੀਸ ਭਾਈ ਜੈਤਾ ਜੀ ਨੇ ਸੰਭਾਲ ਲਿਆ ਅਤੇ ਪੰਜਵੇਂ ਦਿਨ ਅਨੰਦਪੁਰ ਸਾਹਿਬ ਪਹੁੰਚਾ ਦਿੱਤਾ। ਭਾਈ ਗੁਰਦਿਤਾ ਜੀ, ਭਾਈ ਊਦਾ ਜੀ ਨੇ ਭਾਈ ਲੱਖੀ ਸ਼ਾਹ ਨਾਲ ਮਿਲ ਕੇ ਸਰੀਰ ਦੀ ਸੰਭਾਲ ਕਰਕੇ ਆਪਣੇ ਘਰ ਪਹੁੰਚ ਸਤਿਗੁਰੂ ਜੀ ਦੇ ਸਰੀਰ ਨੂੰ ਚਿਖ਼ਾ ਉੱਤੇ ਰੱਖ ਆਪਣੇ ਘਰ ਨੂੰ ਅੱਗ ਲਗਾ ਦਿੱਤੀ, ਜਿਸ ਥਾਂ ਹੁਣ ਗੁਰਦੁਆਰਾ ਰਕਾਬ ਗੰਜ ਸੁਸ਼ੋਭਤ ਹੈ। ਜਿਥੇ ਸਤਿਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੀਸ ਦਾ ਸਸਕਾਰ ਕੀਤਾ ਗਿਆ, ਉਥੇ ਗੁਰਦੁਆਰਾ ਸੀਸ ਗੰਜ (ਅਨੰਦਪੁਰ ਸਾਹਿਬ) ਸੁਸ਼ੋਭਤ ਹੈ।

ਇਸ ਵਚਿੱਤਰ, ਅਨੋਖੀ ਸ਼ਹਾਦਤ ਪ੍ਰਥਾਇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਸੈਨਾਪਤੀ ਜੀ ਨੇ ਬੜਾ ਸੁੰਦਰ ਲਿਖਿਆ ਹੈ :-

**ਪ੍ਰਗਟ ਭਏ ਗੁਰੁ ਤੇਗ ਬਹਾਦਰ ॥ ਸਗਲ ਸ੍ਰਿਸਟਿ ਪੈ ਢਾਪੀ ਚਾਦਰ ॥**
**ਕਰਮ ਧਰਮ ਕੀ ਜਿਨਿ ਪਤਿ ਰਾਖੀ ॥ ਅਟਲ ਕਰੀ ਕਲਜੁਗ ਮੈ ਸਾਖੀ ॥**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਮੁਖਾਰਬਿੰਦ ਤੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਦਾ ਵਰਣਨ ਅੱਗੇ ਲਿਖੇ ਦੋਹਰਿਆਂ ਵਿੱਚ ਇਸ ਪ੍ਰਕਾਰ ਕੀਤਾ ਹੈ :-

**ਤਿਲਕ ਜੰਞੂ ਰਾਖਾ ਪ੍ਰਭ ਤਾ ਕਾ ॥**
**ਕੀਨੋ ਬਡੋ ਕਲੂ ਮਹਿ ਸਾਕਾ ॥**
**ਸਾਧਨਿ ਹੇਤਿ ਇਤੀ ਜਿਨਿ ਕਰੀ ॥**
**ਸੀਸੁ ਦੀਆ ਪਰ ਸੀ ਨ ਉਚਰੀ ॥੧੩ ॥**

**ਧਰਮ ਹੇਤ ਸਾਕਾ ਜਿਨਿ ਕੀਆ ॥**

**ਸੀਸੁ ਦੀਆ ਪਰ ਸਿਰਰੁ[1] ਨ ਦੀਆ ॥**

**ਨਾਟਕ[2] ਚੇਟਕ ਕੀਏ ਕੁਕਾਜਾ[3] ॥**

**ਪ੍ਰਭ ਲੋਗਨ ਕਹ ਆਵਤ ਲਾਜਾ[4] ॥੧੪ ॥**

**ਠੀਕਰਿ[5] ਫੋਰਿ ਦਿਲੀਸ[6] ਸਿਰਿ ਪ੍ਰਭ ਪੁਰ ਕੀਆ ਪਯਾਨ ॥**

**ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ[7] ॥੧੫ ॥**

**ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ[8] ॥**

**ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰ ਲੋਕ ॥੧੬ ॥**

*ਪਾ: ੧੦ਵੀਂ, ਬਚਿੱਤਰ ਨਾਟਕ*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸ਼ਹਾਦਤ ਲਈ ਜਾਣ ਤੋਂ ਪਹਿਲਾਂ ਗੁਰਤਾ ਗੱਦੀ ਦੀ ਜ਼ਿੰਮੇਵਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਸੌਂਪ ਦਿੱਤੀ ਸੀ, ਜਿਨ੍ਹਾਂ ਦੀ ਉਮਰ ਅਜੇ ਨੌਂ ਸਾਲ ਦੀ ਹੀ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੋਤੀ-ਜੋਤ ਸਮਾਉਣ ਤੋਂ ਪਹਿਲਾਂ ਗੁਰੂ ਨਾਨਕ ਪਾਤਸ਼ਾਹ ਜੀ ਦੀ ਗੁਰਤਾ ਗੱਦੀ ਜੁਗੋ ਜੁਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪ ਦਿੱਤੀ ਜੋ ਸਦਾ ਵਾਸਤੇ ਜਗਿਆਸੂਆਂ ਨੂੰ ਪ੍ਰਭੂ ਨਾਲ ਜੁੜਨ ਲਈ ਪ੍ਰੇਰਨਾ ਦਿੰਦੇ ਰਹੇ, ਦੇ ਰਹੇ ਹਨ ਅਤੇ ਦਿੰਦੇ ਰਹਿਣਗੇ।

❏❏❏

*੧. ਹਠ, ੨. ਕਰਾਮਾਤਾਂ, ੩. ਮਾੜਾ ਕਰਮ ਹੈ, ੪. ਸ਼ਰਮ, ੫. ਸਰੀਰ ਰੂਪੀ ਭਾਂਡਾ, ੬. ਦਿੱਲੀ ਤਖ਼ਤ ਦੇ ਸਿਰ, ੭. ਹੋਰ, ੮. ਅਫਸੋਸ।*

# ਭਗਤ ਕਬੀਰ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਭਗਤ ਕਬੀਰ ਜੀ |
| ਜਨਮ | : | 1398 ਈ. |
| ਜਨਮ ਅਸਥਾਨ | : | ਕਾਸ਼ੀ (ਬਨਾਰਸ) ਨੇੜੇ ਲਹਿਰ ਤਲਾਉ |
| ਪਾਲਕ ਪਿਤਾ ਜੀ | : | ਨੀਰੂ ਅਲੀ ਜੀ |
| ਪਾਲਕ ਮਾਤਾ ਜੀ | : | ਸ੍ਰੀਮਤੀ ਨੀਮਾ ਜੀ |
| ਸੁਪਤਨੀ | : | ਮਾਤਾ ਲੋਈ ਜੀ |
| ਸੰਤਾਨ | : | ਕਮਾਲਾ ਜੀ (ਪੁੱਤਰ), ਕਮਾਲੀ ਜੀ (ਪੁੱਤਰੀ) |
| ਗੁਰੂ ਦੀਖਿਆ | : | ਭਗਤ ਰਾਮਾਨੰਦ ਜੀ ਪਾਸੋਂ |
| ਕਿੱਤਾ | : | ਕੱਪੜੇ ਬੁਣਨਾ (ਜੁਲਾਹਾ) |
| ਸਮੇਂ ਦਾ ਹੁਕਮਰਾਨ | : | ਸਿਕੰਦਰ ਲੋਧੀ |
| ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ | : | 17 ਰਾਗਾਂ ਵਿੱਚ, 541 ਸ਼ਬਦ ਅਤੇ ਸਲੋਕ (ਇਸ ਬਾਣੀ ਵਿਚ 6 ਸਲੋਕ ਸਤਿਗੁਰੂ ਜੀ ਦੇ ਉਚਾਰਨ ਕੀਤੇ ਹੋਏ ਹਨ) |
| ਖਾਸ ਅਸਥਾਨ | : | ਕਬੀਰ ਚੌਰਾ (ਕਾਂਸ਼ੀ ਵਿਖੇ) |
| ਪ੍ਰਲੋਕ ਗਵਨ | : | 1518 ਈ. ਹੜੰਬੇ (ਜਿਸ ਨੂੰ ਮਗਹਰ ਵੀ ਕਿਹਾ ਜਾਂਦਾ ਹੈ। ਗੋਰਖਪੁਰ ਤੋਂ ਪੱਛਮ ਵੱਲ 15 ਮੀਲ ਤੇ, ਪ੍ਰਾਂਤ ਉੱਤਰ ਪ੍ਰਦੇਸ਼ ਵਿੱਚ। |

**ਕੁੱਲ ਉਮਰ** : **120 ਸਾਲ**

**ਮੁੱਖ ਉਪਦੇਸ਼:** ਸਾਰਾ ਸੰਸਾਰ ਇੱਕ ਪ੍ਰਭੂ ਦੀ ਕ੍ਰਿਤ ਹੈ ਅਤੇ ਇੱਕ ਦਾ ਰੂਪ ਹੈ। ਊਚ-ਨੀਚ ਦਾ ਵਿਤਕਰਾ ਮਨੁੱਖ ਦੀ ਪੈਦਾਇਸ਼ ਹੈ, ਜੋ ਪ੍ਰਮਾਤਮਾ ਤੋਂ ਵਿੱਥ ਪਾਉਂਦਾ ਹੈ। ਪ੍ਰਭੂ ਕਿਸੇ ਦਾ ਜ਼ਰ ਖਰੀਦ ਨਹੀਂ। ਪ੍ਰਮਾਤਮਾ ਨਾਲ ਪਿਆਰ ਕਰਕੇ ਨਾਮ ਜਪ ਕੇ ਜੁੜਿਆ ਜਾ ਸਕਦਾ ਹੈ, ਪ੍ਰਭੂ ਨਾਲ ਜੁੜਿਆ ਮਨੁੱਖ ਮੌਤ ਤੋਂ ਨਿਰਭਉ ਹੋ ਜਾਂਦਾ ਹੈ ਤੇ ਪੁਕਾਰ ਕੇ ਕਹਿ ਦਿੰਦਾ ਹੈ, **"ਕਬੀਰ ਜਿਸੁ ਮਰਨੇ ਤੇ ਜਗ ਡਰੈ ਮੇਰੇ ਮਨਿ ਆਨੰਦੁ"** ਅਤੇ ਉਹ **"ਕਬੀਰ ਮੁਹਿ ਮਰਨੇ ਕਾ ਚਾਉ ਹੈ"** ਦੇ ਸੋਹਿਲੇ ਗਾਉਣ ਲੱਗ ਪੈਂਦਾ ਹੈ। ਇਹ ਅਵਸਥਾ ਮਿਲਦੀ ਹੈ, ਪ੍ਰਭੂ ਦੇ ਗੁਣ ਗਾਉਣ ਨਾਲ-

**ਕਬੀਰ ਤੂੰ ਤੂੰ ਕਰਤਾ ਤੂ ਹੂਆ**
**ਮੁਝ ਮਹਿ ਰਹਾ ਨ ਹੂੰ ॥**
**ਜਬ ਆਪਾ ਪਰ ਕਾ ਮਿਟਿ ਗਇਆ**
**ਜਤ ਦੇਖਉ ਤਤ ਤੂ ॥੨੦੪ ॥**

*ਸਲੋਕ ਕਬੀਰ ਜੀ, ਪੰਨਾ ੧੩੭੫*

❑❑❑

# ਭਗਤ ਕਬੀਰ ਜੀ

ਬਾਬਾ ਕਬੀਰ ਜੀ ਦਾ ਜਨਮ 1398 ਈ. ਵਿਚ ਕਾਸ਼ੀ (ਬਨਾਰਸ) ਨੇੜੇ ਲਹਿਰ ਤਲਾਉ ਵਿਖੇ ਹੋਇਆ। ਆਪ ਜੀ ਦੀ ਪਾਲਣਾ ਆਪ ਦੇ ਪਾਲਕ ਪਿਤਾ ਨੀਰੂ ਅਲੀ ਅਤੇ ਸ੍ਰੀਮਤੀ ਨੀਮਾ ਨੇ ਬੜੇ ਪਿਆਰ ਨਾਲ ਕੀਤੀ। ਆਪ ਜੀ ਧੁਰੋਂ ਪ੍ਰਮੇਸ਼ਰ ਵੱਲੋਂ ਜੀਵਾਂ ਨੂੰ **"ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ"** ਦੀ ਕਾਰ ਕਰਨ ਵਾਸਤੇ ਭੇਜੇ ਗਏ ਸਨ।

ਆਪ ਜੀ ਦਾ ਆਗਮਨ ਉਸ ਸਮੇਂ ਹੋਇਆ ਜਿਸ ਸਮੇਂ ਮੁਸਲਮਾਨੀ ਅੱਤਿਆਚਾਰ ਸਿਖਰਾਂ ਉੱਤੇ ਸੀ ਅਤੇ ਬ੍ਰਾਹਮਣੀ ਮੱਤ ਦੇ ਅਧੀਨ ਲੋਕਾਈ ਫੋਕਟ ਕਰਮ ਕਾਂਡਾਂ ਦੀ, ਡੂੰਘੀ ਜਿਲ੍ਹਣ ਵਿੱਚ ਫਸੀ ਹੋਈ ਸੀ। ਮਨੁੱਖ, ਮਨੁੱਖ ਦਾ ਪ੍ਰਛਾਵਾਂ ਪੈਣ 'ਤੇ ਭਿਟਿਆ ਜਾਂਦਾ ਸੀ। ਆਪ ਜੀ ਦੇ ਪਿਤਾ ਨੇ ਕਾਜੀ ਅਤੇ ਮੌਲਵੀ ਪਾਸ ਪੜ੍ਹਨ ਵਾਸਤੇ ਭੇਜਿਆ। ਮੌਲਵੀ ਆਪ ਨੂੰ ਮੁਸਲਮਾਨੀ ਸ਼ਰ੍ਹਾ ਅਨੁਸਾਰ ਚੱਲਦਾ ਵੇਖਣਾ ਚਾਹੁੰਦਾ ਸੀ ਪਰ ਆਪ ਜੀ ਦੀ ਨਿਗ੍ਹਾ ਵਿੱਚ ਭਾਵੇਂ ਅੱਲਾ ਤੇ ਰਾਮ ਵਿੱਚ ਕੋਈ ਫਰਕ ਨਹੀਂ ਸੀ ਪਰ ਆਪ ਜੀ ਦੀ ਰੁਚੀ ਮੁੱਢ ਤੋਂ ਰਾਮ-ਰਾਮ ਦੇ ਜਾਪ ਵਿੱਚ ਜ਼ਿਆਦਾ ਸੀ। ਆਪ ਜੀ ਆਪਣੀ ਮੌਜ ਵਿੱਚ ਕਦੇ ਅੱਲਾ ਕਦੇ ਰਾਮ-ਰਾਮ ਕਹਿੰਦੇ ਪਰ ਮੁਸਲਮਾਨ ਇਸ ਸਮਦ੍ਰਿਸ਼ਟੀ ਨੂੰ ਕਿਵੇਂ ਬਰਦਾਸ਼ਤ ਕਰ ਸਕਦੇ ਸਨ। ਬ੍ਰਾਹਮਣ ਆਪ ਨੂੰ ਮੁਸਲਮਾਨੀ ਘਰ ਵਿੱਚ ਪ੍ਰਵਰਿਸ਼ ਪਾਉਣ ਕਰਕੇ ਨਫ਼ਰਤ ਕਰਦੇ ਸਨ।

ਆਪ ਜੀ ਥੋੜ੍ਹੇ ਵੱਡੇ ਹੋਏ, ਆਪ ਜੀ ਦਾ ਵਿਆਹ ਬਾਬਾ ਨੇਤੀ ਜੀ ਦੀ ਪੁੱਤਰੀ ਮਾਤਾ ਲੋਈ ਜੀ ਨਾਲ ਹੋ ਗਿਆ। ਮਾਤਾ ਲੋਈ ਜੀ ਬੜੇ ਨੇਕ, ਸੀਲ ਸੁਭਾਅ ਅਤੇ ਪ੍ਰਮੇਸ਼ਰ ਦੀ ਭੈ ਭਾਵਨੀ ਵਾਲੇ ਸਨ। ਬਾਬਾ ਕਬੀਰ ਜੀ ਆਪਣੇ ਪਿਤਾ ਜੀ ਦੇ ਨਾਲ ਕੱਪੜਾ ਬੁਣਨ ਦਾ ਕਾਰ-ਵਿਹਾਰ ਕਰਨ ਲੱਗ ਪਏ। ਬੜੀ ਤਨ-ਦੇਹੀ ਦੇ ਨਾਲ ਪਰਿਵਾਰ ਦੇ ਰੁਜ਼ਗਾਰ ਵਾਸਤੇ ਆਪ ਜੀ ਹੱਥਾਂ ਪੈਰਾਂ ਨਾਲ ਕਾਰ ਕਰਦੇ ਅਤੇ ਮਨ ਦੇ ਨਾਲ ਨਿਰੰਕਾਰ ਦਾ ਸਿਮਰਨ ਹਰ ਸਮੇਂ ਕਰਦੇ ਰਹਿੰਦੇ। ਸਮਾਂ ਪਾ ਕੇ ਆਪ ਜੀ ਦੇ ਘਰ ਦੋ ਬੱਚੇ ਪੈਦਾ ਹੋਏ। ਆਪ ਜੀ ਨੇ ਪੁੱਤਰ ਦਾ ਨਾਂ ਕਮਾਲਾ ਅਤੇ ਪੁੱਤਰੀ ਦਾ ਨਾਂ

ਕਮਾਲੀ ਰੱਖਿਆ।

ਆਪ ਜੀ ਭਾਵੇਂ ਹਰ ਸਮੇਂ ਰਾਮ ਨਾਮ ਦਾ ਸਿਮਰਨ ਕਰਦੇ ਰਹਿੰਦੇ ਸਨ ਪਰ ਮਨ ਵਿਚ ਪ੍ਰਭੂ ਪ੍ਰਾਪਤੀ ਦੀ ਲਾਲਸਾ ਅਧੀਨ ਗੁਰੂ ਵਾਲੇ ਬਣਨ ਦੀ ਅੱਤ ਅਕਾਂਖਿਆ[1] ਸੀ। ਉਸ ਸਮੇਂ ਛੂਤ-ਛਾਤ, ਜਾਤ-ਪਾਤ ਦੀ ਬਿਮਾਰੀ ਸਿਖਰਾਂ 'ਤੇ ਸੀ। ਉਸ ਸਮੇਂ ਰਾਮਾਨੰਦ ਜੀ ਬੜੇ ਕਰਨੀ ਵਾਲੇ ਮਹਾਂਪੁਰਖ ਸਨ। ਆਪ ਜੀ ਦੀ ਲਾਲਸਾ ਰਾਮਾਨੰਦ ਜੀ ਨੂੰ ਗੁਰੂ ਧਾਰਨ ਦੀ ਸੀ। ਇਸ ਵਿਚਾਰ ਅਧੀਨ ਕਿ ਮੈਨੂੰ ਨੀਵੀਂ ਜਾਤ ਦਾ ਜਾਣਕੇ ਸ਼ਾਇਦ, ਭਗਤ ਰਾਮਾਨੰਦ ਜੀ ਆਪਣਾ ਸ਼ਿਸ਼ ਨਾ ਬਨਾਉਣ। ਆਪ ਨੇ ਉਨ੍ਹਾਂ ਦੀ ਚਰਨ ਛੋਹ ਪ੍ਰਾਪਤ ਕਰਨ ਵਾਸਤੇ ਮੂੰਹ-ਹਨ੍ਹੇਰੇ ਤੜਕੇ ਮਨੀਕਰਣ ਘਾਟ 'ਤੇ ਜਿਥੇ ਰਾਮਾਨੰਦ ਜੀ ਹਰ ਰੋਜ਼ ਨੇਮ ਨਾਲ ਇਸ਼ਨਾਨ ਕਰਿਆ ਕਰਦੇ ਸਨ, ਜਾ ਲੰਮੇਂ ਪਏ। ਆਪਣੇ ਨੇਮ ਅਨੁਸਾਰ ਜਦੋਂ ਰਾਮਾਨੰਦ ਜੀ ਇਸ਼ਨਾਨ ਕਰਨ ਘਾਟ 'ਤੇ ਆ ਰਹੇ ਸਨ, ਤਾਂ ਆਪ ਦਾ ਪੈਰ ਕਬੀਰ ਜੀ ਨੂੰ ਵੱਜਾ। ਆਪ ਨੇ ਮਹਿਸੂਸ ਕੀਤਾ ਕਿ ਕੋਈ ਮਨੁੱਖ ਸੁੱਤਾ ਪਿਆ ਹੈ। ਰਾਮਾਨੰਦ ਜੀ ਨੇ ਸੁਭਾਵਿਕ ਸੰਬੋਧਕੀ ਸ਼ਬਦ ਉਚਾਰੇ, 'ਉਠ ਰਾਮ ਕੇ ਰਾਮ ਕਹੁ, ਅੰਮ੍ਰਿਤ ਵੇਲਾ ਹੈ, ਕਿਉਂ ਗਫਲਤ ਵਿੱਚ ਸੁੱਤਾ ਪਿਆ ਹੈਂ।' ਆਪ ਜੀ ਨੇ ਉੱਠ ਕੇ ਰਾਮਾਨੰਦ ਜੀ ਨੂੰ ਨਮਸਕਾਰ ਕੀਤੀ ਤੇ ਵਾਪਸ ਘਰ ਨੂੰ ਆ ਗਏ। ਗੁਰੂ ਦੀ ਚਰਨ ਛੋਹ ਨਾਲ ਰੋਮ-ਰੋਮ ਵਿੱਚ ਰਾਮ ਦਾ ਜਾਪ ਅਰੰਭ ਹੋ ਗਿਆ। ਭਾਈ ਗੁਰਦਾਸ ਜੀ ਨੇ ਇਸ ਘਟਨਾ ਨੂੰ ਇਸ ਪ੍ਰਕਾਰ ਬਿਆਨ ਕੀਤਾ ਹੈ :-

**ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾ ਨੰਦੁ ਗੁਸਾਈਂ॥**
**ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ॥**
**ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ॥**
**ਪੈਰੀਂ ਟੁੰਬ ਉਠਾਲਿਆ ਬੋਲਹੁ ਰਾਮ ਸਿਖ ਸਮਝਾਈ॥**
**ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਿਕਾਈ॥**
**ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰੁ ਦੀ ਵਡਿਆਈ॥**
**ਅਚਰਜ ਨੋ ਅਚਰਜੁ ਮਿਲੈ ਵਿਸਮਾਦੇ ਵਿਸਮਾਦੁ ਮਿਲਾਈ॥**
**ਝਰਣਾ ਝਰਦਾ ਨਿੱਝਰਹੁੰ ਗੁਰਮੁਖਿ ਬਾਣੀ ਅਘੜ ਘੜਾਈ॥**
**ਰਾਮ ਕਬੀਰੈ ਭੇਦੁ ਨ ਭਾਈ॥੧੫॥** *ਵਾਰ ੧੦ਵੀਂ ਪਾਉੜੀ ੧੫*

ਨਾਮ ਸਿਮਰਨ ਦੀ ਲਗਾਤਾਰੀ ਰੌਅ ਇੰਨੀ ਪ੍ਰਬਲ ਚੱਲ ਪਈ ਕਿ ਇੱਕ ਖਿੰਨ ਮਾਤਰ

---

੧. *ਖਿੱਚ*

ਵੀ ਆਪ ਉਸ ਨੂੰ ਛਡਣਾ ਨਹੀਂ ਸਨ ਚਾਹੁੰਦੇ। ਕਈ ਵਾਰੀ ਆਪ ਜੀ ਕਾਰ-ਵਿਹਾਰ ਹੀ ਛੱਡ ਦਿੰਦੇ। ਜਦੋਂ ਪ੍ਰਵਾਰ ਪੁੱਛਦਾ, ਕਿ ਤੁਸੀਂ ਕੰਮ ਕਿਉਂ ਛੱਡਿਆ ਹੈ ? ਆਪ ਉੱਤਰ ਦਿੰਦੇ ਕਿ ਜਿਸ ਕੰਮ ਕਰਨ ਵਿੱਚ ਮੈਨੂੰ ਰੰਚਕ ਮਾਤਰ ਵੀ ਪ੍ਰਭੂ ਦਾ ਨਾਮ ਭੁੱਲ ਜਾਵੇ, ਮੈਂ ਉਸ ਕੰਮ ਨੂੰ ਕਰਨ ਲਈ ਕਦਾਚਿਤ ਤਿਆਰ ਨਹੀਂ। ਬੁਨਣ ਦੇ ਕੰਮ ਵਿੱਚ ਧਾਗਾ ਵਾਰ-ਵਾਰ ਟੁੱਟਦਾ ਹੈ। ਜਦੋਂ ਨਲੀ ਵਿੱਚ ਮੈਂ ਫੂਕ ਮਾਰ ਕੇ ਧਾਗਾ ਪਾਉਂਦਾ ਹਾਂ ਤਾਂ ਮੇਰਾ ਧਿਆਨ ਪ੍ਰਮੇਸ਼ਰ ਦੇ ਨਾਮ ਨਾਲੋਂ ਟੁੱਟ ਜਾਂਦਾ ਹੈ। ਆਪ ਜੀ ਨੇ ਆਪਣੀ ਹੱਡ ਬੀਤੀ ਗੂਜਰੀ ਰਾਗ ਵਿੱਚ ਵਰਨਣ ਕੀਤੀ ਹੈ :-

**ਮੁਸਿ ਮੁਸਿ ਰੋਵੈ ਕਬੀਰ ਕੀ ਮਾਈ ॥**
**ਏ ਬਾਰਿਕ ਕੈਸੇ ਜੀਵਹਿ ਰਘੁਰਾਈ ॥੧॥**
**ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥**
**ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥ ੧ ॥ਰਹਾਉ ॥**
**ਜਬ ਲਗੁ ਤਾਗਾ ਬਾਹਉ ਬੇਹੀ ॥**
**ਤਬ ਲਗੁ ਬਿਸਰੈ ਰਾਮੁ ਸਨੇਹੀ ॥੨॥** *ਗੂਜਰੀ ਘਰ ੩, ਕਬੀਰ ਜੀ. ਪੰਨਾ ੫੨੪*

ਜੋ ਵੀ ਆਪ ਜੀ ਦੇ ਪਾਸ ਆਉਂਦਾ ਆਪ ਜੀ ਬਿਨਾਂ ਵਿਤਕਰੇ ਉਸ ਨੂੰ ਪ੍ਰਭੂ ਪ੍ਰਾਪਤੀ ਦਾ ਉਪਦੇਸ਼ ਦਿੰਦੇ ਕਿਉਂਕਿ ਆਪ ਜੀ ਨੂੰ ਸਮ-ਬਿਰਤੀ ਪ੍ਰਾਪਤ ਹੋ ਚੁੱਕੀ ਸੀ। ਆਪ ਜੀ ਦਾ ਫੁਰਮਾਨ ਸੀ ਕਿ ਸਾਰੀ ਲੋਕਾਈ ਇੱਕ ਅਕਾਲ ਪੁਰਖ ਦੀ ਪੈਦਾਇਸ਼ ਹੈ, ਹਰੇਕ ਜੀਵ ਨੂੰ ਪੰਜਾਂ ਤੱਤਾਂ ਦੀ ਮਿੱਟੀ ਲੱਗੀ ਹੋਈ ਹੈ। ਸਾਰਿਆਂ ਵਿੱਚ ਇੱਕ ਪ੍ਰਮਾਤਮਾ ਦਾ ਨੂਰ ਹੀ ਜਲਵੇ ਮਾਰ ਰਿਹਾ ਹੈ। ਉਚ-ਨੀਚ ਦੀਆਂ ਵੰਡੀਆਂ ਕੇਵਲ ਮਨੁੱਖਾਂ ਨੇ ਆਪਣੇ ਸੌੜੇ ਹਿੱਤਾਂ ਲਈ ਪਾਈਆਂ ਹਨ। ਜਦੋਂ ਕੋਈ ਆਪ ਜੀ ਨੂੰ ਪੁੱਛਦਾ ਕਿ ਤੁਸੀਂ ਜਾਤ ਵਰਨ ਸਭ ਇੱਕ ਕਰ ਦਿੱਤਾ ਹੈ ਤਾਂ ਆਪ ਜੀ ਉਸ ਨੂੰ ਸਮਝਾਉਂਦੇ ਕਿ ਸਾਰਾ ਪਸਾਰਾ ਇੱਕ ਦਾ ਹੀ ਹੈ। ਤੁਹਾਨੂੰ ਐਵੇਂ ਭਰਮ-ਭੁਲੇਖਾ ਹੀ ਪਿਆ ਹੋਇਆ ਹੈ। ਅਸਲੀਅਤ ਇਹ ਹੈ :-

**ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥**
**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥**
**ਲੋਗਾ ਭਰਮਿ ਨ ਭੂਲਹੁ ਭਾਈ ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ**
**ਪੂਰਿ ਰਹਿਓ ਸ੍ਰਬ ਠਾਂਈ ॥੧॥ ਰਹਾਉ ॥**

**ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥**

**ਨਾ ਕਛੁ ਪੋਚ[1] ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥**

*ਪ੍ਰਭਾਤੀ ਕਬੀਰ ਜੀ, ਪੰਨਾ ੧੩੪੯-੫੦*

ਅਖੌਤੀ ਜਾਤ ਅਭਿਮਾਨੀਆਂ ਉੱਤੇ ਚੋਟ ਕਰਦੇ ਆਪ ਜੀ ਉਨ੍ਹਾਂ ਨੂੰ ਨਿਰੁਤਰ ਕਰ ਦਿੰਦੇ ਸਨ, ਕਿ ਪ੍ਰਮਾਤਮਾ ਨੇ ਕਿਸੇ ਨਾਲ ਵਿਤਕਰਾ ਨਹੀਂ ਕੀਤਾ। ਜਿਵੇਂ ਬ੍ਰਾਹਮਣ ਮਾਤਾ ਦੇ ਉਦਰ ਵਿਚੋਂ ਜਨਮ ਲੈਂਦਾ ਹੈ, ਉਸੇ ਤਰ੍ਹਾਂ ਹੀ ਸ਼ੂਦਰ ਸੰਸਾਰ ਵਿੱਚ ਜਨਮ ਲੈਂਦਾ ਹੈ। ਫਿਰ ਫਰਕ ਕਿਸ ਗੱਲ ਦਾ :-

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥**

**ਤਉ ਆਨ[2] ਬਾਟ[3] ਕਾਹੇ ਨਹੀ ਆਇਆ ॥** *ਗਉੜੀ ਕਬੀਰ ਜੀ, ਪੰਨਾ ੩੨੪*

ਹੇ ਬ੍ਰਾਹਮਣ! ਜੇ ਪ੍ਰਮਾਤਮਾ ਊਚ-ਨੀਚ ਦਾ ਫਰਕ ਕਰਦਾ ਹੁੰਦਾ, ਫਿਰ ਬ੍ਰਾਹਮਣ ਦੀਆਂ ਨਾੜੀਆਂ ਵਿਚ ਖ਼ੂਨ ਦੀ ਥਾਂ ਦੁੱਧ ਹਰਕਤ ਕਰਨਾ ਚਾਹੀਦਾ ਸੀ, ਪਰ ਐਸਾ ਨਹੀਂ ਹੈ। ਆਪ ਨੇ ਫੁਰਮਾਇਆ :-

**ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥**

**ਹਮ ਕਤ ਲੋਹੂ ਤੁਮ ਕਤ ਦੂਧ ॥** *ਗਉੜੀ ਕਬੀਰ ਜੀ, ਪੰਨਾ ੩੨੪*

ਆਪ ਜੀ ਦੀਆਂ ਸੱਚੀਆਂ ਅਕੱਟ ਦਲੀਲਾਂ ਅੱਗੇ ਬ੍ਰਾਹਮਣ ਨਿਰੁਤਰ ਤਾਂ ਹੋ ਜਾਂਦੇ ਪਰ ਆਪ ਜੀ ਨਾਲ ਅੰਦਰੋਂ ਬਹੁਤ ਈਰਖਾ ਕਰਦੇ ਸਨ। ਬਾਬਾ ਕਬੀਰ ਜੀ ਬ੍ਰਾਹਮਣਾਂ ਦੀਆਂ ਬਣਾਈਆਂ ਹੋਈਆਂ ਗਲਤ ਮਨੌਤਾਂ ਦਾ ਹਮੇਸ਼ਾ ਖੰਡਨ ਕਰਦੇ ਰਹਿੰਦੇ ਸਨ। ਆਪ ਜੀ ਦਾ ਸਿਧਾਂਤ ਸੀ ਕਿ ਨਾਮ ਜਪ ਕੇ ਮਨ ਪਵਿੱਤਰ ਹੁੰਦਾ ਹੈ, ਨਾ ਕਿ ਤੀਰਥਾਂ ਦੇ ਪਾਣੀ ਨਾਲ; ਪਾਣੀ ਦੇ ਇਸ਼ਨਾਨ ਨਾਲ ਸਰੀਰ ਤਾਂ ਜ਼ਰੂਰ ਸਵੱਛ ਹੋ ਜਾਂਦਾ ਹੈ ਪਰ ਮਨ ਨਹੀਂ। ਮਨ ਪਵਿੱਤਰ ਕੇਵਲ ਨਿਰਮਲ ਕਰਮਾਂ ਅਤੇ ਪ੍ਰਭੂ ਬੰਦਗੀ ਨਾਲ ਹੀ ਹੁੰਦਾ ਹੈ :-

**ਕਾਂਇਆ ਮਾਂਜਸਿ ਕਉਨ ਗੁਨਾਂ[4] ॥ ਜਉ ਘਟ ਭੀਤਰਿ ਹੈ ਮਲਨਾਂ[5] ॥੧॥ ਰਹਾਉ ॥**

**ਲਉਕੀ[6] ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥**

*ਸੋਰਠਿ ਕਬੀਰ ਜੀ, ਪੰਨਾ ੬੫੬*

*੧. ਨੁਕਸ, ੨. ਹੋਰ, ੩. ਰਸਤੇ, ੪. ਕੀ ਲਾਭ, ੫. ਜੇ ਅੰਦਰ ਮੈਲ ਹੈ, ੬. ਕੌੜੀ ਤੂੰਬੀ*

ਆਪ ਜੀ ਦੇ ਭਜਨ ਪ੍ਰਤਾਪ ਸਦਕਾ ਸਾਧੂ ਮਹਾਤਮਾਵਾਂ ਦਾ ਆਪ ਜੀ ਦੇ ਦਰਸ਼ਨਾਂ ਲਈ ਤਾਂਤਾ ਬੱਝਾ ਰਹਿੰਦਾ। ਆਪ ਜੀ ਪਾਸ ਏਨੀ ਸੰਗਤ ਆਉਂਦੀ ਕਿ ਪ੍ਰਵਾਰਿਕ ਗਿਲੇ ਆਪ ਜੀ ਨੂੰ ਹਮੇਸ਼ਾਂ ਸਹਿਨ ਕਰਨੇ ਪੈਂਦੇ :-

**ਇਕ ਦੁਇ ਮੰਦਰਿ[੧] ਇਕ ਦੁਇ ਬਾਟ[੨] ॥**
**ਹਮ ਕਉ ਸਾਥਰੁ[੩] ਉਨ ਕਉ ਖਾਟ[੪] ॥**
**ਮੂਡ[੫] ਪਲੋਸਿ ਕਮਰ ਬਧਿ ਪੋਥੀ ॥**
**ਹਮ ਕਉ ਚਾਬਨੁ[੬] ਉਨ ਕਉ ਰੋਟੀ ॥੩ ॥** *ਗੋਂਡ ਕਬੀਰ ਜੀ, ਪੰਨਾ ੮੭੧*

ਜੋ ਵੀ ਘਰ ਵਿੱਚ ਹੁੰਦਾ, ਸਾਰਾ ਲੋੜਵੰਦ ਅਭਿਆਗਤਾਂ ਨੂੰ ਵੰਡ ਦਿੰਦੇ। ਸਮੇਂ-ਸਮੇਂ ਈਰਖਾਲੂ ਬ੍ਰਾਹਮਣਾਂ ਨੇ ਆਪ ਨੂੰ ਨੀਚਾ ਵਿਖਾਉਣ ਲਈ ਕਈ ਸ਼ੜਯੰਤਰ ਰਚੇ ਪਰ ਹਰ ਸਮੇਂ ਪ੍ਰਮੇਸ਼ਰ ਜੀ ਨੇ ਆਪ ਪਰਤੱਖ ਵਰਤ ਕੇ ਆਪ ਜੀ ਦੇ ਮਾਣ-ਸਤਿਕਾਰ ਨੂੰ ਹੋਰ ਚਾਰ ਚੰਨ੍ਹ ਲਾਏ। ਤਦ ਹੀ ਆਪ ਜੀ ਨੇ ਆਪਣੀ ਬਾਣੀ ਵਿੱਚ ਫੁਰਮਾਨ ਕੀਤਾ ਹੈ :-

**ਕਬੀਰ ਨਾ ਹਮ ਕੀਆ ਨ ਕਰਹਿਗੇ ਨਾ ਕਰਿ ਸਕੈ ਸਰੀਰੁ ॥**
**ਕਿਆ ਜਾਨਉ ਕਿਛੁ ਹਰਿ ਕੀਆ ਭਇਓ ਕਬੀਰੁ ਕਬੀਰੁ ॥੬੨ ॥**

*ਸਲੋਕ ਕਬੀਰ ਜੀ, ਪੰਨਾ ੧੩੬੭*

ਜਿਥੇ ਆਪ ਜੀ, ਬ੍ਰਾਹਮਣਾਂ ਦੇ ਫੋਕਟ ਕਰਮ ਕਾਂਡਾਂ ਦਾ ਪਾਜ ਬੜੀ ਦਲੇਰੀ ਨਾਲ ਉਘੇੜਦੇ ਸਨ, ਉਥੇ ਮੁਸਲਮਾਨੀ ਸ਼ਰ੍ਹਾ-ਸ਼ਰੀਅਤ ਦੇ ਵੀ ਆਪ ਜੀ ਰੱਜ ਕੇ ਉਲਟ ਸਨ। ਆਪ ਜੀ ਸਾਬਤ ਸੂਰਤ ਦਸਤਾਰ ਸਿਰਾ ਦੇ ਅਲੰਬਰਦਾਰ ਸਨ, ਜੋ ਪ੍ਰਮੇਸ਼ਰ ਨੇ ਸਰੀਰ ਦੀ ਬਣਤ ਬਣਾਈ ਹੈ। ਉਸ ਵਿਚ ਵਾਧਾ-ਘਾਟਾ ਕਰਨ ਨੂੰ ਆਪ ਜੀ ਪ੍ਰਮਾਤਮਾ ਦੀ ਅਵੱਗਿਆ ਕਰਨਾ ਕਹਿੰਦੇ ਸਨ। ਤਦ ਹੀ ਮੁਸਲਮਾਨਾਂ ਦੇ ਸੁੰਨਤ ਕਰਾਉਣ ਪ੍ਰਤੀ ਆਪ ਨੇ ਤਰਕ ਕੀਤੀ ਹੈ :-

**ਸਕਤਿ ਸਨੇਹ[੭] ਕਰਿ ਸੁੰਨਤਿ ਕਰੀਐ ਮੈ ਨ ਬਦਉਗਾ[੮] ਭਾਈ ॥**
**ਜਉ ਰੇ ਖੁਦਾਇ ਮੋਹਿ ਤੁਰਕੁ ਕਰੈਗਾ ਆਪਨ ਹੀ ਕਟਿ ਜਾਈ ॥੨ ॥**
**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥**
**ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥੩ ॥**

*ਆਸਾ ਕਬੀਰ ਜੀ, ਪੰਨਾ ੪੭੭*

---

*੧. ਘਰ ਵਿਚ, ੨. ਰਸਤੇ ਵਿਚ, ੩. ਜ਼ਮੀਨ ਤੇ ਪਰਾਲੀ ਵਿਛਾ ਕੇ, ੪. ਸਾਧੂਆਂ ਨੂੰ ਮੰਜੇ ਦਿੰਦਾ ਹੈ, ੫. ਸਿਰ 'ਤੇ ਹੱਥ ਫੇਰਦੇ ਹਨ, ੬. ਭੁੱਜੇ ਦਾਣੇ, ੭. ਇਸਤਰੀ ਦੇ ਪਿਆਰ ਕਰਕੇ, ੮. ਮੈਂ ਨਹੀਂ ਮੰਨਾਂਗਾ,*

ਵੁਜੂ ਕਰਕੇ ਵਿਖਾਵੇ ਦੀ ਨਮਾਜ਼ ਪੜ੍ਹਨੀ, ਸਿਜਦਾ ਕਰਨਾ, ਹੱਜ ਕਰਨਾ ਬਿਅਰਥ ਹੈ ਜੇ ਨੀਅਤ ਸਾਫ ਨਾ ਕੀਤੀ :-

**ਕਿਆ ਉਜੂ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥**
**ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥੩ ॥**

*ਪ੍ਰਭਾਤੀ ਕਬੀਰ ਜੀ, ਪੰਨਾ ੧੩੫੦*

ਦੋਵਾਂ ਫਿਰਕਿਆਂ ਦੀਆਂ ਖਾਮੀਆਂ ਆਪ ਜੀ ਹਮੇਸ਼ਾਂ ਧਰਮ ਦੇ ਠੇਕੇਦਾਰਾਂ ਅਤੇ ਆਮ ਲੋਕਾਈ ਦੇ ਸਾਹਮਣੇ ਬੜੀ ਦਲੇਰੀ ਨਾਲ ਨਸ਼ਰ ਕਰਦੇ ਸਨ। ਸੱਚਾਈ ਸੁਣਨੀ ਬਹੁਤ ਕਠਿਨ ਹੈ।

ਦੋਵੇਂ ਫਿਰਕੇ ਮੁਸਲਮਾਨ ਅਤੇ ਬ੍ਰਾਹਮਣ ਆਪ ਜੀ ਦੇ ਕੱਟੜ ਵਿਰੋਧੀ ਬਣ ਗਏ। ਸਿਕੰਦਰ ਲੋਧੀ ਬਾਦਸ਼ਾਹ ਪਾਸ ਅਨੇਕਾਂ ਸ਼ਿਕਾਇਤਾਂ ਹੋਈਆਂ ਕਿ ਕਬੀਰ ਦੋਵਾਂ ਧਰਮਾਂ ਦੇ ਵਿਰੁੱਧ ਭੰਡੀ ਪ੍ਰਚਾਰ ਕਰਦਾ ਹੈ। ਸਿਕੰਦਰ ਲੋਧੀ ਦੇ ਸਿਪਾਹੀ ਆਪ ਜੀ ਨੂੰ ਬਾਦਸ਼ਾਹ ਪਾਸ ਲੈ ਗਏ। ਸ਼ਿਕਾਇਤਾਂ ਦੇ ਵਿਰੋਧ ਵਿੱਚ ਆਪ ਜੀ ਨੇ ਉੱਤਰ ਦਿੱਤਾ, ਬਾਦਸ਼ਾਹ ਸਲਾਮਤ! ਮੈਂ ਕਿਸੇ ਵੀ ਧਰਮ ਦੇ ਅਕੀਦੇ ਵਿਰੁੱਧ ਨਹੀਂ ਹਾਂ। ਮੈਂ ਕੇਵਲ ਧਰਮ ਦੇ ਪਰਦੇ ਹੇਠ ਜੋ ਪਖੰਡ ਚੱਲ ਰਿਹਾ ਹੈ, ਉਸ ਪਖੰਡ ਦੇ ਖਿਲਾਫ ਹਾਂ। ਬਾਦਸ਼ਾਹ ਨੇ ਹੰਕਾਰ ਅਧੀਨ ਭਗਤ ਜੀ ਦੀ ਇੱਕ ਵੀ ਨਾ ਸੁਣੀ ਅਤੇ ਕਬੀਰ ਜੀ ਦੇ ਹੱਥ ਪੈਰ ਬੰਨ੍ਹ ਕੇ ਹਾਥੀ ਅੱਗੇ ਸੁੱਟ ਦਿੱਤਾ ਜਿਸ ਦਾ ਵਰਣਨ ਬਾਬਾ ਕਬੀਰ ਜੀ ਨੇ ਗੋਂਡ ਰਾਗੁ ਵਿੱਚ ਕੀਤਾ ਹੈ :-

**ਭੁਜਾ[1] ਬਾਂਧਿ ਭਿਲਾ[2] ਕਰਿ ਡਾਰਿਓ[3] ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥**
**ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥੧ ॥**
**ਆਹਿ[4] ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ[5] ਹਸਤੀ ਤੋਰੁ ॥੧ ॥ ਰਹਾਉ ॥**
**ਰੇ ਮਹਾਵਤ ਤੁਝੁ ਡਾਰਉ[6] ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ[7] ॥**
**ਹਸਤਿ ਨ ਤੋਰੈ[8] ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥੨ ॥**
**ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥ ਬਾਂਧਿ ਪੋਟ[9] ਕੁੰਚਰ[10] ਕਉ ਦੀਨ੍ਹਾ ॥**
**ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ[11] ॥੩ ॥**
**ਤੀਨਿ ਬਾਰ ਪਤੀਆ[12] ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ[13] ॥**
**ਕਹਿ ਕਬੀਰ ਹਮਰਾ ਗੋਬਿੰਦੁ ॥ ਚਉਥੇ[14] ਪਦ ਮਹਿ ਜਨ ਕੀ ਜਿੰਦੁ ॥੪ ॥੧ ॥੪ ॥**

*ਰਾਗੁ ਗੋਂਡ ਕਬੀਰ ਜੀ, ਪੰਨਾ ੮੭੦*

---

*੧. ਬਾਹਾਂ, ੨. ਪੰਡ (ਢੇਲਾ), ੩. ਮੁਹਾਵਤ ਹਾਥੀ ਦੇ ਸਿਰ ਵਿਚ ਗੁੱਸੇ ਨਾਲ ਕੁੰਡਾ ਮਾਰਦਾ ਹੈ, ੪. ਹੇ ਮੇਰੇ ਠਾਕਰ ਮੈਨੂੰ ਤੇਰਾ ਹੀ ਆਸਰਾ ਹੈ, ੫. ਕਹਿੰਦਾ ਹੈ, ੬. ਤੈਨੂੰ ਕਟ ਦਿਆਂਗਾ, ੭. ਇਸ ਨੂੰ ਸੱਟਾਂ ਮਰਵਾਉ, ੮. ਨਹੀਂ ਤੁਰਦਾ, ੯. ਪੰਡ, ੧੦. ਹਾਥੀ, ੧੧. ਅੰਨ੍ਹੇ ਕਾਜ਼ੀ ਨੇ, ੧੨. ਪਰਤਾਵਾ, ੧੩. ਤਸੱਲੀ ਨਹੀਂ ਹੋਈ, ੧੪. ਭਗਤ ਦੀ ਆਤਮਾ ਤੁਰੀਆ ਅਵਸਥਾ (ਵਾਹਿਗੁਰੂ) ਵਿਚ ਹੁੰਦੀ ਹੈ।*

ਜਦੋਂ ਸੱਚ ਸਰੂਪ ਬਾਬਾ ਕਬੀਰ ਜੀ ਨੂੰ ਹਾਥੀ ਨੇ ਵੀ ਕੁਝ ਨ ਕਿਹਾ, ਸਗੋਂ ਨਮਸਕਾਰਾਂ ਕੀਤੀਆਂ। ਕਠੋਰ ਮਨ ਬਾਦਸ਼ਾਹ ਨੇ ਆਪਣੀ ਹੇਠੀ ਹੁੰਦੀ ਜਾਣ ਕੇ ਕਬੀਰ ਜੀ ਨੂੰ ਦਰਿਆ ਗੰਗਾ ਵਿੱਚ ਸੰਗਲਾਂ ਨਾਲ ਬੰਨ੍ਹ ਕੇ ਸੁੱਟਣ ਦਾ ਹੁਕਮ ਦੇ ਦਿੱਤਾ। ਅਹਿਲਕਾਰ ਅਤੇ ਜਲਾਦ ਬਾਬਾ ਕਬੀਰ ਜੀ ਨੂੰ ਸੰਗਲਾਂ ਨਾਲ ਬੰਨ੍ਹ ਕੇ ਬੇੜੀ ਵਿੱਚ ਬਿਠਾ, ਗੰਗਾ ਵਿੱਚ ਸੁੱਟ ਕੇ ਡੋਬਣ ਲਈ ਲੈ ਤੁਰੇ। ਪਰ ਮਾਜਰਾ ਕੀ ਵਰਤਿਆ ? ਆਪ ਜੀ ਨੇ ਭੈਰਉ ਰਾਗੁ ਵਿੱਚ ਅੰਕਿਤ ਕੀਤਾ ਹੈ :-

**ਗੰਗਾ[1] ਗੁਸਾਇਨਿ ਗਹਿਰ[2] ਗੰਭੀਰ ॥ ਜੰਜੀਰ[3] ਬਾਂਧਿ ਕਰਿ ਖਰੇ ਕਬੀਰ ॥੧॥**
**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥ ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥**
**ਗੰਗਾ[4] ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ[5] ਪਰ ਬੈਠੇ ਕਬੀਰ ॥੨॥**
**ਕਹਿ ਕੰਬੀਰ ਕੋਊ ਸੰਗ ਨ ਸਾਥ ॥ ਜਲ ਥਲ[6] ਰਾਖਨ ਹੈ ਰਘੁਨਾਥ ॥੩॥੧੦॥੧੮॥**

*ਭੈਰਉ ਕਬੀਰ ਜੀ, ਪੰਨਾ ੧੧੬੨*

ਬਾਬਾ ਕਬੀਰ ਜੀ ਨੂੰ ਦਰਿਆ ਗੰਗਾ ਵਿੱਚ ਡੋਬ ਕੇ ਮਾਰਨ ਵਿੱਚ ਵੀ ਜਦੋਂ ਬਾਦਸ਼ਾਹ ਨੂੰ ਸਫਲਤਾ ਨਾ ਮਿਲੀ ਤਦ ਬਾਬਾ ਕਬੀਰ ਜੀ ਪਾਸੋਂ ਸਾਰਿਆਂ ਨੂੰ ਮੁਆਫ਼ੀ ਮੰਗਣੀ ਪਈ। ਚੌਹਾਂ ਚੱਕਾਂ ਵਿੱਚ ਆਪ ਜੀ ਦੀ ਜੈ ਜੈ ਕਾਰ ਹੋ ਗਈ।

ਜਦੋਂ ਆਪ ਜੀ ਨੇ ਮਹਿਸੂਸ ਕੀਤਾ ਕਿ ਹੁਣ ਸਾਡਾ ਸਰੀਰ ਤਿਆਗਣ ਦਾ ਆਖਰੀ ਸਮਾਂ ਆ ਗਿਆ ਹੈ। ਪ੍ਰਭੂ ਜੀ ਵੱਲੋਂ ਜਿੰਮੇਂ ਲੱਗੀ ਡਿਊਟੀ ਪੂਰੀ ਹੋ ਗਈ ਹੈ, ਤਦ ਆਪ ਜੀ ਨੇ ਇਕ ਹੋਰ ਗਲਤ ਮਨੌਤ ਜੋ ਪ੍ਰਚਲਤ ਸੀ, ਉਸ ਭਰਮ ਨੂੰ ਦੂਰ ਕਰਨ ਵਾਸਤੇ ਆਪ ਜੀ ਕਾਸ਼ੀ ਛੱਡ ਕੇ ਮਗਹਰ ਆ ਟਿਕੇ, ਕਿਉਂਕਿ ਪੰਡਿਤਾਂ ਨੇ ਪ੍ਰਚਲਤ ਕਰ ਰੱਖਿਆ ਸੀ ਕਿ ਜਿਹੜਾ ਮਨੁੱਖ ਕਾਸ਼ੀ ਵਿੱਚ ਸਰੀਰ ਤਿਆਗਦਾ ਹੈ, ਉਹ ਸਿੱਧਾ ਬੈਕੁੰਠ ਧਾਮ ਨੂੰ ਜਾਂਦਾ ਹੈ। ਜਿਹੜਾ ਮਨੁੱਖ ਮਗਹਰ[7] (ਹੜੰਬੇ) ਵਿਖੇ ਸਰੀਰ ਤਿਆਗਦਾ ਹੈ, ਭਾਵੇਂ ਉਹ ਕਿੰਨਾ ਭਜਨੀਕ ਹੋਵੇ, ਉਸ ਨੂੰ ਨਰਕਾਂ ਵਿੱਚ ਜਾਣਾ ਪੈਂਦਾ ਹੈ। ਆਪ ਜੀ ਅਜਿਹੇ ਭਰਮ-ਵਹਿਮਾਂ ਨਾਲ ਸਹਿਮਤ ਨਹੀਂ ਸਨ। ਆਪ ਜੀ ਦਾ ਸਿਧਾਂਤ ਸੀ ਕਿ ਥਾਂ ਕੋਈ ਵੀ ਮਾੜਾ ਨਹੀਂ, ਸਾਰੇ ਥਾਂ ਪ੍ਰਮੇਸ਼ਰ

---

*੧. ਗੰਗਾ ਦਰਿਆ, ੨. ਡੂੰਘੀ, ੩. ਸੰਗਲਾਂ ਨਾਲ ਬੰਨ੍ਹ ਕੇ, ੪. ਗੰਗਾ ਦੀਆਂ ਲਹਿਰਾਂ ਵਿਚ ਸੁੱਟਦਿਆਂ ਮੇਰੇ ਸੰਗਲ ਜੰਜੀਰਾਂ ਖੁੱਲ੍ਹ ਗਏ, ੫. ਜਿਵੇਂ ਕੋਈ ਮਿਰਗਛਾਲੇ ਤੇ ਜੋਗੀ ਬੈਠਾ ਹੁੰਦਾ ਹੈ, ੬. ਪ੍ਰਮਾਤਮਾ ਜਲਾਂ ਵਿਚ ਵੀ ਤੇ ਧਰਤੀ ਉੱਪਰ ਵੀ ਰੱਖਿਆ ਕਰਨ ਵਾਲਾ ਹੈ, ੭. ਗੋਰਖ ਪੁਰ ਨੇੜੇ ਮਗਹਰ ਅਸਥਾਨ (ਇਸ ਧਰਤੀ ਨੂੰ ਅਪਵਿੱਤਰ ਮੰਨਿਆ ਹੈ)।*

ਨੇ ਬਣਾਏ ਹਨ। ਮਨੁੱਖ ਦੇ ਕਰਮ ਹੀ ਮਾੜੇ ਜਾਂ ਚੰਗੇ ਹਨ, ਚੰਗੇ ਕਰਮਾਂ ਕਰਕੇ ਜੀਵਨ ਮੁਕਤੀ ਮਿਲਦੀ ਹੈ ਅਤੇ ਮਾੜੇ ਕਰਮਾਂ ਦਾ ਫਲ ਦੁੱਖ ਅਤੇ ਨਰਕ ਮਿਲਦਾ ਹੈ। ਆਪ ਜੀ ਨੇ **"ਕਾਸੀ ਮਗਹਰ ਸਮ ਬੀਚਾਰੀ"** ਦੇ ਪੂਰਨੇ ਪਾ ਕੇ 120 ਸਾਲ ਸੰਸਾਰ ਵਿੱਚ ਸਰੀਰ ਰਾਹੀਂ ਵਿਚਰ ਕੇ ਲੋਕਾਈ ਨੂੰ ਪ੍ਰਭੂ ਮਿਲਾਪ ਦਾ ਮਾਰਗ ਰੁਸ਼ਨਾਇਆ ਅਤੇ ਗਲਤ ਵਿਚਾਰਧਾਰਾਵਾਂ ਦਾ ਸਾਰੀ ਉਮਰ ਖੰਡਨ ਕੀਤਾ। ਭਰਮਾਂ, ਵਹਿਮਾਂ, ਪਾਖੰਡਾਂ ਦਾ ਜਿੱਥੇ ਡਟ ਕੇ ਵਿਰੋਧ ਕੀਤਾ ਉਥੇ ਸੱਚ ਦੀ ਸ਼ਮ੍ਹਾਂ ਨੂੰ ਰੌਸ਼ਨ ਕਰਕੇ ਸਚਿਆਰ ਬਣਨ ਦੀ ਪ੍ਰੇਰਨਾ ਦਿੱਤੀ। ਆਪ ਜੀ 1518 ਈ. ਨੂੰ ਗੁਰੂ ਅਰਜਨ ਦੇਵ ਜੀ ਦੇ ਫੁਰਮਾਨ ਅਨੁਸਾਰ :-

**ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ॥**
**ਜੋਤੀ ਜੋਤਿ ਰਲੀ ਸੰਪੂਰਨੁ ਥੀਆ ਰਾਮ॥**

*ਬਿਲਾਵਲੁ ਮ: ੫, ਪੰਨਾ ੮੪੬*

ਬਾਬਾ ਜੀ ਦੀ ਆਤਮਿਕ ਜੋਤ ਪ੍ਰਭੂ ਜੋਤੀ ਵਿੱਚ ਲੀਨ ਹੋ ਗਈ ਅਤੇ ਸਦਾ ਵਾਸਤੇ ਲੋਕਾਈ ਨੂੰ ਭਟਕਣਾਂ ਤੋਂ ਬਚਾਉਣ ਵਾਸਤੇ ਆਪਣੀ ਅਸਲੀ ਜੋਤ ਸ਼ਬਦ ਸਰੂਪ ਵਿੱਚ 541 ਸ਼ਬਦਾਂ ਸਲੋਕਾਂ ਦੁਆਰਾ ਪਿੱਛੇ ਛੱਡ ਗਈ ਜਿਸ ਸ਼ਬਦ ਜੋਤ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬੜੇ ਅਦਬ ਅਤੇ ਸਤਿਕਾਰ ਨਾਲ ਸਾਂਭ ਕੇ ਸੁਸ਼ੋਭਤ ਕਰ ਦਿੱਤਾ।

❑❑❑

# ਭਗਤ ਰਵਿਦਾਸ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਰਵਿਦਾਸ ਜੀ |
| ਜਨਮ ਸਮਾਂ | : | 1378 ਈ. |
| ਪਿਤਾ ਜੀ | : | ਰਾਮੂ ਉਰਫ ਮਾਨ ਦਾਸ (ਪ੍ਰਚੱਲਤ ਨਾ ਸੰਤੋਖਾ ਜੀ) |
| ਮਾਤਾ ਜੀ | : | ਧੁਰਬਿਨੀਆ-ਕਰਮਾ ਦੇਵੀ ਉਰਫ ਦਿਆਰੀ ਜੀ |
| ਸਥਾਨ | : | ਕਾਸ਼ੀ (ਉੱਤਰ ਪ੍ਰਦੇਸ਼) |
| ਪਰਿਵਾਰ | : | ਪਰਿਵਾਰ ਦੀ ਸੂਚਨਾ ਉਪਲਬਧ ਨਹੀਂ ਹੈ। |
| ਗੁਰੂ ਦੀਖਿਆ | : | ਰਾਮਾ ਨੰਦ ਜੀ ਪਾਸੋਂ |
| ਕਿੱਤਾ | : | ਚਮੜੇ ਦਾ ਕਰਮ |
| ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ | : | 16 ਰਾਗਾਂ ਵਿੱਚ, 40 ਸ਼ਬਦ |
| ਪ੍ਰਲੋਕ ਗਵਨ | : | ਕਾਸ਼ੀ ਵਿਖੇ, 1529 ਈ. |
| ਜੀਵਨ ਕਾਲ | : | 151 ਸਾਲ |
| ਮੁੱਖ ਉਪਦੇਸ਼: | | ਜਿੰਨਾ ਚਿਰ ਮਨੁੱਖ ਆਪਣੀ ਵੱਖਰੀ ਹੋਂਦ ਹਸਤੀ ਵਿਚ ਗ੍ਰਸਿਆ ਰਹਿੰਦਾ ਹੈ, ਉਨਾਂ ਚਿਰ ਪ੍ਰਭੂ ਤੋਂ ਦੂਰੀ ਬਣੀ ਰਹਿੰਦੀ ਹੈ। ਆਪ ਦਾ ਫੁਰਮਾਨ ਹੈ, *"ਜਬ ਹਮ ਹੋਤੇ ਤਬ ਤੂ ਨਾਹੀ"* ਮੈਂ ਮੇਰੀ ਨੂੰ ਖਤਮ ਕਰਨ ਵਾਸਤੇ ਕਲਜੁਗ ਵਿੱਚ ਕੇਵਲ ਨਾਮ ਦਾ ਸਾਧਨ ਹੈ:- |

*"ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥ ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥"*

*ਗਉੜੀ ਰਵਿਦਾਸ, ਪੰਨਾ ੩੪੬*

**ਮਨੁੱਖ ਨੂੰ ਸੰਸਾਰ ਨਾਲੋਂ ਪ੍ਰੀਤ ਤੋੜ ਕੇ ਨਿਰੰਕਾਰ ਨਾਲ ਸੱਚੀ ਪ੍ਰੀਤ ਕਰਨੀ ਚਾਹੀਦੀ ਹੈ ਕਿਉਂਕਿ ਨਿਰੰਕਾਰ ਦੀ ਸੱਚੀ ਪ੍ਰੀਤ ਹੀ ਆਤਮਾਂ ਦੀ ਸਾਥੀ ਬਣਦੀ ਹੈ। ਇਸ ਲਈ :-**

***ਸਾਚੀ ਪ੍ਰੀਤਿ ਹਮ ਤੁਮ ਸਿਉ ਜੋਰੀ ॥***
***ਤੁਮ ਸਿਉ ਜੋਰਿ ਅਵਰ ਸੰਗਿ ਤੋਰੀ ॥੩ ॥***

*ਰਾਗੁ ਸੋਰਠਿ ਰਵਿਦਾਸ ਜੀ, ਪੰਨਾ ੬੫੯*

ਦੇ ਧਾਰਨੀ ਬਣਨਾ ਚਾਹੀਦਾ ਹੈ। ਨਿਰੰਕਾਰ ਦੀ ਸੱਚੀ ਪ੍ਰੀਤ ਹੀ ਮਨੁੱਖ ਨੂੰ ਬੇਗ਼ਮਪੁਰੇ ਦਾ ਵਾਸੀ ਬਣਾ ਦਿੰਦੀ ਹੈ।

❑❑❑

# ਭਗਤ ਰਵਿਦਾਸ ਜੀ

ਭਗਤ ਰਵਿਦਾਸ ਜੀ ਦਾ ਜਨਮ 1378 ਈ. ਨੂੰ ਉੱਤਰ ਪ੍ਰਦੇਸ਼ ਦੇ ਕਾਸ਼ੀ (ਬਨਾਰਸ) ਸ਼ਹਿਰ ਵਿੱਚ ਪਿਤਾ ਸੰਤੋਖਾ[੧] ਜੀ, ਮਾਤਾ ਕਰਮਾ ਦੇਵੀ ਉਰਫ ਦਿਆਰੀ ਜੀ ਦੀ ਕੁੱਖੋਂ ਹੋਇਆ। ਆਪ ਜੀ ਦੇ ਪਿਤਾ ਜੀ ਚਮੜੇ ਦਾ ਕੰਮ ਕਰਦੇ ਸਨ ਅਤੇ ਧਾਰਮਿਕ ਬਿਰਤੀ ਦੇ ਮਾਲਕ ਸਨ। ਕੁਝ ਧਾਰਮਿਕ ਰੁਚੀਆਂ ਆਪ ਜੀ ਨੂੰ ਪਿਤਾ ਜੀ ਤੋਂ ਮਿਲੀਆਂ ਵਿਸ਼ੇਸ਼ ਸਾਰਾ ਕੁਝ ਧੁਰੋਂ ਪ੍ਰਭੂ ਜੀ ਪਾਸੋਂ ਹੀ ਲੈ ਕੇ ਆਏ ਸਨ।

ਜਿਸ ਸਮੇਂ ਆਪ ਜੀ ਨੇ ਸੰਸਾਰ ਵਿਚ ਆਗਮਨ ਕੀਤਾ, ਮਨੁੱਖਤਾ ਦੀ ਦਸ਼ਾ ਬਹੁਤ ਨਿਘਰੀ ਹੋਈ ਸੀ। ਬ੍ਰਾਹਮਣਾਂ ਨੇ ਆਪਣੀ ਸਰਬੋਤਮਤਾ (Supermacy) ਦਾ ਜੂਲਾ ਸਾਰੀ ਮਨੁੱਖਤਾ ਉੱਤੇ ਪਾਇਆ ਹੋਇਆ ਸੀ। ਬ੍ਰਾਹਮਣ ਤੋਂ ਬਿਨਾਂ ਹੋਰ ਅਖੌਤੀ ਅਛੂਤ ਜਾਤਾਂ ਨੂੰ ਨਾ ਧਰਮ ਗ੍ਰੰਥ ਪੜ੍ਹਨ ਦਾ ਅਤੇ ਨਾ ਹੀ ਉਨ੍ਹਾਂ ਅਨੁਸਾਰ ਚੱਲਣ ਦਾ ਅਧਿਕਾਰ ਸੀ। ਕੋਈ ਅਛੂਤ ਕਿਸੇ ਵੀ ਦੇਵੀ ਦੇਵਤੇ ਦੇ ਮੰਦਿਰ ਵਿੱਚ ਜਾ ਕੇ ਪੂਜਾ ਪਾਠ ਨਹੀਂ ਕਰ ਸਕਦਾ ਸੀ। ਜੇ ਕੋਈ ਦਲੇਰੀ ਕਰਕੇ ਅਜਿਹਾ ਕਰਨ ਦਾ ਯਤਨ ਵੀ ਕਰਦਾ ਉਸ ਨੂੰ ਸਖ਼ਤ ਤੋਂ ਸਖ਼ਤ ਸਜ਼ਾਵਾਂ ਦਿੱਤੀਆਂ ਜਾਂਦੀਆਂ ਸਨ। ਅਛੂਤਾਂ ਦੀਆਂ ਝੁੱਗੀਆਂ ਸ਼ਹਿਰ ਤੋਂ ਬਾਹਰ ਲਹਿੰਦੇ ਪਾਸੇ ਪਵਾਈਆਂ ਜਾਂਦੀਆਂ ਸਨ। ਕਿਸੇ ਖੂਹ ਤੋਂ ਅਛੂਤ ਪਾਣੀ ਨਹੀਂ ਪੀ ਸਕਦਾ ਸੀ। ਜੇ ਕਿਸੇ ਜ਼ਰੂਰੀ ਕੰਮ ਵਾਸਤੇ ਉਸ ਨੇ ਸ਼ਹਿਰ ਵਿੱਚ ਵੜਨਾ ਹੋਵੇ ਜਾਂ ਸ਼ਹਿਰ ਵਿੱਚ ਦੀ ਲੰਘਣਾ ਹੋਵੇ ਉਸ ਨੂੰ ਹੁਕਮ ਸੀ, ਕਿ ਉਹ ਆਪਣੇ ਗਲ ਵਿੱਚ ਟੱਲ ਪਾ ਕੇ ਲੰਘੇ ਤਾਂ ਜੋ ਟੱਲ ਦੀ ਅਵਾਜ਼ ਸੁਣ ਕੇ ਬ੍ਰਾਹਮਣ ਉਸ ਦੇ ਮੱਥੇ ਲੱਗਣ ਤੋਂ ਲਾਂਭੇ ਹੋ ਜਾਵੇ ਅਤੇ ਉਸ ਦੇ ਪ੍ਰਛਾਵੇਂ ਦੀ ਭਿੱਟ ਤੋਂ ਬਚ ਸਕੇ। ਅਛੂਤ ਨੂੰ ਆਪਣੀ ਪੈੜ ਮਿਟਾਉਣ ਵਾਸਤੇ

*੧ . ਰਵਿਦਾਸ ਮਹਿਮਾ ਵਿਚ ਆਪ ਜੀ ਦੇ ਪਿਤਾ ਦਾ ਨਾਉ ਰਾਮੂ ਲਿਖਿਆ ਹੈ।*

ਆਪਣੇ ਪਿੱਛੇ ਇੱਕ ਦਰਖਤ ਦਾ ਛਾਪਾ ਵੀ ਬੰਨ੍ਹਣਾ ਪੈਂਦਾ ਸੀ ਤਾਂ ਜੋ ਅਛੂਤ ਦੀ ਪੈੜ ਨਾਲੋਂ ਨਾਲ ਮਿੱਟਦੀ ਜਾਵੇ ਕਿਉਂਕਿ ਉਸ ਦੇ ਲੱਗੇ ਹੋਏ ਪੈਰ ਚਿਨ੍ਹਾਂ 'ਤੇ ਜੇ ਬ੍ਰਾਹਮਣ ਦਾ ਪੈਰ ਰੱਖਿਆ ਜਾਵੇ ਤਾਂ ਉਹ ਭਿਟਿਆ ਜਾਂਦਾ ਸੀ। ਇਹੋ ਜਿਹੀ ਗਿਲਾਨੀ ਅਤੇ ਨਫ਼ਰਤ ਭਰੇ ਸਮੇਂ ਵਿੱਚ ਆਪ ਜੀ ਨੇ ਪ੍ਰਭੂ ਭਗਤੀ ਕਰਕੇ ਸਮਾਜ ਵਿੱਚ ਕ੍ਰਾਂਤੀ ਲਿਆਉਣ ਦਾ ਭਰਪੂਰ ਯਤਨ ਕੀਤਾ ਅਤੇ ਸਫਲਤਾ ਵੀ ਪ੍ਰਾਪਤ ਕੀਤੀ। ਜਿਸ ਸਦਕਾ ਆਪ ਜੀ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਮੀਰਾਂ ਬਾਈ ਅਤੇ ਚਿਤੌੜ ਦੇ ਰਾਜੇ ਦੀ ਰਾਣੀ ਝਾਲਾ ਬਾਈ ਵਰਗੀਆਂ ਉੱਚ ਜਾਤੀ ਆਤਮਾਵਾਂ ਨੇ ਆਪ ਜੀ ਨੂੰ ਆਪਣਾ ਮੁਰਸ਼ਦ ਤਸਲੀਮ ਕੀਤਾ। ਪਰ ਈਰਖਾਲੂ ਅਖੌਤੀ ਜਾਤ ਅਭਿਮਾਨੀ ਬ੍ਰਾਹਮਣ ਹਮੇਸ਼ਾਂ ਆਪ ਜੀ ਨਾਲ ਨਫ਼ਰਤ ਅਤੇ ਈਰਖਾ ਹੀ ਕਰਦੇ ਰਹੇ। ਸਮੇਂ-ਸਮੇਂ ਅਨੇਕਾਂ ਬਹਾਨੇ ਬਣਾ ਕੇ ਅਤੇ ਦੋਸ਼ ਅਰੋਪਤ ਕਰਕੇ ਆਪ ਜੀ ਨੂੰ ਪ੍ਰੇਸ਼ਾਨ ਕਰਨ ਵਾਸਤੇ ਹੀ ਯਤਨਸ਼ੀਲ ਰਹੇ, ਪਰ ਪ੍ਰਮਾਤਮਾ ਨੇ ਆਪ ਜੀ ਦਾ ਹਰ ਸਮੇਂ, ਹਰ ਥਾਂ ਪੱਖ ਪੂਰਿਆ ਅਤੇ ਨਿੰਦਕਾਂ ਦੋਖੀਆਂ ਨੂੰ ਮੂੰਹ ਦੀ ਖਾਣੀ ਪਈ। ਆਪ ਜੀ ਦੀ ਆਤਮਿਕ ਸ਼ਕਤੀ ਅਤੇ ਭਗਤੀ ਦੀਆਂ ਗੂੰਜਾਂ ਚਹੁੰ ਚੱਕਾਂ ਵਿੱਚ ਪੈ ਗਈਆਂ। ਜਿਸ ਨੂੰ ਭਾਈ ਗੁਰਦਾਸ ਜੀ ਨੇ ਹੇਠ ਲਿਖੇ ਅਨੁਸਾਰ ਅੰਕਿਤ ਕੀਤਾ ਹੈ :-

**ਭਗਤੁ ਭਗਤੁ ਜਗਿ ਵਜਿਆ ਚਹੁੰ ਚੱਕਾਂ ਦੇ ਵਿਚਿ ਚਮਿਰੇਟਾ॥**
**ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ॥**
**ਜਿਉਂ ਕਰਿ ਮੈਲੇ ਚੀਥੜੇ ਹੀਰਾ ਲਾਲ ਅਮੋਲੁ ਪਲੇਟਾ॥**
**ਚਹੁੰ ਵਰਨਾ ਉਪਦੇਸ਼ਦਾ ਗਿਆਨ ਧਿਯਾਨੁ ਕਰਿ ਭਗਤ ਸਹੇਟਾ॥**
**ਨ੍ਹਾਵਣਿ ਆਯਾ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ॥**
**ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ॥**
**ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜ ਅਮੇਟਾ॥**
**ਲਇਆ ਕਸੀਰਾ ਹਥਿ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ॥**
**ਭਗਤ ਜਨਾਂ ਹਰਿ ਮਾਂ ਪਿਉ ਬੇਟਾ॥੧੭॥**

*ਵਾਰ ੧੦, ਪਉੜੀ ੧੭*

ਸ੍ਰੀ ਗੁਰੂ ਰਾਮ ਦਾਸ ਜੀ ਨੇ ਵੀ ਆਪ ਜੀ ਦੀ ਪ੍ਰੇਮਾ ਭਗਤੀ ਦਾ ਸੰਕੇਤ ਦੇ ਕੇ ਫੁਰਮਾਨ ਕੀਤਾ ਹੈ, ਕਿ ਭਾਵੇਂ ਲੋਕ ਰਵਿਦਾਸ ਜੀ ਨੂੰ ਨੀਵੀਂ ਜਾਤ ਦਾ ਜਾਣ ਕੇ ਨਫ਼ਰਤ ਕਰਦੇ ਸਨ ਪਰ ਪ੍ਰਮੇਸ਼ਰ ਦੇ ਸਿਮਰਨ ਦੀ ਬਰਕਤ ਨਾਲ ਚਾਰੇ ਵਰਨ ਖੱਤਰੀ, ਬ੍ਰਾਹਮਣ, ਵੈਸ਼, ਸ਼ੂਦਰ ਆਪ ਜੀ ਦੇ ਚਰਨਾਂ 'ਤੇ ਆ ਕੇ ਨਮਸਕਾਰਾਂ ਕਰਦੇ ਸਨ :-

**ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥**
**ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨ ॥**

*ਸੂਹੀ ਮ: ੪, ਪੰਨਾ ੭੩੩*

ਗਉੜੀ ਰਾਗ ਵਿੱਚ ਆਪ ਜੀ ਆਪਣੀ ਆਤਮਿਕ ਉੱਚਤਾ ਦਰਸਾਉਂਦੇ ਸੰਸਾਰ ਦੇ ਭਟਕੇ ਹੋਏ ਲੋਕਾਂ ਨੂੰ ਸੇਧ ਬਖਸ਼ਦੇ ਹਨ ਕਿ ਹੇ ਸੰਸਾਰ ਦੇ ਲੋਕੋ, ਅੱਵਲ, ਦੋਮ, ਸੋਮ ਦੀਆਂ ਵੰਡੀਆਂ ਤੁਸੀਂ ਅਗਿਆਨਤਾ ਕਾਰਨ ਲੋਕਾਈ ਵਿੱਚ ਪਾਈਆਂ ਹੋਈਆਂ ਹਨ। ਪ੍ਰਭੂ ਦੇ ਦਰ ਵਿਚ ਕੋਈ ਉੱਚਾ-ਨੀਵਾਂ ਨਹੀਂ ਹੈ। ਉਸ ਥਾਂ 'ਤੇ ਕਿਸੇ ਦੀ ਜਾਤ-ਪਾਤ ਨਹੀਂ ਦੇਖੀ ਜਾਂਦੀ, ਉਥੇ ਤਾਂ ਕਰਮ ਪ੍ਰਧਾਨ ਹਨ। ਇਥੇ ਸੰਸਾਰ ਵਿੱਚ ਤਾਂ ਥਾਂ-ਥਾਂ 'ਤੇ ਤੁਸੀਂ ਅਖੌਤੀ ਅਛੂਤਾਂ ਦੇ ਜਾਣ 'ਤੇ ਪਾਬੰਦੀ ਲਾਈ ਹੋਈ ਹੈ ਪਰ ਪ੍ਰਭੂ ਦੇ ਸ਼ਹਿਰ ਬੇਗ਼ਮਪੁਰੇ ਵਿੱਚ ਕਿਸੇ 'ਤੇ ਕੋਈ ਪਾਬੰਦੀ ਨਹੀਂ। ਪੁੱਗੇ ਹੋਏ ਜਗਿਆਸੂ ਜਦੋਂ ਚਾਹੁਣ ਆਪਣੇ ਪਿਆਰੇ ਦਾ ਵਸਲ ਪ੍ਰਾਪਤ ਕਰ ਸਕਦੇ ਹਨ। ਉਥੇ ਕੋਈ ਡਰ, ਤੌਖਲਾ, ਚਿੰਤਾ, ਝੋਰਾ ਨਹੀਂ ਬਿਆਪਦਾ, ਉਥੇ ਕੋਈ ਦੁੱਖ-ਤਕਲੀਫ ਨਹੀਂ ਅਤੇ ਨਾ ਹੀ ਕੋਈ ਟੈਕਸ ਭਰਨਾ ਪੈਂਦਾ ਹੈ। ਉਹ ਐਸਾ ਦੇਸ਼ ਹੈ ਜਿਥੇ ਹਮੇਸ਼ਾਂ ਮਿਹਰ ਹੀ ਮਿਹਰ ਬਰਸਦੀ ਹੈ। ਇਸ ਸੰਸਾਰ ਵਾਂਗ, ਕਿਸੇ ਨੂੰ ਈਰਖਾ-ਦ੍ਵੈਖ ਦਾ ਸ਼ਿਕਾਰ ਨਹੀਂ ਬਣਨਾ ਪੈਂਦਾ। ਇਸ ਸੰਸਾਰ ਵਿੱਚ ਤਾਂ ਤੁਸੀਂ ਮੇਰੇ ਉੱਪਰ ਪਾਬੰਦੀਆਂ ਲਾ ਦਿਉਗੇ ਪਰ ਉਸ ਦੇਸ਼ ਵਿੱਚ ਜਿਸ ਦਾ ਮੈਂ ਵਾਸੀ ਬਣ ਚੁੱਕਾ ਹਾਂ ਕੀ ਕਰੋਗੇ ? ਭਾਵ ਕੁਝ ਨਹੀਂ ਕਰ ਸਕੋਗੇ। ਆਪ ਦਾ ਫੁਰਮਾਨ ਹੈ :-

**ਗਉੜੀ ਰਵਿਦਾਸ ਜੀ ॥**

**ਬੇਗਮ ਪੁਰਾ ਸਹਰ ਕੋ ਨਾਉ ॥ ਦੂਖੁ ਅੰਦੋਹੁ ਨਹੀ ਤਿਹਿ ਠਾਉ ॥**
**ਨਾਂ ਤਸਵੀਸ ਖਿਰਾਜੁ ਨ ਮਾਲੁ ॥ ਖਉਫੁ ਨ ਖਤਾ ਨ ਤਰਸੁ ਜਵਾਲੁ ॥੧ ॥**
**ਅਬ ਮੋਹਿ ਖੂਬ ਵਤਨ ਗਹ ਪਾਈ ॥ ਊਹਾਂ ਖੈਰਿ ਸਦਾ ਮੇਰੇ ਭਾਈ ॥੧ ॥ ਰਹਾਉ ॥**
**ਕਾਇਮੁ ਦਾਇਮੁ ਸਦਾ ਪਾਤਿਸਾਹੀ ॥ ਦੋਮ ਨ ਸੇਮ ਏਕ ਸੋ ਆਹੀ ॥**

**ਆਬਾਦਾਨੁ ਸਦਾ ਮਸਹੂਰ ॥ ਊਹਾਂ ਗਨੀ ਬਸਹਿ ਮਾਮੂਰ ॥੨ ॥**

**ਤਿਉ ਤਿਉ ਸੈਲ ਕਰਹਿ ਜਿਉ ਭਾਵੈ ॥ ਮਹਰਮ ਮਹਲ ਨ ਕੋ ਅਟਕਾਵੈ ॥**

**ਕਹਿ ਰਵਿਦਾਸ ਖਲਾਸ ਚਮਾਰਾ ॥ ਜੋ ਹਮ ਸਹਰੀ ਸੁ ਮੀਤੁ ਹਮਾਰਾ ॥੩ ॥੨ ॥**

*ਪੰਨਾ ੩੪੫*

ਜਿੱਥੇ ਆਪ ਜੀ ਬੇਗਮਪੁਰੇ ਦੇ ਵਾਸੀ ਸਨ, ਉਥੇ ਪ੍ਰਭੂ ਨਾਲ ਆਪ ਜੀ ਦੀ ਕਿੰਨੀ ਇਕਮਿੱਕਤਾ ਅਤੇ ਨੇੜੇ ਦੀ ਸਾਂਝ ਸੀ। ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪ ਫੁਰਮਾਨ ਕਰਦੇ ਹਨ, ਹੇ ਮਾਲਕ ਪ੍ਰਭੂ ! ਤੇਰੇ ਵਿੱਚ ਤੇ ਮੇਰੇ ਵਿੱਚ ਕੋਈ ਫਰਕ ਨਹੀਂ; ਕੇਵਲ ਵੇਖਣ ਮਾਤਰ ਹੀ ਹੈ। ਜਿਵੇਂ ਸੋਨੇ ਅਤੇ ਸੋਨੇ ਦੇ ਗਹਿਣਿਆਂ ਵਿੱਚ, ਪਾਣੀ ਅਤੇ ਲਹਿਰਾਂ ਵਿੱਚ ਕੋਈ ਫਰਕ ਨਹੀਂ ਹੁੰਦਾ ਤਿਵੇਂ ਤੇਰੇ ਅਤੇ ਮੇਰੇ ਵਿੱਚ ਕੋਈ ਅੰਤਰ ਨਹੀਂ ਹੈ। ਆਪ ਜੀ ਦਾ ਪ੍ਰਭੂ ਨਾਲ ਕਿੰਨਾ ਪਿਆਰ ਸੀ, ਆਪ ਫੁਰਮਾਉਂਦੇ ਹਨ ਕਿ ਹੇ ਅਨੰਤ ਪ੍ਰਭੂ ! ਜੇ ਅਸੀਂ ਪਾਪ ਨ ਕਰਦੇ ਤਾਂ ਤੁਹਾਡਾ ਨਾਮ ਕਿਵੇਂ ਪਤਿਤ ਪਾਵਨ ਹੁੰਦਾ ਭਾਵ ਨਹੀਂ ਹੋਣਾ ਸੀ। ਹੇ ਮਾਲਕ ! ਤੁਸੀਂ ਮਾਲਕ ਹੋ ਪਰ ਇਕ ਗੱਲ ਯਕੀਨਨ ਹੈ ਕਿ ਮਾਲਕ ਤੋਂ ਦਾਸ ਦੀ ਵਡਿਆਈ ਹੁੰਦੀ ਹੈ ਅਤੇ ਦਾਸ ਤੋਂ ਹੀ ਮਾਲਕ ਦੀ ਵਡਿਆਈ ਪ੍ਰਗਟ ਹੁੰਦੀ ਹੈ।

ਆਖਰ ਵਿਚ ਮੰਗ ਕੀਤੀ ਹੈ ! ਹੇ ਮਾਲਕ ! ਮੇਰੇ 'ਤੇ ਮਿਹਰ ਕਰ, ਮੈਂ ਹਮੇਸ਼ਾਂ ਤੇਰੀ ਹੀ ਅਰਾਧਨਾ ਕਰਦਾ ਰਹਾਂ। ਆਪ ਦਾ ਫੁਰਮਾਨ ਹੈ :-

**ਸਿਰੀਰਾਗੁ ਰਵਿਦਾਸ ਜੀ ॥**

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥**
**ਕਨਕ ਕਟਿਕ ਜਲ ਤਰੰਗ ਜੈਸਾ ॥੧ ॥**
**ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥**
**ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧ ॥ ਰਹਾਉ ॥**
**ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥**
**ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨ ॥**
**ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥**
**ਰਵਿਦਾਸ ਸਮ ਦਲ ਸਮਝਾਵੈ ਕੋਊ ॥੩ ॥**

*ਪੰਨਾ ੯੩*

ਰਵਿਦਾਸ ਜੀ, ਪਸ਼ੂਆਂ ਦੀ ਖੱਲ੍ਹਾਂ ਲਾਹ ਕੇ, ਉਸ ਦੇ ਜੋੜੇ ਬਣਾ ਅਤੇ ਗੰਢ ਕੇ ਆਪਣੀ ਅਤੇ ਪਰਿਵਾਰ ਦੀ ਪ੍ਰਵਰਿਸ਼ ਕਰਦੇ ਸਨ। ਸੰਸਾਰਿਕ ਮਾਇਕ ਤੰਗੀ ਵੱਲ ਆਪ ਦਾ ਧਿਆਨ ਕਦੇ ਜਾਂਦਾ ਹੀ ਨਹੀਂ ਸੀ, ਧਿਆਨ ਹਮੇਸ਼ਾਂ ਪ੍ਰਭੂ ਬੰਦਗੀ ਵਿੱਚ ਜੁੜਿਆ ਰਹਿੰਦਾ ਸੀ। ਮਾਇਆ ਵੱਲੋਂ ਆਪ ਦੀ ਬਿਰਤੀ ਇਤਨੀ ਨਿਰਲੇਪ ਸੀ, ਜਿਸ ਪ੍ਰਥਾਇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਵਿੱਚ ਵੀ ਫੁਰਮਾਨ ਕੀਤਾ ਹੈ :-

**ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ ॥**

*ਮ: ੫., ਪੰਨਾ ੪੮੭*

ਇਤਿਹਾਸ ਵਿੱਚ ਵੀ ਜ਼ਿਕਰ ਆਉਂਦਾ ਹੈ ਕਿ ਇੱਕ ਸਮੇਂ ਪ੍ਰਭੂ ਜੀ ਨੇ ਇੱਕ ਸਾਧੂ ਦਾ ਰੂਪ ਧਾਰਨ ਕਰਕੇ ਆਪ ਜੀ ਦੀ ਕੁਟੀਆ ਵਿੱਚ ਰਾਤ ਕੱਟੀ। ਜਾਣ ਤੋਂ ਪਹਿਲਾਂ ਸਾਧੂ ਨੇ ਆਪਣੇ ਪਾਸੋਂ ਇੱਕ ਪਾਰਸ ਪੱਥਰ ਕੱਢ ਕੇ ਰਵਿਦਾਸ ਜੀ ਨੂੰ ਦੇਣਾ ਚਾਹਿਆ ਅਤੇ ਨਾਲ ਹੀ ਪਾਰਸ ਦੇ ਗੁਣ ਦਰਸਾ ਕੇ ਆਪ ਜੀ ਦੀ ਜੁੱਤੀਆਂ ਗੰਢਣ ਵਾਲੀ ਰੰਬੀ ਨੂੰ ਛੁਹਾ ਕੇ ਸੋਨਾ ਬਣਾ ਵਿਖਾਇਆ। ਭਗਤ ਜੀ ਨੇ ਪਾਰਸ ਨੂੰ ਛੰਨ ਦੇ ਆਲੇ ਵਿੱਚ ਰਖਵਾ ਦਿੱਤਾ ਅਤੇ ਆਪਣੀ ਕਿਰਤ ਕਰਨ ਅਤੇ ਨਾਮ ਜਪਣ ਵਿੱਚ ਰੁਝ ਗਏ। ਕਾਫੀ ਸਮੇਂ ਤੋਂ ਬਾਅਦ ਉਹ ਮੁੜ ਰਵਿਦਾਸ ਜੀ ਦੀ ਝੌਂਪੜੀ ਵਿੱਚ ਆਏ, ਪਾਰਸ ਪ੍ਰਤੀ ਪੁੱਛਣ 'ਤੇ ਆਪ ਜੀ ਨੇ ਉੱਤਰ ਦਿੱਤਾ ਮਹਾਤਮਾ ਜੀ! ਜਿਥੇ ਤੁਸੀਂ ਰੱਖ ਕੇ ਗਏ ਹੋ, ਉਥੋਂ ਆਪਣਾ ਪਾਰਸ ਚੁੱਕ ਲਵੋ। ਮੈਂ ਉਸ ਨੂੰ ਨਹੀਂ ਵਰਤਿਆ ਅਤੇ ਨਾ ਹੀ ਮੈਨੂੰ ਜ਼ਰੂਰਤ ਹੈ। ਇਹੋ ਜਿਹੀ ਅਤੀਤ ਬਿਰਤੀ ਦੇ ਮਾਲਕ ਸਨ ਬਾਬਾ ਰਵਿਦਾਸ ਜੀ।

ਇਕ ਸਮੇਂ ਅਭੀਚ (ਨਛੱਤਰ) ਦਾ ਪੁਰਬ ਚੱਲ ਰਿਹਾ ਸੀ। ਲੱਖਾਂ ਲੋਕਾਂ ਨੇ ਦਰਿਆ ਗੰਗਾ ਵਿੱਚ ਇਸ਼ਨਾਨ ਕਰਕੇ ਆਪਣੇ-ਆਪ ਨੂੰ ਪਵਿੱਤਰ ਹੋਇਆ ਮੰਨ ਲਿਆ। ਕਈ ਸੰਗੀਆਂ ਨੇ ਵੀ ਆਪ ਜੀ ਨੂੰ ਅਭੀਚ ਦੇ ਪੁਰਬ ਸਮੇਂ ਗੰਗਾ ਇਸ਼ਨਾਨ ਕਰਨ ਲਈ ਪ੍ਰੇਰਿਆ, ਆਪ ਜੀ ਨੇ ਉਨ੍ਹਾਂ ਨੂੰ ਪ੍ਰੇਰਨਾ ਦਿੱਤੀ ਕਿ ਆਤਮਾਂ ਪਵਿੱਤਰ ਨਾਮ ਜਪਣ ਨਾਲ ਹੁੰਦੀ ਹੈ, ਨਾ ਕਿ ਪਾਣੀ ਨਾਲ। ਸੰਗ ਦੇ ਮੁਖੀ ਨੂੰ ਜੋ ਗੰਗਾ ਇਸ਼ਨਾਨ ਲਈ ਜਾ ਰਿਹਾ ਸੀ, ਆਪ ਜੀ ਨੇ ਕਸੀਰਾ[੧] ਗੱਲੇ ਵਿਚੋਂ ਕੱਢ ਕੇ ਗੰਗਾ ਜੀ ਦੀ ਭੇਟਾ ਵਾਸਤੇ ਦਿੱਤਾ ਅਤੇ ਨਾਲ ਹੀ ਉਸ ਨੂੰ ਹਦਾਇਤ ਕੀਤੀ, ਕਿ ਮੇਰਾ

*੧. 20 ਕੌਡੀਆਂ ਦਾ ਗੁੱਛਾ।*

ਕਸੀਰਾ ਗੰਗਾ ਨੂੰ ਹੱਥ ਵਿਚ ਫੜਾਉਣਾ ਹੈ, ਉਂਝ ਹੀ ਪਾਣੀ ਵਿਚ ਨਹੀਂ ਸੁੱਟਣਾ। ਜੇ ਗੰਗਾ ਹੱਥ ਕੱਢ ਕੇ ਕਸੀਰਾ ਨਾ ਲਵੇ ਤਾਂ ਮੈਨੂੰ ਵਾਪਸ ਲਿਆ ਕੇ ਦੇ ਦੇਣਾ। ਸਾਰੇ ਯਾਤਰੀ ਭਗਤ ਜੀ ਦੀ ਅਨੋਖੀ ਗੱਲ ਸੁਣ ਕੇ ਬੜੇ ਹੈਰਾਨ ਸਨ।

ਸਾਰੇ ਸੰਗ ਨੇ ਗੰਗਾ ਪੁੱਜ ਕੇ ਇਸ਼ਨਾਨ ਕੀਤਾ, ਗੰਗਾ ਵਿਚ ਭੇਟਾਵਾਂ ਸੁੱਟੀਆਂ। ਅਖੀਰ ਵਿਚ ਸੰਗ ਦੇ ਮੁਖੀ ਬ੍ਰਾਹਮਣ ਨੇ ਰਵਿਦਾਸ ਜੀ ਦਾ ਕਸੀਰਾ ਗੰਗਾ ਨੂੰ ਭੇਟਾ ਕਰਨ ਵਾਸਤੇ ਕੱਢਿਆ ਅਤੇ ਗੰਗਾ ਨੂੰ ਬੇਨਤੀ ਕੀਤੀ, ਕਿ ਭਗਤ ਰਵਿਦਾਸ ਜੀ ਨੇ ਕਸੀਰੇ ਦੀ ਭੇਟਾ ਤੁਹਾਡੇ ਵਾਸਤੇ ਭੇਜੀ ਹੈ। ਆਪ ਹੱਥ ਕੱਢ ਕੇ ਭਗਤ ਜੀ ਦੀ ਭੇਟਾ ਪ੍ਰਵਾਨ ਕਰੋ। ਬੇਨਤੀ ਕਰਨ ਉਪਰੰਤ, ਗੰਗਾ ਦੀਆਂ ਲਹਿਰਾਂ ਵਿਚੋਂ ਇੱਕ ਗੈਬੀ ਹੱਥ ਬਾਹਰ ਨਿਕਲਿਆ। ਉਸ ਗੈਬੀ ਹੱਥ ਨੇ ਭਗਤ ਜੀ ਦੀ ਭੇਟਾ ਬੜੇ ਅਦਬ ਨਾਲ ਪ੍ਰਵਾਨ ਕੀਤੀ ਅਤੇ ਨਾਲ ਹੀ ਇੱਕ ਸੋਨੇ ਦਾ ਹੀਰੇ ਜੜਤ ਕੰਗਣ ਗੰਗਾ ਨੇ ਰਵਿਦਾਸ ਜੀ ਨੂੰ ਭੇਟ ਕਰਨ ਵਾਸਤੇ ਦਿੱਤਾ। ਇਹ ਅਜੀਬ ਕੌਤਕ ਵੇਖ ਕੇ ਸਾਰੇ ਬੜੇ ਹੈਰਾਨ ਸਨ ਕਿ ਬੜੇ-ਬੜੇ ਦਾਨੀ ਗੰਗਾ ਨੂੰ ਮੋਹਰਾਂ, ਸੋਨਾ, ਅਨੇਕਾਂ ਕੀਮਤੀ ਭੇਟਾਵਾਂ ਅਰਪਨ ਕਰਦੇ ਹਨ ਪਰ ਕਿਸੇ ਦੀ ਭੇਟਾ ਗੰਗਾ ਨੇ ਹੱਥ ਕੱਢ ਕੇ ਪ੍ਰਵਾਨ ਨਹੀਂ ਕੀਤੀ। ਭਗਤ ਰਵਿਦਾਸ ਜੀ ਦਾ ਕਸੀਰਾ ਖੁਦ ਗੰਗਾ ਜੀ ਨੇ ਹੱਥ ਕੱਢ ਕੇ ਲਿਆ ਅਤੇ ਪ੍ਰਵਾਨਿਆ ਹੈ। ਮਾਇਆਧਾਰੀ ਲੋਕ ਪਿਆਰ ਤੋਂ ਸੱਖਣੇ ਹੋਣ ਖਾਤਰ ਪਿਆਰ ਨੂੰ ਵੀ ਮਾਇਆ ਦੇ ਪੈਮਾਨੇ ਨਾਲ ਨਾਪਦੇ ਹਨ, ਜਿਸ ਕਾਰਨ ਭਗਤਾਂ ਅਤੇ ਸੰਸਾਰੀਆਂ ਦਾ ਹਮੇਸ਼ਾਂ ਅਜੋੜ ਰਹਿੰਦਾ ਹੈ।

ਪੰਡਿਤ ਕੰਗਣ ਲੈ ਕੇ ਵਾਪਸ ਘਰ ਪੁੱਜਾ। ਮਨ ਬੇਈਮਾਨ ਹੋ ਗਿਆ। ਮਨ ਵਿੱਚ ਲੋਭ ਆਇਆ ਕਿ ਭਗਤ ਜੀ ਨੂੰ ਕੀ ਪਤਾ ਹੈ, ਜੇ ਮੈਂ ਇਹ ਸੁੰਦਰ ਹੀਰੇ ਜੜਤ ਕੰਗਣ ਰਾਜੇ ਨੂੰ ਭੇਟ ਕਰ ਦੇਵਾਂ, ਤਾਂ ਰਾਜਾ ਕੰਗਣ ਦੀ ਸੁੰਦਰਤਾ ਵੇਖ ਕੇ ਮੈਨੂੰ ਬਹੁਤ ਸਾਰੀ ਮਾਇਆ ਦੇ ਦੇਵੇਗਾ। ਕੰਗਣ ਰਾਜੇ ਦੀ ਭੇਟਾ ਕਰਨ ਉਪਰੰਤ ਉਸ ਦੀ ਰਾਣੀ ਨੇ ਇਹੋ ਜਿਹੇ ਦੂਸਰੇ ਕੰਗਣ ਦੀ ਮੰਗ ਕੀਤੀ। ਬ੍ਰਾਹਮਣ ਨੂੰ ਸੱਦ ਕੇ ਦੂਸਰਾ ਕੰਗਣ ਪੈਦਾ ਕਰਨ ਲਈ ਕਿਹਾ। ਅਖੀਰ ਉਸ ਨੂੰ ਸੱਚ ਦੱਸਣਾ ਪਿਆ। ਰਾਜਾ, ਅਸਲੀਅਤ ਜਾਨਣ ਵਾਸਤੇ ਪੰਡਿਤ ਸਮੇਤ ਰਵਿਦਾਸ ਜੀ ਪਾਸ ਪੁੱਜਾ। ਰਵਿਦਾਸ ਜੀ ਨੇ ਉਹ ਸਿਲਾ ਜਿਸ ਉਤੇ ਜੋੜੇ ਗੰਢਦੇ ਸਨ, ਚੁੱਕ ਕੇ ਹੇਠਾਂ ਗੰਗਾ ਵਗਦੀ ਵਿਖਾਈ ਅਤੇ ਇਹੋ ਜਿਹੇ ਅਨੇਕਾਂ ਕੰਗਣ ਗੰਗਾ ਦੀਆਂ ਲਹਿਰਾਂ ਵਿੱਚ ਤੈਰਦੇ ਵਿਖਾ ਦਿੱਤੇ। ਵਗ

ਰਹੀ ਗੰਗਾ ਵਿੱਚੋਂ ਉਸ ਕੰਗਣ ਦੇ ਨਾਲ ਦਾ ਕੰਗਣ ਪੰਡਿਤ ਅਤੇ ਰਾਜੇ ਨੂੰ ਦੇ ਕੇ ਉਨ੍ਹਾਂ ਦੀ ਨਿਸ਼ਾ ਕੀਤੀ। ਰਾਜਾ ਅਤੇ ਸਾਰੇ ਦਰਬਾਰੀ ਭਗਤ ਜੀ ਨੂੰ ਡੰਡਉਤਾਂ ਕਰਦੇ ਵਾਪਸ ਗਏ ਅਤੇ ਆਪ ਦੇ ਪੱਕੇ ਸ਼ਰਧਾਲੂ ਬਣ ਗਏ। ਭਗਤ ਰਵਿਦਾਸ ਜੀ ਦਾ ਜਸ ਪਹਿਲਾਂ ਨਾਲੋਂ ਵੀ ਦੂਣਾ-ਚੌਣਾਂ ਫੈਲ ਗਿਆ।

ਆਪ ਜੀ ਦੇ ਜੀਵਨ ਨਾਲ ਸਬੰਧਤ ਅਨੇਕਾਂ ਸਾਖੀਆਂ ਭਗਤ ਮਾਲ ਗ੍ਰੰਥ ਵਿੱਚ ਅਤੇ ਇਤਿਹਾਸ ਵਿੱਚ ਮਿਲਦੀਆਂ ਹਨ। ਈਰਖਾਲੂ ਬ੍ਰਾਹਮਣ ਨਿੱਤ ਰਾਜੇ ਦੇ ਦਰਬਾਰ ਵਿੱਚ ਜਾ ਕੇ ਭਗਤ ਜੀ ਦੀਆਂ ਸ਼ਿਕਾਇਤਾਂ ਕਰਦੇ ਕਿ ਰਵਿਦਾਸ ਸ਼ੂਦਰ ਹੋ ਕੇ ਠਾਕਰਾਂ ਨੂੰ ਪੂਜਦਾ ਤੇ ਲੋਕਾਂ ਨੂੰ ਵਰਨ-ਆਸ਼ਰਮ ਤੋਂ ਦੂਰ ਕਰ ਰਿਹਾ ਹੈ। ਰਾਜੇ ਨੇ ਸ਼ਿਕਾਇਤਾਂ ਦਾ ਨਿਪਟਾਰਾ ਕਰਨ ਲਈ ਦੋਵਾਂ ਨੂੰ ਆਪੋ-ਆਪਣੇ ਠਾਕਰ ਲਿਆਉਣ ਲਈ ਕਿਹਾ ਤੇ ਮੂਰਤੀਆਂ ਨਦੀ ਤੋਂ ਪਾਰ ਰੱਖਵਾ ਦਿੱਤੀਆਂ ਤੇ ਪੰਡਿਤਾਂ ਨੂੰ ਕਿਹਾ ਕਿ ਤੁਸੀਂ ਵਾਰੋ-ਵਾਰੀ ਆਪੋ-ਆਪਣੇ ਠਾਕਰਾਂ ਨੂੰ ਅਵਾਜ਼ਾਂ ਦਿਉ। ਜਿਸ ਦੇ ਠਾਕਰ ਸੱਚੇ ਹੋਣਗੇ ਅਤੇ ਜਿਸ ਦਾ ਪਿਆਰ ਠਾਕਰਾਂ ਨਾਲ ਜ਼ਿਆਦਾ ਹੋਵੇਗਾ, ਉਸ ਦੇ ਠਾਕਰ ਆਪੇ ਉਸ ਦੇ ਪਾਸ ਆ ਜਾਣਗੇ। ਬ੍ਰਾਹਮਣਾਂ ਨੇ ਬਥੇਰੇ ਮੰਤਰ ਪੜ੍ਹੇ ਅਵਾਜਾਂ ਲਗਾਈਆਂ ਪਰ ਕੁਝ ਵੀ ਨਾ ਬਣਿਆ। ਜਦੋਂ ਭਗਤ ਰਵਿਦਾਸ ਜੀ ਦੀ ਵਾਰੀ ਆਈ, ਆਪ ਜੀ ਨੇ ਪਿਆਰ ਵਿਚ ਭਿੱਜ ਕੇ ਪ੍ਰਭੂ ਜੀ ਦੇ ਚਰਨਾਂ ਵਿੱਚ ਪੱਤ ਰੱਖਣ ਲਈ ਬੇਨਤੀਆਂ ਕੀਤੀਆਂ।

ਆਪ ਜੀ ਦੀ ਪਿਆਰ ਭਿੱਜੀ ਬੇਨਤੀ ਸਦਕਾ ਪੱਥਰ ਦੇ ਠਾਕਰ ਵੀ ਨਦੀ ਪਾਰ ਕਰਕੇ ਆਪ ਦੀ ਗੋਦ ਵਿੱਚ ਆ ਬਿਰਾਜੇ। ਸਭ ਪਾਸੇ ਆਪ ਦੀ ਜੈ-ਜੈ ਕਾਰ ਹੋ ਗਈ। ਅਖੀਰ ਬ੍ਰਾਹਮਣਾਂ ਨੂੰ ਵੀ ਆਪ ਜੀ ਦੇ ਪੈਰੀਂ ਪੈਣਾ ਪਿਆ। ਆਪ ਜੀ ਪ੍ਰਭੂ ਨਾਮ ਦੀ ਬਰਕਤ ਦਰਸਾਉਂਦੇ ਫੁਰਮਾਨ ਕਰਦੇ ਹਨ :

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥**

*ਮਲਾਰ, ਰਵਿਦਾਸ ਜੀ, ਪੰਨਾ ੧੨੯੩*

ਅਜਿਹੀਆਂ ਹੀ ਬੇਅੰਤ ਸਾਖੀਆਂ ਆਪ ਜੀ ਦੇ ਜੀਵਨ ਦੀਆਂ ਹੋਰ ਮਿਲਦੀਆਂ ਹਨ। ਜਦੋਂ ਵੀ ਅਖੌਤੀ ਜਾਤ ਅਭਿਮਾਨੀਆਂ ਨੇ ਆਪ ਜੀ ਨੂੰ ਨੀਚਾ ਦਿਖਾਉਣ ਦਾ ਯਤਨ ਕੀਤਾ, ਪ੍ਰਭੂ ਪ੍ਰਮੇਸ਼ਰ ਜੀ ਨੇ, ਆਪ ਅਸਚਰਜ ਕੌਤਕ ਵਰਤਾ ਕੇ, ਆਪਣੇ

ਭਗਤ ਦੀ ਪੈਜ ਪਹਿਲਾਂ ਨਾਲੋਂ ਵੀ ਜ਼ਿਆਦਾ ਉੱਚੀ ਕੀਤੀ। ਹਰ ਸਮੇਂ ਪ੍ਰਭੂ ਜੀ ਦੇ ਮਾਣ ਸਤਿਕਾਰ ਉੱਚਾ ਰੱਖਣ 'ਤੇ ਆਪ ਜੀ ਨੇ ਪ੍ਰਮੇਸ਼ਰ ਜੀ ਦੇ ਧੰਨਵਾਦ ਹਿੱਤ ਸ਼ਬਦ ਉਚਾਰਨ ਕਰਕੇ ਆਪਣੇ ਪ੍ਰਭੂ ਦੇ ਬਿਰਦ ਪਾਲਕ ਹੋਣ ਦਾ ਹੋਕਾ ਦਿੱਤਾ। ਆਪ ਜੀ ਨੇ ਮਾਰੂ ਰਾਗ ਵਿਚ ਫੁਰਮਾਨ ਕੀਤਾ ਹੈ :-

**ਰਾਗੁ ਮਾਰੂ ਰਵਿਦਾਸ ਜੀ ॥**

**ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥**
**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥**
**ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁੰਹੀ ਢਰੈ ॥**
**ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥**
**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੧॥**

*ਪੰਨਾ ੧੧੦੬*

ਆਪ ਜੀ ਨੇ ਵੈਰਾਗ, ਨਿਮਰਤਾ, ਪ੍ਰੇਮਾ ਭਗਤੀ, ਪ੍ਰਭੂ ਬਿਰਦ, ਪ੍ਰਭੂ ਦੇਸ਼, ਆਦਿ ਵਿਸ਼ਿਆਂ 'ਤੇ ਬੜੇ ਪਿਆਰ ਭਾਵਨਾ ਨਾਲ ਬਾਣੀ ਦੇ 40 ਸ਼ਬਦ ਰਚੇ ਜਿਹੜੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜਗਿਆਸੂਆਂ ਦੀ ਅਗਵਾਈ ਲਈ ਸਾਂਭ ਛੱਡੇ ਹਨ। ਆਪ ਦੀ ਉਚਾਰਨ ਕੀਤੀ ਬਾਣੀ, ਭੁੱਲੇ ਭਟਕਦੇ ਤੇ ਡਿਕੋਡੋਲੇ ਖਾਂਦੇ ਮਨਾਂ ਨੂੰ ਧੀਰਜ ਅਤੇ ਧਰਵਾਸ ਬਖਸ਼ਦੀ ਹੈ। ਪ੍ਰਭੂ ਮਾਲਕ ਤੇ ਪੂਰਨ ਭਰੋਸਾ ਰੱਖਣ ਸਦਕਾ ਹੀ ਮਾਲਕ ਆਪਣੇ ਸੇਵਕਾਂ ਦੀ ਪੈਜ ਰੱਖਦਾ ਹੈ ਅਤੇ **"ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ"** ਦੀ ਕਲਾ ਵਰਤਾਉਂਦਾ ਹੈ।

ਆਪ ਜੀ ਨੇ ਪ੍ਰਭੂ ਭਗਤੀ ਦੇ ਪੂਰਨੇ ਪਾਉਂਦੇ ਅਖੌਤੀ ਜਾਤ-ਪਾਤ ਦੇ ਵਿਰੁੱਧ ਅਵਾਜ ਬੁਲੰਦ ਕਰਦੇ ਅਤੇ ਲੋਕਾਈ ਨੂੰ ਵਹਿਮਾਂ-ਭਰਮਾਂ ਤੋਂ ਮੁਕਤ ਕਰਨ ਦੇ ਉਪਦੇਸ਼ ਦਿੱਤੇ ਅਤੇ 1529 ਈ. ਵਿੱਚ **"ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥"** ਦੀ ਅਵਸਥਾ ਨੂੰ ਪ੍ਰਾਪਤ ਕਰਕੇ ਪੰਜ ਭੂਤਕ ਸਰੀਰ ਦਾ ਤਿਆਗ ਕਰ ਦਿੱਤਾ। ਆਪ ਜੀ ਦੇ ਸੱਚੇ ਸੁੱਚੇ ਉਪਦੇਸ਼ ਅੱਜ ਵੀ ਲੋਕਾਈ ਨੂੰ ਸੱਚ 'ਤੇ ਪਹਿਰਾ ਦੇਣ ਅਤੇ ਭਵਜਲ ਤੋਂ ਪਾਰ ਹੋਣ ਲਈ ਚਾਨਣ ਮੁਨਾਰੇ ਦਾ ਕੰਮ ਕਰ ਰਹੇ ਹਨ।

□□□

# ਭਗਤ ਨਾਮ ਦੇਵ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਨਾਮ ਦੇਵ ਜੀ |
| ਜਨਮ | : | 1270 ਈ. |
| ਪਿਤਾ ਜੀ | : | ਦਾਮ ਸ਼ੇਟੀ |
| ਮਾਤਾ ਜੀ | : | ਗੋਨਾ ਬਾਈ ਜੀ |
| ਜਨਮ ਸਥਾਨ | : | ਪਿੰਡ ਨਰਸੀ ਬਾਹਮਨੀ, ਜ਼ਿਲ੍ਹਾ ਸਤਾਰਾ (ਮਹਾਂਰਾਸ਼ਟਰ) |
| ਧਰਮ ਪਤਨੀ | : | ਸ੍ਰੀਮਤੀ ਰਾਜਾ ਬਾਈ |
| ਸੰਤਾਨ | : | ਚਾਰ ਸਪੁੱਤਰ, ਇੱਕ ਪੁੱਤਰੀ |
| ਗੁਰੂ ਦੀਖਿਆ | : | ਬਿਸੋਵਾ ਖੇਚਰ (ਗਿਆਨ ਦੇਵ ਜੀ) |
| ਸਮਕਾਲੀ ਮਿੱਤਰ | : | ਭਗਤ ਤ੍ਰਿਲੋਚਨ ਜੀ |
| ਰਾਜ ਕਾਲ ਦਾ ਸਾਸ਼ਕ | : | ਮੁਹੰਮਦ ਬਿਨ ਤੁਗਲਕ |
| ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ | : | 61 ਸ਼ਬਦ |
| ਪ੍ਰਲੋਕ ਗਵਨ ਦਾ ਅਸਥਾਨ | : | 1350 ਈ. ਨੂੰ ਪਿੰਡ ਘੁਮਾਣ (ਜ਼ਿਲ੍ਹਾ ਗੁਰਦਾਸਪੁਰ, ਪੰਜਾਬ) |
| ਮੁੱਖ ਉਪਦੇਸ਼ | : | ਮਨੁੱਖ ਨੂੰ ਸਭ ਕੁਝ ਪ੍ਰਾਪਤ ਕਰਕੇ ਵੀ ਇਹ ਹੀ ਕਹਿਣਾ ਚਾਹੀਦਾ ਹੈ– "ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥" ਪ੍ਰਭੂ ਭਾਣੇ ਵਿੱਚ |

**ਪ੍ਰਸੰਨ ਰਹਿ ਕੇ ਹੀ ਪ੍ਰਭੂ ਦੀ ਪ੍ਰਸੰਨਤਾ ਪ੍ਰਾਪਤ ਕੀਤੀ ਜਾ ਸਕਦੀ ਹੈ।**

**ਉਚੇ-ਸੁੱਚੇ ਆਚਰਣ ਵਾਲੇ ਮਨੁੱਖ ਦੇ ਹਿਰਦੇ ਵਿੱਚ ਹੀ ਪ੍ਰਮਾਤਮਾ ਵਸਦਾ ਹੈ, ਇਸ ਲਈ**

**ਪਰ ਧਨ ਪਰ ਦਾਰਾ ਪਰਹਰੀ ॥**
**ਤਾ ਕੈ ਨਿਕਟਿ ਬਸੈ ਨਰਹਰੀ ॥**

*ਭੈਰਉ ਨਾਮਦੇਉ ਜੀ ਪੰਨਾ: ੧੧੬੩*

**ਦੇ ਧਾਰਨੀ ਬਣਨ ਲਈ ਆਪ ਨੇ ਤਾਕੀਦ ਕੀਤੀ ਹੈ।**

ਕ੍ਰਿਤ ਦੀ ਉਪਾਸ਼ਨਾ ਦਾ ਤਿਆਗ ਕਰਕੇ,

**"ਹਉ ਤਉ ਏਕੁ ਰਮਈਆ ਲੈ ਹਉ ॥**
**ਆਨ ਦੇਵ ਬਦਲਾਵਨਿ ਦੈ ਹਉ ॥"**

*ਰਾਗੁ ਗੋਂਡ ਨਾਮਦੇਉ ਜੀ ਪੰਨਾ ੮੭੪*

ਦੇ ਦ੍ਰਿੜ੍ਹ ਧਾਰਨੀ ਬਣਨਾ ਚਾਹੀਦਾ ਹੈ ਅਤੇ ਇੱਕ ਦੇ ਅੱਗੇ ਹੀ ਅਰਦਾਸਾਂ ਕਰਨੀਆਂ ਚਾਹੀਦੀਆਂ ਹਨ। ਹੇ ਦਾਤਾ :-

**"ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥**
**ਤੂ ਨ ਬਿਸਾਰੇ ਰਾਮਈਆ ॥"**

*ਮਲਾਰ ਨਾਮਦੇਉ ਜੀ ਪੰਨਾ ੧੨੯੨*

❑❑❑

# ਭਗਤ ਨਾਮਦੇਵ ਜੀ

ਭਗਤ ਨਾਮ ਦੇਵ ਜੀ ਦਾ ਜਨਮ ਪਿੰਡ ਨਰਸੀ ਬਾਹਮਨੀ ਜ਼ਿਲ੍ਹਾ ਸਤਾਰਾ (ਮਹਾਰਾਸ਼ਟਰ) ਵਿਖੇ ਪਿਤਾ ਦਾਮ ਸ਼ੇਟੀ ਅਤੇ ਮਾਤਾ ਗੋਨਾ ਬਾਈ ਦੀ ਕੁਖੋਂ 1270 ਈ. ਨੂੰ ਹੋਇਆ। ਆਪ ਜੀ ਬਚਪਨ ਤੋਂ ਹੀ ਪ੍ਰਭੂ ਭਗਤੀ ਦੀ ਲਗਨ ਵਾਲੇ ਹੋਣ ਸਦਕਾ ਹਰ ਸਮੇਂ ਪ੍ਰਭੂ ਪਿਆਰ ਵਿੱਚ ਭਿੱਜ ਕੇ "ਗੀਤ ਗੋਬਿੰਦ ਅਲਾਇ" ਦੀ ਕਾਰ ਕਰਦੇ ਰਹਿੰਦੇ। ਆਪ ਜੀ ਦੇ ਮਾਤਾ ਪਿਤਾ ਜੀ ਨੇ ਆਪ ਜੀ ਨੂੰ ਪੰਡਿਤ ਪਾਂਧੇ ਪਾਸ ਦੁਨਿਆਵੀ ਵਿੱਦਿਆ ਪੜ੍ਹਨ ਵਾਸਤੇ ਭੇਜਿਆ ਪਰ ਆਪ ਦੀ ਲਗਨ, ਦੁਨਿਆਵੀ ਵਿੱਦਿਆ ਪੜ੍ਹਨ ਨਾਲੋਂ ਪ੍ਰਮਾਰਥ ਵੱਲ ਵਧੇਰੇ ਸੀ। ਜਿਸ ਸਦਕਾ ਆਪ ਜੀ ਆਪਣੇ ਪਿਤਾ ਜੀ ਨਾਲ ਬੀਠਲ ਮੰਦਿਰ ਪੁੰਡਰਪੁਰ ਵਿੱਚ ਸਵੇਰੇ ਸ਼ਾਮ ਠਾਕਰ ਦੀ ਪੂਜਾ ਅਤੇ ਭਗਤੀ ਕਰਨ ਵਾਸਤੇ ਜਾਂਦੇ। ਆਪ ਜੀ ਨੇ ਗੁਰੂ ਦੀਖਿਆ ਗਿਆਨੇਸ਼ਵਰ (ਗਿਆਨ ਦੇਵ) ਜੀ ਤੋਂ ਪ੍ਰਾਪਤ ਕੀਤੀ।

ਪੂਜਾ ਪਾਠ ਕਰਨ ਤੋਂ ਉਪਰੰਤ ਆਪਣੀ ਅਤੇ ਪਰਿਵਾਰ ਦੀ ਉਪਜੀਵਕਾ ਵਾਸਤੇ ਆਪ ਕੱਪੜੇ ਛਾਪਣ ਦੀ ਕਿਰਤ ਕਰਦੇ ਸਨ। ਆਪ ਜੀ ਇੱਕੋ ਸਮੇਂ ਦੋ ਕੰਮ ਕਰਕੇ ਆਪਣੇ ਲੋਕ ਸੁਖੀ ਪ੍ਰਲੋਕ ਸੁਹੇਲੇ ਕਰਦੇ ਅਤੇ ਕਰਨ ਦਾ ਵੱਲ ਸਿਖਾਉਂਦੇ ਸਨ। ਹੱਥਾਂ ਦੇ ਨਾਲ ਕੱਪੜੇ ਛਾਪਣ ਦਾ ਕੰਮ ਕਰਦੇ ਅਤੇ ਮਨ ਦੇ ਨਾਲ ਆਤਮਾ ਨੂੰ ਨਾਮ ਦੀ ਰੰਗਣ ਚਾੜ੍ਹਦੇ।

ਆਪ ਜੀ ਨੇ ਆਪਣੇ ਮੁਖਾਰਬਿੰਦ 'ਚੋਂ ਗੁਰਬਾਣੀ ਵਿੱਚ ਸੰਕੇਤ ਦਿੱਤੇ ਹਨ। ਜਿਸ ਵੇਲੇ ਤ੍ਰਿਲੋਚਨ ਜੀ ਆਪ ਜੀ ਦੀ ਸੋਭਾ ਸੁਣ ਕੇ ਆਪ ਦੇ ਦਰਸ਼ਨਾਂ ਨੂੰ ਆਏ, ਤਾਂ ਆਪ ਜੀ ਆਪਣੀ ਮੌਜ ਵਿੱਚ ਬੈਠੇ ਆਪਣੀ ਆਤਮਾ ਨੂੰ ਪ੍ਰਭੂ ਰੰਗਣ ਵਿੱਚ ਰੰਗਦੇ, ਹੱਥਾਂ ਨਾਲ ਕੱਪੜੇ ਛਾਪ ਰਹੇ ਸਨ। ਆਪ ਜੀ ਨੇ ਤ੍ਰਿਲੋਚਨ ਜੀ ਵੱਲ ਕੋਈ

ਧਿਆਨ ਨਾ ਦਿੱਤਾ। ਆਪਣੀ ਅੰਦਰਲੀ ਤੇ ਬਾਹਰਲੀ ਕਾਰ ਵਿੱਚ ਮਗਨ ਰਹੇ। ਤ੍ਰਿਲੋਚਨ ਜੀ ਨੇ ਥੋੜ੍ਹਾ ਸਮਾਂ ਉਡੀਕ ਕੇ ਤਰਕ ਕੀਤੀ ਕਿ ਹੇ ਨਾਮਦੇਵ! ਮੈਂ ਤੇਰੀ ਸ਼ੋਭਾ ਸੁਣੀ ਸੀ, ਕਿ ਤੂੰ ਬਹੁਤ ਵੱਡਾ ਪ੍ਰਭੂ ਭਗਤ ਹੈਂ। ਮੈਂ ਤੇਰੇ ਦਰਸ਼ਨ ਕਰਨ ਵਾਸਤੇ ਆਇਆ ਸਾਂ, ਪਰ ਵੇਖਣ ਤੇ ਪਤਾ ਚੱਲਿਆ ਕਿ ਤੂੰ ਤਾਂ ਮਾਇਆ ਵਿੱਚ ਹੀ ਖਚਿਤ ਹੈਂ। ਦਿਨ ਰਾਤ ਮਾਇਆ ਇਕੱਠੀ ਕਰਨ ਲਈ ਲੋਕਾਂ ਦੇ ਕੱਪੜੇ ਛਾਪੀ ਜਾਂਦਾ ਹੈਂ। ਇਸ ਤਰਕ ਨੂੰ ਭਗਤ ਕਬੀਰ ਜੀ ਨੇ ਗੁਰਬਾਣੀ ਵਿੱਚ ਅੰਕਿਤ ਕੀਤਾ ਹੈ :-

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥**

**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥**

*ਸਲੋਕ ਕਬੀਰ ਜੀ ਪੰਨਾ ੧੩੭੫*

ਅਤੇ ਜੋ ਉੱਤਰ ਬਾਬਾ ਨਾਮਦੇਵ ਜੀ ਤ੍ਰਿਲੋਚਨ ਨੂੰ ਦਿੱਤਾ ਉਸਦਾ ਵਰਣਨ ਵੀ ਬਾਬਾ ਕਬੀਰ ਜੀ ਨੇ ਅਗਲੇ ਸਲੋਕ ਵਿੱਚ ਦਿੱਤਾ ਹੈ :-

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**

**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥**

*ਸਲੋਕ ਕਬੀਰ ਜੀ ਪੰਨਾ ੧੩੭੬*

ਆਪ ਜੀ ਅੰਦਰ ਪ੍ਰਭੂ ਪਿਆਰ ਅਤਿਅੰਤ ਪ੍ਰਬਲ ਸੀ। ਆਪ ਜੀ ਦੇ ਪਰਿਵਾਰ ਨੇ ਆਪ ਜੀ ਦੀ ਸ਼ਾਦੀ ਗੋਬਿੰਦ ਸ਼ੇਟੀ ਦੀ ਪੁੱਤਰੀ ਰਾਜਾ ਬਾਈ ਨਾਲ, ਜੋ ਬੜੀ ਸ਼ੁਸ਼ੀਲ ਤੇ ਨੇਕ ਸੀ, ਕਰ ਦਿੱਤੀ। ਸਮਾਂ ਪਾ ਕੇ ਆਪ ਜੀ ਦੇ ਘਰ ਚਾਰ ਪੁੱਤਰ (ਨਰਾਇਣ, ਮਹਾਦੇਵ, ਗੋਬਿੰਦ, ਵਿੱਠਲ) ਅਤੇ ਇੱਕ ਪੁੱਤਰੀ ਜਿਸਦਾ ਨਾਮ ਲਿੰਬਾ ਬਾਈ ਸੀ, ਨੇ ਜਨਮ ਲਿਆ। ਆਪ ਜੀ ਪਰਿਵਾਰਕ ਜ਼ਿੰਮੇਵਾਰੀਆਂ ਬੜੇ ਧਿਆਨ ਨਾਲ ਨਿਭਾਉਂਦੇ।

ਆਪ ਜੀ ਦਾ ਸੁਭਾਵ ਬਹੁਤ ਸਿੱਧਾ, ਨਿਰਛਲ, ਭੋਲਾ, ਵਲ-ਫਰੇਬ ਤੋਂ ਕੋਰਾ ਸੀ। ਆਪ ਜੀ ਹਰ ਰੋਜ਼ ਆਪਣੇ ਪਿਤਾ ਨਾਲ ਮੰਦਿਰ ਜਾਂਦੇ ਅਤੇ ਆਪਣੇ ਪਿਤਾ ਨੂੰ ਠਾਕਰਾਂ ਨੂੰ ਦੁੱਧ ਦਾ ਭੋਗ ਲੁਆਉਂਦੇ ਵੇਖਦੇ। ਆਪ ਜੀ ਨੂੰ ਇਹ ਪਤਾ ਨਹੀਂ ਸੀ ਕਿ ਮੇਰਾ ਪਿਤਾ ਉਂਝ ਹੀ ਦੁੱਧ ਦੀ ਗੜਵੀ ਪਰਦੇ ਪਿੱਛੇ ਰੱਖ ਕੇ ਥੋੜ੍ਹੇ ਸਮੇਂ ਪਿੱਛੋਂ ਚੁੱਕ ਲੈਂਦੇ ਹਨ। ਆਪ ਜੀ ਨੂੰ ਇਹ ਹੀ ਭਰੋਸਾ ਸੀ, ਕਿ ਠਾਕੁਰ ਜ਼ਰੂਰ ਦੁੱਧ ਪੀਂਦੇ ਹਨ।

ਇੱਕ ਦਿਨ ਆਪ ਜੀ ਦੇ ਪਿਤਾ ਜੀ ਨੇ ਕਿਸੇ ਵਿਹਾਰ ਵਾਸਤੇ ਬਾਹਰ ਦੁਰੇਡੇ

ਜਾਣਾ ਸੀ। ਉਨ੍ਹਾਂ ਨੇ ਆਪਣੇ ਪੁੱਤਰ ਨਾਮਦੇਵ ਨੂੰ ਕੋਲ ਸੱਦ ਕੇ ਕਿਹਾ ਕਿ ਪੁੱਤਰ, ਮੈਂ ਬਾਹਰ ਚਲਿਆ ਹਾਂ। ਕੱਲ ਨੂੰ ਠਾਕਰਾਂ ਨੂੰ ਤੂੰ ਭੋਗ ਲਵਾਉਣਾ ਹੈ। ਚੰਗੀ ਤਰ੍ਹਾਂ ਠਾਕਰਾਂ ਦੀ ਸੇਵਾ ਕਰਨ ਦੀ ਤਾਕੀਦ ਕਰਕੇ ਆਪ ਦੇ ਪਿਤਾ ਜੀ ਬਾਹਰ ਚਲੇ ਗਏ। ਭਗਤ ਜੀ ਨੇ ਅਗਲੇ ਦਿਨ ਬੜੇ ਉਤਸ਼ਾਹ ਨਾਲ ਇਸ਼ਨਾਨ ਕੀਤਾ, ਕਪਿਲ ਗਊ ਦਾ ਦੁੱਧ ਚੋਇਆ, ਅਤੇ ਬੀਠਲ ਮੰਦਿਰ ਗਏ। ਠਾਕਰ ਜੀ ਨੂੰ ਪ੍ਰਤੱਖ ਜਾਣ ਕੇ ਪਿਆਰ ਭਿੱਜੀਆਂ ਬੇਨਤੀਆਂ ਕੀਤੀਆਂ। ਆਪ ਜੀ ਦੀ ਨਿਰਛਲਤਾ ਅਤੇ ਪਿਆਰ ਉੱਤੇ ਰੀਝ ਕੇ ਪ੍ਰਮੇਸ਼ਰ ਜੀ ਨੇ ਪ੍ਰਗਟ ਹੋ ਕੇ ਆਪ ਜੀ ਪਾਸੋਂ ਦੁੱਧ ਪੀਤਾ। ਇਸ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ, ਅਤੇ ਖੁਦ ਬਾਬਾ ਨਾਮਦੇਵ ਜੀ ਨੇ ਬਾਣੀ ਦੁਆਰਾ ਅੰਕਿਤ ਕੀਤਾ ਹੈ :-

**ਕੰਮ ਕਿਤੇ ਪਿਉ ਚੱਲਿਆ ਨਾਮਦੇਉ ਨੋ ਆਖਿ ਸਿਧਾਯਾ॥**
**ਠਾਕੁਰ ਦੀ ਸੇਵਾ ਕਰੀ ਦੁਧੁ ਪਿਆਵਣੁ ਕਹਿ ਸਮਝਾਯਾ॥**
**ਨਾਮਦੇਉ ਇਸ਼ਨਾਨੁ ਕਰਿ ਕਪਲ ਗਾਇ ਦੁਹਿਕੈ ਲੈ ਆਯਾ॥**
**ਠਾਕੁਰ ਨੋ ਨਾਵ੍ਹਾਲਿਕੈ ਚਰਣੋਦਕੁ ਲੈ ਤਿਲਕੁ ਚੜ੍ਹਾਯਾ॥**
**ਹਥਿ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਯਾ॥**
**ਨਿਹਚਉ ਕਰਿ ਆਰਾਧਿਆ ਹੋਇ ਦਯਾਲੁ ਦਰਸੁ ਦਿਖਲਾਯਾ॥**
**ਭਰੀ ਕਟੋਰੀ ਨਾਮਦੇਵ ਲੈ ਠਾਕੁਰ ਨੋ ਦੁਧ ਪੀਆਯਾ॥**
**ਗਾਇ ਮੁਈ ਜੀਵਾਲੀਓਨ ਨਾਮਦੇਉ ਦਾ ਛੱਪਰ ਛਾਇਆ॥**
**ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਯਾ॥**
**ਭਗਤ ਜਨਾ ਦਾ ਕਰੇ ਕਰਾਯਾ॥ ੧੧॥**

*ਵਾਰ ੧੦, ਪਉੜੀ ੧੧*

ਅਤੇ :-

**ਭੈਰਉ ਨਾਮਦੇਉ ਜੀ॥**

**ਦੂਧੁ ਕਟੋਰੈ ਗਡਵੈ ਪਾਨੀ॥ ਕਪਲ ਗਾਇ ਨਾਮੈ ਦੁਹਿ ਆਨੀ॥੧॥**
**ਦੂਧੁ ਪੀਉ ਗੋਬਿੰਦੇ ਰਾਇ॥ ਦੂਧੁ ਪੀਉ ਮੇਰੋ ਮਨੁ ਪਤੀਆਇ॥**
**ਨਾਹੀ ਤ ਘਰ ਕੋ ਬਾਪੁ ਰਿਸਾਇ॥ ੧॥ ਰਹਾਉ॥**
**ਸੋੁਇਨ ਕਟੋਰੀ ਅੰਮ੍ਰਿਤ ਭਰੀ॥ ਲੈ ਨਾਮੈ ਹਰਿ ਆਗੈ ਧਰੀ॥ ੨॥**
**ਏਕੁ ਭਗਤੁ ਮੇਰੇ ਹਿਰਦੇ ਬਸੈ॥ ਨਾਮੇ ਦੇਖਿ ਨਰਾਇਨੁ ਹਸੈ॥ ੩॥**
**ਦੂਧੁ ਪੀਆਇ ਭਗਤੁ ਘਰਿ ਗਇਆ॥ ਨਾਮੇ ਹਰਿ ਕਾ ਦਰਸਨੁ ਭਇਆ॥੪॥੩॥**

*ਪੰਨਾ ੧੧੬੩*

ਪ੍ਰੇਮਾਂ ਭਗਤੀ ਸਦਕਾ ਆਪ ਜੀ ਦੀ ਆਤਮਿਕ ਅਵਸਥਾ ਇੰਨੀ ਉੱਚੀ ਹੋ ਚੁੱਕੀ ਸੀ ਕਿ ਆਪ ਜੀ ਨੂੰ ਸਾਰਿਆਂ ਵਿੱਚ ਪ੍ਰਮਾਤਮਾ ਹੀ ਦਿਖਾਈ ਦਿੰਦਾ ਸੀ। ਜੇ ਕਿਧਰੇ ਕੁੱਤਾ ਪ੍ਰਸ਼ਾਦੇ ਚੁੱਕ ਕੇ ਲੈ ਗਿਆ ਤਾਂ ਆਪ ਜੀ ਉਸ ਵਿੱਚ ਪ੍ਰਮਾਤਮਾ ਜਾਣ ਕੇ ਘਿਉ ਦਾ ਕੁੱਜਾ ਲੈ ਕੇ ਮਗਰ ਭੱਜੇ ਤੇ ਕਿਹਾ, ਹੇ ਪ੍ਰਭੂ! ਮੈਂ ਪ੍ਰਸ਼ਾਦਾ ਘਿਉ ਨਾਲ ਚੋਪੜ ਕੇ ਖੁਆਉਣਾ ਸੀ, ਤੁਸੀਂ ਰੁੱਖਾ ਕਿਉਂ ਚੁੱਕ ਕੇ ਲੈ ਗਏ ਹੋ, ਠਹਿਰ ਜਾਉ ਮੈਂ ਘਿਉ ਨਾਲ ਆਪ ਦੇ ਪ੍ਰਸ਼ਾਦੇ ਚੋਪੜ ਦਿਆਂ।

ਜੇ ਮੁਗਲ ਨੇ ਆਪਣੀ ਘੋੜੀ ਦੀ ਵਛੇਰੀ ਚੁੱਕਣ ਵਾਸਤੇ ਹੁਕਮ ਦਿੱਤਾ। ਉਸ ਮੁਗਲ ਵਿੱਚ ਵੀ ਆਪਣੇ ਭਗਵਾਨ ਨੂੰ ਵੇਖ ਕੇ ਬੜੀ ਖੁਸ਼ੀ ਨਾਲ ਵਛੇਰੀ ਚੁੱਕਣ ਦੀ ਬੇਗਾਰ ਕੀਤੀ ਅਤੇ ਆਪਣੇ ਮਾਲਕ ਨਾਲ ਪਿਆਰ ਭਿੱਜੀਆਂ ਗੱਲਾਂ ਕੀਤੀਆਂ-

**ਰਾਗ ਤਿਲੰਗ ਨਾਮਦੇਵ ॥**

**ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥**
**ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥**
**ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ ॥**
**ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥**
**ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥**
**ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥**
**ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥**
**ਚੰਦੀ ਹਜਾਰ ਆਲਮ ਏਕਲ ਖਾਨਾਂ ॥**
**ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥**
**ਅਸਪਤਿ ਗਜਪਤਿ ਨਰਹ ਨਰਿੰਦ ॥**
**ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥**

*ਪੰਨਾ ੭੨੭*

ਇਤਿਹਾਸ ਅਨੁਸਾਰ ਆਪ ਜੀ ਨੂੰ 72 ਵਾਰੀ ਪ੍ਰਮਾਤਮਾ ਨੇ ਪ੍ਰਤੱਖ ਰੂਪ ਵਿੱਚ ਦਰਸ਼ਨ ਦਿੱਤੇ ਹਨ। ਆਪ ਜੀ ਦੀ ਚੜ੍ਹਤ ਦੇਖ ਕੇ ਸਮੇਂ ਦੇ ਜਾਤ ਅਭਿਮਾਨੀ ਬ੍ਰਾਹਮਣ ਆਪ ਜੀ ਨਾਲ ਬਹੁਤ ਈਰਖਾ ਕਰਦੇ ਸਨ। ਇਕ ਦਿਨ ਆਪ ਜੀ ਪ੍ਰਭੂ ਪਿਆਰ ਵਿੱਚ ਭਿੱਜੇ ਆਪਣੇ ਛੈਣੇ ਲੈ ਕੇ ਮੰਦਿਰ ਵਿੱਚ ਚਲੇ ਗਏ। ਬੜੇ ਵਜਦ ਵਿੱਚ

ਝੂਮ-ਝੂਮ ਕੇ ਪ੍ਰਭੂ ਗੁਣ ਗਾਉਣ ਲੱਗੇ, ਪਰ ਜਾਤ ਅਭਿਮਾਨੀ ਪਾਂਡਿਆਂ ਨੂੰ ਇਹ ਗੱਲ ਕਿਵੇਂ ਚੰਗੀ ਲੱਗ ਸਕਦੀ ਸੀ। ਉਨ੍ਹਾਂ ਨੇ ਜਿੱਥੇ ਆਪ ਜੀ ਦੇ ਛੈਣੇ-ਕੈਂਸੀਆਂ ਖੋਹ ਲਈਆਂ ਉਥੇ ਧੱਕੇ ਮਾਰ ਕੇ ਮੰਦਿਰ ਵਿੱਚੋਂ, ਇਹ ਕਹਿ ਕੇ ਬਾਹਰ ਕੱਢ ਦਿੱਤਾ ਕਿ ਠਾਕਰਾਂ ਦੀ ਭਗਤੀ ਕਰਨ ਦਾ ਅਧਿਕਾਰ ਕੇਵਲ ਬ੍ਰਾਹਮਣਾਂ ਨੂੰ ਹੀ ਹੈ। ਨੀਵੀਂ ਜਾਤ ਵਾਲਾ ਮੰਦਿਰ ਵਿੱਚ ਠਾਕਰਾਂ ਦੀ ਭਗਤੀ ਨਹੀਂ ਕਰ ਸਕਦਾ।

ਆਪ ਜੀ ਬੇ-ਵਸ ਹੋ ਆਪਣੀ ਕੰਬਲੀ ਮੋਢੇ ਤੇ ਰੱਖ ਕੇ ਮੰਦਰ ਦੇ ਪਿਛਲੇ ਪਾਸੇ ਬੈਠ ਕੇ ਪ੍ਰਭੂ ਭਜਨ ਗਾਉਣ ਲੱਗ ਪਏ। ਭਗਤ ਵਛਲ ਪ੍ਰਮਾਤਮਾ ਨੇ ਆਪਣੇ ਭਗਤ ਦੀ ਪੈਜ ਰੱਖਣ ਲਈ ਸਥੂਲ ਮੰਦਿਰ ਦਾ ਮੂੰਹ ਘੁੰਮਾ ਕੇ ਨਾਮਦੇਵ ਜੀ ਵੱਲ ਕਰ ਦਿੱਤਾ ਅਤੇ ਸਿੱਧ ਕਰ ਦਿੱਤਾ ਕਿ ਪ੍ਰਮਾਤਮਾ ਕਿਸੇ ਦੇ ਪਿਉ ਦੀ ਜ਼ਰ-ਖਰੀਦ ਨਹੀਂ ਹੈ, ਪ੍ਰਮਾਤਮਾ ਤਾਂ ਭਾਵਨੀ ਪਿਆਰ ਦਾ ਭੁੱਖਾ ਹੈ। ਭਗਤ ਰਵਿਦਾਸ ਜੀ ਦਾ ਫੁਰਮਾਨ ਹੈ :-

**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥**

*ਸੋਰਠਿ ਰਵਿਦਾਸ, ਪੰਨਾ ੬੫੮*

ਨਾਮ ਦੇਵ ਜੀ ਨੇ ਆਪਣੀ ਹੱਡ-ਬੀਤੀ ਹੇਠ ਲਿਖੇ ਸ਼ਬਦ ਵਿੱਚ ਅੰਕਿਤ ਕੀਤੀ ਹੈ-

**ਭੈਰਉ ਨਾਮ ਦੇਵ ਜੀ ॥**

**ਹਸਤ ਖੇਲਤ ਤੇਰੇ ਦੇਹੁਰੇ ਆਇਆ ॥**
**ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥**
**ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥**
**ਛੀਪੇ ਕੇ ਜਨਮਿ ਕਾਹੇ ਕਉ ਆਇਆ ॥ ੧ ॥ ਰਹਾਉ ॥**
**ਲੈ ਕਮਲੀ ਚਲਿਓ ਪਲਟਾਇ ॥**
**ਦੇਹੁਰੈ ਪਾਛੈ ਬੈਠਾ ਜਾਇ ॥ ੨ ॥**
**ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥**
**ਭਗਤ ਜਨਾਂ ਕਉ ਦੇਹੁਰਾ ਫਿਰੈ ॥ ੩ ॥ ੬ ॥**

*ਪੰਨਾ ੧੧੬੪*

**ਤਥਾ** :-

**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥**

*ਮਲਾਰ ਨਾਮਦੇਵ ਜੀ ਪੰਨਾ ੧੨੯੩*

ਆਪ ਜੀ ਮਾਇਆ ਤੋਂ ਅਲੇਪ, ਬੇ-ਪ੍ਰਵਾਹੀ ਬਿਰਤੀ ਵਿੱਚ ਵਿਚਰਦੇ ਸਨ। ਇਕ ਸੇਠ ਨੇ ਸੋਨੇ ਜੜਤ ਪਲੰਘ ਆਪ ਜੀ ਨੂੰ ਭੇਟ ਕੀਤਾ, ਪਰ ਆਪ ਜੀ ਨੇ ਉਸ ਨੂੰ ਦਰਿਆ ਵਿੱਚ ਸੁਟਵਾ ਦਿੱਤਾ।

ਜੇ ਆਪ ਦੀ ਦ੍ਰਿਸ਼ਟੀ ਮੁਰਦੇ ਉਤੇ ਪਈ, ਭਗਤ ਜੀ ਦੀ ਅੰਮ੍ਰਿਤਮਈ ਦ੍ਰਿਸ਼ਟੀ ਨਾਲ ਮੁਰਦੇ ਨੂੰ ਨਵਾਂ ਜੀਵਨ ਮਿਲ ਗਿਆ। ਆਪ ਜੀ ਦੀ ਅਵਸਥਾ **"ਨਾਮੇ ਨਾਰਾਇਨ ਨਾਹੀ ਭੇਦੁ"** ਵਾਲੀ ਬਣ ਗਈ ਸੀ।

ਪ੍ਰਮਾਤਮਾ ਆਪਣੇ ਭਗਤ ਦਾ ਸਾਰਾ ਵਰਤੋਂ ਵਲੇਵਾ ਆਪ ਪੂਰਾ ਕਰਦੇ ਹਨ, ਜੇ ਆਪ ਜੀ ਦੇ ਨਿਵਾਸ ਕਰਨ ਵਾਲੀ ਛਪਰੀ ਅੱਗ ਨਾਲ ਸੜ ਗਈ, ਪਰਮਾਤਮਾ ਨੇ ਆਪ ਬੇਢੀ (ਤਰਖਾਣ) ਦਾ ਰੂਪ ਧਾਰਨ ਕਰਕੇ ਥੋੜ੍ਹੇ ਦਿਨਾਂ ਵਿੱਚ ਬਹੁਤ ਹੀ ਸੁੰਦਰ ਛੰਨ ਆਪ ਦੇ ਬਸੇਵੇ ਵਾਸਤੇ ਤਿਆਰ ਕਰ ਦਿੱਤੀ। ਜਿਸ ਛੰਨ ਦੀ ਛੱਬ ਨੂੰ ਵੇਖ ਕੇ ਆਂਢ ਗੁਆਂਢ ਵੀ ਪੁੱਛਣ ਤੇ ਮਜਬੂਰ ਹੋ ਗਿਆ ਕਿ ਇੰਨੀ ਸੁੰਦਰ ਛੰਨ ਕਿਸ ਕਾਰੀਗਰ ਨੇ ਬਣਾਈ ਹੈ। ਗੁਆਂਢੀਆਂ ਦੀ ਪੁੱਛ ਤੇ ਆਪ ਜੀ ਨੇ ਜੋ ਉੱਤਰ ਦਿੱਤਾ ਪੜ੍ਹਨ ਸੁਣਨ ਅਤੇ ਹਿਰਦੇ ਵਿੱਚ ਧਾਰਨ ਯੋਗ ਹੈ-

**ਸੋਰਠਿ ਬਾਣੀ ਨਾਮ ਦੇਵ ਜੀ ॥**

**ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥**
**ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥ ੧ ॥**
**ਰੀ ਬਾਈ ਬੇਢੀ ਦੇਨੁ ਨ ਜਾਈ ॥ ਦੇਖੁ ਬੇਢੀ ਰਹਿਓ ਸਮਾਈ ॥**
**ਹਮਾਰੈ ਬੇਢੀ ਪ੍ਰਾਨ ਅਧਾਰਾ ॥੧ ॥ ਰਹਾਉ ॥**
**ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥**
**ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨ ॥**
**ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥**
**ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥ ੩ ॥**
**ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥**
**ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥ ੪ ॥ ੨ ॥**

*ਪੰਨਾ ੬੫੭*

ਇਹ ਸਾਰੀ ਪਿਆਰ ਦੀ ਖੇਡ ਹੈ ਜੋ ਪਿਆਰ ਭਿੱਜੀਆਂ ਆਤਮਾਵਾਂ ਨੂੰ ਹੀ ਸਮਝ ਆ ਸਕਦੀ ਹੈ। ਪਿਆਰ ਅਤੇ ਭਗਤੀ ਤੋਂ ਸਖਣੇ ਮਨੁੱਖ ਇਸ ਖੇਡ ਨੂੰ ਸਮਝ ਨਹੀਂ ਸਕਣਗੇ।

ਆਪ ਜੀ ਦਾ ਜਸ-ਤੇਜ ਪ੍ਰਤਾਪ ਦਿਨੋਂ ਦਿਨ ਵਧਦਾ ਹੀ ਗਿਆ। ਜਿਉਂ-ਜਿਉਂ ਆਪ ਦੀ ਉਪਮਾ ਵਧਦੀ, ਈਰਖਾਲੂ ਲੋਕਾਂ ਦੇ ਮਨ ਹੋਰ ਈਰਖਾ ਦੀ ਅਗਨੀ ਨਾਲ ਅਸ਼ਾਂਤ ਹੁੰਦੇ ਗਏ। ਈਰਖਾ ਦੀ ਅੱਗ ਜਿਸਦੇ ਹਿਰਦੇ ਵਿੱਚ ਪ੍ਰਚੰਡ ਹੋ ਜਾਵੇ, ਉਸਦੇ ਹਿਰਦੇ ਵਿਚੋਂ ਸ਼ੁਭ ਗੁਣਾਂ ਨੂੰ ਭਸਮ ਕਰ ਦਿੰਦੀ ਹੈ। ਈਰਖਾਲੂ ਮਨੁੱਖ ਹਰ ਸਮੇਂ ਕੋਝੇ ਤੋਂ ਕੋਝਾ ਹੱਥ ਕੰਡਾ ਵਰਤਣੋਂ ਵੀ ਸੰਕੋਚ ਨਹੀਂ ਕਰਦਾ।

ਬਾਬਾ ਨਾਮਦੇਵ ਜੀ ਦੇ ਸਮੇਂ ਵੀ ਤੁਅੱਸਬੀ ਮੁਲਾਣੇ ਤੇ ਫੋਕਟ ਕਰਮਕਾਂਡੀ ਬ੍ਰਾਹਮਣ ਆਪ ਜੀ ਦੀ ਚੜ੍ਹਤ ਵੇਖ ਕੇ ਹਰ ਸਮੇਂ ਆਪ ਜੀ ਨਾਲ ਈਰਖਾ ਕਰਦੇ ਅਤੇ ਸਮੇਂ ਦੀ ਤਾਕ ਵਿੱਚ ਰਹਿੰਦੇ ਸਨ ਕਿ ਕਦੋਂ ਸਮਾਂ ਮਿਲੇ ਤਾਂ ਬਾਦਸ਼ਾਹ ਪਾਸੋਂ ਨਾਮ ਦੇਵ ਨੂੰ ਕੋਈ ਝੂਠਾ ਸੱਚਾ ਫਤਵਾ ਦੁਆ ਕੇ ਮਰਵਾ ਦਈਏ। ਸਮਾਂ ਬੀਤਦਾ ਗਿਆ, ਆਪ ਜੀ ਸੰਤ ਮੰਡਲੀ ਸਮੇਤ ਦਿੱਲੀ ਦੇ ਨਜ਼ਦੀਕ ਵਿਚਰ ਰਹੇ ਸਨ। ਆਪ ਜੀ ਨੇ ਦਿੱਲੀ ਪੜਾਉ ਕੀਤਾ। ਸਾਰੇ ਸ਼ਰਧਾਲੂ ਵਹੀਰਾਂ ਘੱਤ ਕੇ ਆਪ ਦੇ ਦਰਸ਼ਨਾਂ ਨੂੰ ਆਉਣ ਲੱਗੇ। ਨਾਮਦੇਵ ਜੀ ਦੀ ਪ੍ਰਤਿਭਾ ਵੇਖ ਕੇ ਈਰਖਾਲੂਆਂ ਨੂੰ ਈਰਖਾ ਦੀ ਅੱਗ ਨੇ ਸਾੜਨਾ ਸ਼ੁਰੂ ਕਰ ਦਿੱਤਾ।

ਉੱਧਰ ਬਾਦਸ਼ਾਹ ਮੁਹੰਮਦ-ਬਿਨ ਤੁਗਲਕ ਦੀ ਗਊ, ਜਿਸ ਦਾ ਉਹ ਦੁਧ ਪੀਂਦਾ ਹੁੰਦਾ ਸੀ, ਅਚਾਨਕ ਚੜ੍ਹਾਈ ਕਰ ਗਈ। ਮੌਲਾਣਿਆਂ ਨੇ ਬਾਦਸ਼ਾਹ ਨੂੰ ਚੁੱਕਿਆ, ਕਿ ਵੇਖੋ ਇੱਕ ਨੀਵੀਂ ਜਾਤ ਦਾ ਹਿੰਦੂ ਖੁਦਾਈ ਬਾਤਾਂ ਕਰਦਾ ਹੈ। ਉਸ ਨੂੰ ਹੁਕਮ ਕਰਕੇ ਤੁਸੀਂ ਆਪਣੀ ਗਊ ਜਿੰਦਾ ਕਰਵਾ ਲਵੋ। ਬਾਦਸ਼ਾਹ ਨੇ ਆਪਣੇ ਅਹਿਲਕਾਰ ਭੇਜ ਕੇ ਭਗਤ ਨਾਮਦੇਵ ਜੀ ਨੂੰ ਬੁਲਾਵਾ ਭੇਜਿਆ। ਬਾਦਸ਼ਾਹ ਨੇ ਆਪ ਜੀ ਅੱਗੇ ਸ਼ਰਤ ਰੱਖੀ ਕਿ ਗਊ ਨੂੰ ਜਿੰਦਾ ਕਰ ਦੇ, ਜੇ ਗਊ ਜਿੰਦਾ ਨਹੀਂ ਕਰਨੀ, ਫਿਰ ਮੁਸਲਮਾਨ ਬਣ ਜਾਹ। ਜੇ ਇਸਲਾਮ ਵੀ ਨਾ ਕਬੂਲਿਆ ਫਿਰ ਤੈਨੂੰ ਮਾਰ ਦਿੱਤਾ ਜਾਵੇਗਾ। ਨਾਮਦੇਵ ਜੀ ਨੇ ਬਾਦਸ਼ਾਹ ਨੂੰ ਬੜੀ ਨਿਮਰਤਾ

ਨਾਲ ਉੱਤਰ ਦਿੱਤਾ, ਬਾਦਸ਼ਾਹ :-

**ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥**

*ਨਾਮਦੇਵ ਜੀ ਪੰਨਾ ੧੧੬੫*

ਕਿਸੇ ਨੂੰ ਮਾਰਨਾ ਜਾਂ ਜਿੰਦਾ ਕਰਨਾ ਇਹ ਪ੍ਰਮੇਸ਼ਰ ਦੇ ਹੱਥ ਹੈ, ਮੇਰੇ ਵੱਸ ਵਿੱਚ ਨਹੀਂ। ਦੂਸਰੇ ਜਿਵੇਂ ਤੁਹਾਨੂੰ ਆਪਣਾ ਧਰਮ ਪਿਆਰਾ ਹੈ, ਤਿਵੇਂ ਮੈਨੂੰ ਮੇਰਾ ਧਰਮ ਪਿਆਰਾ ਹੈ। ਸਰੀਰ ਨਾਸ਼ਵੰਤ ਹੈ, ਆਤਮਾ ਅਮਰ ਹੈ, ਸਰੀਰ ਜਦੋਂ ਚਾਹੋ ਇਸ ਨੂੰ ਤੁਸੀ ਭੰਨ ਸਕਦੇ ਹੋ। ਇਹ ਉੱਤਰ ਸੁਣ ਕੇ, ਬਾਦਸ਼ਾਹ ਕ੍ਰੋਧ ਵਿੱਚ ਆ ਗਿਆ ਅਤੇ ਨਾਮਦੇਵ ਨੂੰ ਬੰਨ੍ਹ ਕੇ ਖੂਨੀਂ ਹਾਥੀ ਅੱਗੇ ਸੁੱਟਵਾ ਦਿੱਤਾ। ਜਦੋਂ ਹਾਥੀ ਦੀਆਂ ਚੋਟਾਂ ਸਹਿ ਕੇ ਵੀ ਆਪ ਅਡੋਲ ਰਹੇ ਤਾਂ ਬਾਦਸ਼ਾਹ ਨੇ ਸਾਢੇ ਸੱਤ ਘੜੀਆਂ ਦੇ ਸਮੇਂ ਦੀ ਮੋਹਲਤ ਦਿੱਤੀ, ਸੱਤ ਘੜੀਆਂ ਬੀਤ ਜਾਣ ਉਪਰੰਤ ਪ੍ਰਮੇਸ਼ਰ ਜੀ ਨੇ ਪ੍ਰਤੱਖ ਦਰਸ਼ਨ ਦੇ ਕੇ ਆਪਣੇ ਭਗਤ ਨਾਮਦੇਵ ਜੀ ਦੀ ਪੈਜ ਰੱਖੀ ਅਤੇ ਜੈ-ਜੈ ਕਾਰ ਕਰਾਈ। ਇਸ ਸਾਰੀ ਘਟਨਾ ਨੂੰ ਨਾਮਦੇਵ ਜੀ ਨੇ ਭੈਰਉ ਰਾਗ ਵਿੱਚ ਅੰਕਿਤ ਕੀਤਾ ਹੈ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੧੬੫ ਤੇ ਦਰਜ ਹੈ :-

**ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥੧ ॥**
**ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥ ੧ ॥ ਰਹਾਉ ॥**
**ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥੨ ॥**
**ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥੩ ॥**
**ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥੪ ॥**
**ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫ ॥**
**ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬ ॥**
**ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭ ॥**
**ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥੮ ॥......**
**ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪ ॥**
**ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫ ॥**

**ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬ ॥**

**ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ ਊਪਰਿ ਧਰਉ ॥੧੭ ॥**

**ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮ ॥**

**ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯ ॥......**

**ਸਗਲ ਕਲੇਸ ਨਿੰਦਕ ਭਇਆ ਖੇਦੁ ॥**

**ਨਾਮੇ ਨਾਰਾਇਨ ਨਾਹੀ ਭੇਦੁ ॥੨੮ ॥**

*ਪੰਨਾ ੧੧੬੫-੬੬*

ਆਪ ਜੀ ਨੂੰ ਲਗਨ ਭਾਵੇਂ ਮੂਰਤੀ ਪੂਜਾ ਦੁਆਰਾ ਹੀ ਲੱਗੀ ਸੀ, ਪਰ ਪ੍ਰਭੂ ਪ੍ਰਾਪਤੀ ਉਪਰੰਤ ਆਪ ਜੀ ਨੇ ਮੂਰਤੀ ਪੂਜਾ ਦਾ ਡੱਟ ਕੇ ਵਿਰੋਧ ਕੀਤਾ ਅਤੇ ਪ੍ਰਭੂ ਸਿਮਰਨ ਹੀ ਪ੍ਰਮਾਤਮਾ ਦੀ ਪ੍ਰਾਪਤੀ ਦਾ ਸਾਧਨ ਦਰਸਾਇਆ। ਆਪ ਜੀ ਦਾ ਗੂਜਰੀ ਰਾਗ ਵਿਚ ਮੂਰਤੀ ਪੂਜਾ ਪ੍ਰਤੀ ਫੁਰਮਾਨ ਹੈਃ-

**ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥**

**ਜੇ ਓਹੁ ਦੇਉ ਤ ਓਹੁ ਭੀ ਦੇਵਾ ।। ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥੪ ॥੧ ॥**

*ਗੂਜਰੀ ਨਾਮਦੇਵ ਜੀ, ਪੰਨਾ ੫੨੫*

ਸਤਿਗੁਰੂ ਅਰਜਨ ਦੇਵ ਜੀ ਨੇ ਵੀ ਆਸਾ ਰਾਗ ਵਿੱਚ ਬਾਬਾ ਨਾਮਦੇਵ ਜੀ ਨੂੰ ਪ੍ਰਭੂ ਪ੍ਰਾਪਤੀ ਨਾਮ ਜਪ ਦੁਆਰਾ ਹੋਣ ਦਾ ਸੰਕੇਤ ਦਿੱਤਾ ਹੈ :-

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥**

**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧ ॥ ਰਹਾਉ ॥**

*ਮਹਲਾ ੫, ਪੰਨਾ ੪੮੭*

ਆਪ ਜੀ ਨੇ ਸਾਰੇ ਹਿੰਦੁਸਤਾਨ ਵਿੱਚ ਘੁੰਮ-ਫਿਰ ਕੇ ਮੰਡਲੀ ਸਮੇਤ ਸੱਚ ਧਰਮ ਦਾ ਸਾਰੀ ਲੋਕਾਈ ਨੂੰ ਉਪਦੇਸ਼ ਦਿੱਤਾ। ਪੰਜਾਬ ਫੇਰੀ ਦੌਰਾਨ ਆਪ ਜੀ 1350 ਈ. ਨੂੰ ਪਿੰਡ ਘੁਮਾਣ (ਜਿਲ੍ਹਾ ਗੁਰਦਾਸਪੁਰ) ਵਿਖੇ ਆਪਣੀ ਜੀਵਨ ਯਾਤਰਾ ਪੂਰੀ ਕਰਕੇ-

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩ ॥**

*ਸੋਰਠਿ ਮਹਲਾ ੯, ਪੰਨਾ ੬੩੩*

ਦੀ ਅਵਸਥਾ ਪ੍ਰਾਪਤ ਕਰ ਗਏ ਜਿਥੇ ਆਪ ਜੀ ਦੀ ਯਾਦ ਵਿੱਚ ਦੇਹੁਰਾ ਕਾਇਮ ਹੈ।

ਆਪ ਜੀ ਦੀ ਬਾਣੀ ਦੇ 61 ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ, ਜਿਨ੍ਹਾਂ ਦੁਆਰਾ ਭਗਤ ਜੀ ਨੇ ਵਲ-ਛਲ-ਕਪਟ ਅਤੇ ਪਖੰਡ ਦਾ ਤਿਆਗ ਕਰਕੇ, ਇੱਕ ਅਕਾਲ ਪੁਰਖ ਨਾਲ ਸੱਚੀ ਪ੍ਰੀਤ ਕਰਨ ਤੇ ਨਾਮ ਜੱਪਣ ਦਾ ਸੰਦੇਸ਼ ਬਖਸ਼ਿਆ ਹੈ।

❑❑❑

# ਸ਼ੇਖ ਫਰੀਦ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ਼ੇਖ ਫਰੀਦੁ ਦੀਨ ਮਸਊਦ ਗੰਜ–ਇ–ਸ਼ਕਰ |
| ਪ੍ਰਚਲਤ ਨਾਂ | : | ਸੇਖ ਫਰੀਦ ਸ਼ਕਰਗੰਜ |
| ਜਨਮ | : | 1173 ਈ. |
| ਪਿਤਾ ਜੀ | : | ਸੇਖ ਜਲਾਲ ਦੀਨ ਸੁਲੇਮਾਨ |
| ਮਾਤਾ ਜੀ | : | ਮਰੀਅਮ (ਕੁਰਸਮ) |
| ਜਨਮ ਸਥਾਨ | : | ਖੇਤਵਾਲ (ਚਾਵਲੀ ਮਸ਼ਾਇਕ ਜਿਲ੍ਹਾ ਮੁਲਤਾਨ, ਪਾਕਿਸਤਾਨ) |
| ਮੁਰਸ਼ਦ ਦਾ ਨਾਉ | : | ਖਵਾਜਾ ਬਖਤਿਆਰ ਕਾਕੀ |
| ਪ੍ਰਲੋਕ ਪਿਆਨਾ | : | 1266 ਈ. |
| ਆਪਦੇ ਪ੍ਰਸਿੱਧ ਅਸਥਾਨ | : | ਪਾਕਪਟਨ, ਚਾਵਲੀ ਮੁਸ਼ਾਇਖਾ, ਪਿੰਡ ਕਬੂਲਾ ਪਾਸ ਪੁੱਠੇ ਲਟਕ ਕੇ ਤਪ ਕਰਨ ਵਾਲਾ ਖੂਹ। |
| ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਦਾ ਵੇਰਵਾ | : | ਰਾਗ ਸੂਹੀ, ਰਾਗ ਆਸਾ ਵਿੱਚ ਦੋ–ਦੋ ਸ਼ਬਦ, 130 ਸਲੋਕ, ਜਿਨ੍ਹਾਂ ਵਿੱਚ 18 ਸਲੋਕ ਗੁਰੂ ਸਾਹਿਬ ਜੀ ਨੇ ਟਿੱਪਣੀ ਸਹਿਤ ਬਾਬਾ ਫਰੀਦ ਜੀ ਦੇ ਨਾਉਂ 'ਤੇ ਉਚਾਰੇ ਹਨ। |
| ਮੁਖ ਉਪਦੇਸ਼ | : | ਖਿਮਾਂ ਦੇ ਧਾਰਨੀ ਬਣੋ, ਸਬਰ–ਸੰਤੋਖ ਦਾ ਪੱਲਾ ਨਾ ਛੱਡੋ, ਬੁਰਿਆਈ ਕਰਨ ਵਾਲੇ ਦਾ ਵੀ ਭਲਾ ਕਰੋ, |

ਸਾਦਾ ਜੀਵਨ ਬਤੀਤ ਕਰੋ, ਕਿਸੇ ਅੱਗੇ ਹੱਥ ਨਾ ਅੱਡੋ। ਹਮੇਸ਼ਾ ਸਿਮਰਨ ਕਰੋ ਅਤੇ ਪ੍ਰਭੂ ਪਾਸੋਂ ਸਿਮਰਨ ਬੰਦਗੀ ਦੀ ਖੈਰ ਮੰਗਦੇ ਰਹੋ ਅਤੇ ਪੁਕਾਰ ਕਰੋ "ਸੇਖ ਫਰੀਦੈ ਖੈਰੁ ਦੀਜੈ ਬੰਦਗੀ"।

❑❑❑

# ਬਾਬਾ ਸ਼ੇਖ ਫਰੀਦ ਸ਼ਕਰਗੰਜ ਜੀ

ਬਾਬਾ ਸ਼ੇਖ ਫਰੀਦ ਜੀ ਮਹਾਨ ਤਿਆਗੀ, ਮਹਾਨ ਵਿਦਵਾਨ, ਮਹਾਨ ਤਪੱਸਵੀ ਮਹਾਨ ਸੰਤੋਖੀ, ਮਹਾਨ ਸਿਦਕਵਾਨ, ਮਹਾਨ ਹਕੀਕਤ ਦੇ ਮੁਰਾਤਬੇ ਨੂੰ ਪ੍ਰਾਪਤ ਹੋਏ ਮਹਾਂਪੁਰਸ਼ ਸਨ। ਆਪ ਜੀ ਦਾ ਜਨਮ 1173 ਈ. ਨੂੰ ਪਿਤਾ ਸ਼ੇਖ ਜਲਾਲ ਦੀਨ ਸੁਲੇਮਾਨ ਦੇ ਘਰ ਮਾਤਾ ਮਰੀਅਮ ਦੀ ਕੁਖੋਂ ਪਿੰਡ ਖੇਤਵਾਲ ਜਿਲ੍ਹਾ ਮੁਲਤਾਨ ਵਿਖੇ ਹੋਇਆ।

ਆਪ ਜੀ ਦੇ ਮਾਤਾ-ਪਿਤਾ ਜੀ ਬਹੁਤ ਹੀ ਨੇਕ ਅਤੇ ਧਾਰਮਿਕ ਵਿਚਾਰਾਂ ਦੇ ਧਾਰਨੀ ਸਨ। ਖਾਸ ਕਰਕੇ ਆਪ ਜੀ ਦੇ ਮਾਤਾ ਜੀ ਇੱਕ ਪੁੱਗੀ ਹੋਈ ਆਤਮਾ ਸੀ, ਜਿਨ੍ਹਾਂ ਦੇ ਮਨ ਵਿੱਚ ਹਰ ਸਮੇਂ ਇਹ ਤੀਬਰ ਇੱਛਾ ਬਣੀ ਰਹਿੰਦੀ ਸੀ ਕਿ ਕਿਵੇਂ ਮੇਰਾ ਹੋਣਹਾਰ ਪੁੱਤਰ ਅੱਲ੍ਹਾ ਦਾ ਭਗਤ ਬਣੇ। ਸੰਸਾਰ ਵਿੱਚ ਬਹੁਤ ਘੱਟ ਮਾਵਾਂ, ਫਰੀਦ ਜੀ ਦੀ ਮਾਤਾ ਵਰਗੀਆਂ ਹੁੰਦੀਆਂ ਹਨ, ਜਿਨ੍ਹਾਂ ਦੀ ਦ੍ਰਿਸ਼ਟੀ ਵਿੱਚ ਦੁਨਿਆਵੀ ਉੱਚ ਮੁਰਾਤਬਿਆਂ ਤੋਂ ਪ੍ਰਭੂ ਪ੍ਰਾਪਤੀ ਦਾ ਮੁਰਾਤਬਾ ਮਹਾਨ ਹੁੰਦਾ ਹੈ। ਪ੍ਰਭੂ ਪ੍ਰਾਪਤੀ ਦੇ ਮਹਾਨ ਮੁਰਾਤਬੇ ਦੀ ਪ੍ਰਾਪਤੀ ਲਈ ਆਪ ਜੀ ਦੀ ਮਾਤਾ ਜੀ ਨੇ ਆਪ ਜੀ ਦੇ ਜੀਵਨ ਨੂੰ ਮਹਾਨ ਬਨਾਉਣ ਵਿੱਚ ਬਹੁਤ ਯੋਗਦਾਨ ਪਾਇਆ।

ਬਚਪਨ ਵਿੱਚ ਸ਼ੱਕਰ ਦੀ ਪੁੜੀ ਮੁਸੱਲੇ[੧] ਹੇਠ ਰੱਖ ਕੇ ਆਪ ਜੀ ਦੀ ਮਾਤਾ ਨੇ ਆਪ ਜੀ ਨੂੰ ਅੱਲਾ-ਤਾਅਲਾ ਦੀ ਭਗਤੀ ਕਰਨ ਲਈ ਪ੍ਰੇਰਿਆ। ਸਮਾਂ ਪਾ ਕੇ ਸ਼ੱਕਰ ਦੀ ਪੁੜੀ ਹੀ ਨਾਮ ਰਸ ਦਾ ਰੂਪ ਧਾਰਨ ਕਰ ਗਈ, ਜਿਸਦੇ ਮੁਕਾਬਲੇ ਵਿੱਚ ਸ਼ੱਕਰ, ਖੰਡ, ਮਿਸ਼ਰੀ, ਗੁੜ, ਸ਼ਹਿਦ, ਦੁੱਧ ਆਦਿਕ ਦੇ ਰਸ ਫਿੱਕੇ ਪੈ ਗਏ। ਆਪ ਨੇ ਐਸੇ ਪ੍ਰਭੂ ਰਸ ਨੂੰ ਮਾਣਿਆ ਅਤੇ ਪੁਕਾਰ ਦੇ ਕਹਿ ਵੀ ਦਿੱਤਾ :-

*੧. ਪ੍ਰਭੂ ਦੀ ਬੰਦਗੀ ਕਰਨ ਲੱਗਿਆਂ ਹੇਠਾਂ ਵਿਸ਼ਾਉਣ ਵਾਲਾ ਕੱਪੜਾ।।*

**ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ ॥**
**ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭ ॥**

*ਸਲੋਕ ਸੇਖ ਫਰੀਦ ਕੇ, ਪੰਨਾ ੧੩੭੯*

ਆਪ ਜੀ ਦੀ ਬੁੱਧੀ ਬਹੁਤ ਤੀਖਣ ਸੀ। ਆਪ ਜੀ ਨੇ 12 ਸਾਲ ਦੀ ਉਮਰ ਵਿੱਚ ਸਾਰਾ ਕੁਰਾਨ-ਸ਼ਰੀਫ ਯਾਦ ਕਰ ਲਿਆ ਸੀ। ਆਪ ਜੀ ਨੇ ਮਾਰਫਤ ਅਤੇ ਹਕੀਕਤ ਦੀ ਅਵਸਥਾ ਨੂੰ ਪ੍ਰਾਪਤ ਕਰਨ ਵਾਸਤੇ ਖਵਾਜਾ ਕੁਤਬਦੀਨ ਬਖਤਿਆਰ ਕਾਕੀ ਨੂੰ ਆਪਣਾ ਮੁਰਸ਼ਦ ਧਾਰਨ ਕੀਤਾ। ਜੋ ਸੂਫੀ ਮੱਤ[1] ਨਾਲ ਸਬੰਧ ਰੱਖਦੇ ਸਨ।

---

*੧. ਸੂਫੀ ਮੱਤ- ਮੁਸਲਮਾਨੀ ਕੱਟੜ ਸ਼ਰਾ-ਸ਼ਰੀਅਤ ਤੋਂ ਉਪਰ ਉਠ ਕੇ ਇਕ ਅਕਾਲ ਪੁਰਖ ਖੁਦਾ ਦਾ ਪੁਜਾਰੀ, ਸੂਫੀ ਮਤ ਦਾ ਖੁਦਾ ਕਿਸੇ ਖਾਸ ਮਸੀਤ ਦੇ ਹੁਜਰੇ ਵਿੱਚ ਕੈਦ ਨਹੀਂ। ਸੂਫੀ ਮੱਤ ਅਨੁਸਾਰ ਪ੍ਰਮਾਤਮਾ (ਅੱਲਾ) ਸਰਬਵਿਆਪੀ ਹੈ। ਸੂਫੀ ਮੱਤ ਨਾਲ ਸਬੰਧ ਰੱਖਣ ਵਾਲੇ ਦਰਵੇਸ਼ ਬੜਾ ਸਾਦਾ ਜੀਵਨ ਬਤੀਤ ਕਰਦੇ ਹਨ। ਖੁਦਾ ਦੀ ਰਜਾ ਵਿੱਚ ਰਾਜੀ ਰਹਿਣਾ, ਅੱਲਾ ਦੀ ਪਿਆਰ ਪ੍ਰੀਤ ਹੀ ਇਹਨਾਂ ਦਾ ਜੀਵਨ ਅਧਾਰ ਹੈ। ਸੂਫੀ ਫਕੀਰ ਆਪਣੇ ਮੁਰਸ਼ਦ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਉਸਦੇ ਹੁਕਮ ਰਜਾਈ ਚੱਲਣ ਵਿੱਚ ਆਪਣਾ ਭਲਾ ਮੰਨਦੇ ਹਨ। ਸਬਰ-ਸ਼ੁਕਰ ਦੇ ਧਾਰਨੀ ਬਣ ਇੱਕ ਗੋਦੜੀ ਵਿੱਚ ਤਨ ਢੱਕ ਕੇ ਥੋੜਾ ਅਹਾਰ ਕਰ, ਜੀਵਨ ਬਿਤਾਉਂਦੇ ਅੱਲਾ ਦੀ ਬੰਦਗੀ ਕਰਕੇ ਜੀਵਨ ਸਫਲਾ ਕਰਦੇ ਹਨ। ਸੂਫੀ ਫਕੀਰਾਂ ਦੀ ਗੁਰੂ ਘਰ ਨਾਲ ਬਹੁਤ ਨੇੜੇ ਦੀ ਸਾਂਝ ਰਹੀ ਹੈ। ਸ੍ਰੀ ਹਰਮੰਦਿਰ ਸਾਹਿਬ ਜੀ ਦੀ ਨੀਂਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੂਫੀ ਫਕੀਰ ਸਾਂਈ ਮੀਆਂ ਮੀਰ ਪਾਸੋਂ ਰਖਵਾਈ ਸੀ। ਘੁੜਾਮ ਦੇ ਰਹਿਣ ਵਾਲੇ ਸਾਈਂ ਭੀਖਮ ਸ਼ਾਹ ਨੇ ਕਲਗੀਧਰ ਜੀ ਦੇ ਪ੍ਰਕਾਸ਼ ਸਮੇਂ ਲਹਿੰਦੇ ਪਾਸੇ ਸਿਜਦਾ ਕਰਨ ਦੀ ਥਾਂ ਪਟਨਾ ਸਾਹਿਬ (ਚੜ੍ਹਦੇ ਪਾਸੇ) ਨੂੰ ਸਿਜਦਾ ਕੀਤਾ ਸੀ। ਸੂਫੀ ਫਕੀਰ ਬੁੱਧੂ ਸ਼ਾਹ ਜੀ ਨੇ ਭੰਗਾਣੀ ਦੇ ਯੁੱਧ ਸਮੇਂ 500 ਮੁਰੀਦ ਅਤੇ ਚਾਰ ਪੁੱਤਰ ਕਲਗੀਧਰ ਜੀ ਨੂੰ ਭੇਂਟ ਕਰਕੇ ਆਪ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ਸਨ।*

*ਸੂਫੀ ਫਕੀਰ ਚਾਰ ਮਾਰਗਾਂ ਦਾ ਧਾਰਨੀ ਬਣਕੇ ਪੂਰਨਤਾ ਨੂੰ ਪ੍ਰਾਪਤ ਕਰ ਲੈਂਦਾ ਹੈ।*

*1. ਸ਼ਰੀਅਤ-ਸੂਫੀ ਫਕੀਰ ਆਪਣੇ ਮੁਰਸ਼ਦ ਦੀ ਸੇਵਾ ਕਰਨੀ ਰੋਜ਼ੇ ਰੱਖਣੇ, ਨਿਵਾਜ਼ ਪੜ੍ਹਨੀ ਅਤੇ ਨੇਕ ਕਰਮ ਕਰਕੇ ਕੱਟੜਵਾਦ ਦਾ ਤਿਆਗ, ਸਭ ਨਾਲ ਪਿਆਰ, ਖੁੱਲ ਦਿਲੀ, ਨੇਕੀ ਪਰਉਪਕਾਰ ਦਾ ਧਾਰਨੀ ਬਣਕੇ ਸਬਰ ਸ਼ੁਕਰ ਵਿੱਚ ਰਹਿ ਕੇ ਸਾਦਾ ਜੀਵਨ ਬਤੀਤ ਕਰਨ ਨੂੰ ਸ਼ਰੀਅਤ ਸਮਝਦਾ ਹੈ ਤੇ ਉਸ ਤੇ ਪੂਰਨ ਪਹਿਰਾ ਦਿੰਦਾ ਹੈ।*

*2. ਤਰੀਕਤ-ਸੂਫੀ ਮੱਤ ਦਾ ਜਗਿਆਸੂ, ਮੁਰਸ਼ਦ ਦੇ ਅਸਥਾਨ ਤੇ ਟਿੱਕ ਕੇ ਆਪਣੇ ਮੁਰਸ਼ਦ ਦੇ ਹੁਕਮ ਵਿੱਚ ਚਲਦਾ ਮਨ ਨੂੰ ਵਾਸ਼ਨਾ ਵਲੋਂ ਮੋੜਨ ਲਈ ਤਪ ਸਾਧਦਾ ਜੁਹਦ ਕਰਦਾ, ਮਨ ਬੱਚ ਕਰਮਾਂ ਨੂੰ ਕਰਕੇ ਖੁਦਾ ਨੂੰ ਯਾਦ ਕਰਕੇ ਆਪਣੇ ਆਪੇ ਨੂੰ ਸੰਵਾਰਦਾ ਹੈ ਇਸ ਨੂੰ ਤਰੀਕਤ ਕਿਹਾ ਜਾਂਦਾ ਹੈ।*

*3. ਮਾਰਫਤ- ਸ਼ਰੀਅਤ ਦੀ ਪਾਲਣਾ ਕਰਦਿਆਂ, ਹਕੀਕਤ ਦੇ ਧਾਰਨੀ ਬਣਨ ਉਪਰੰਤ ਦੁਨੀਆਂ ਇੱਕ ਤਮਾਸ਼ਾ ਜਾਪਣ ਲੱਗ ਜਾਂਦੀ ਹੈ। ਮਾਰਫਤ ਤੇ ਪੁੱਜ ਕੇ ਫਕੀਰ ਅੰਤਰਮੁਖੀ ਬਿਰਤੀ ਦਾ ਧਾਰਨੀ ਬਣ ਜਾਂਦਾ ਹੈ। ਸੰਸਾਰ ਦਾ ਮੋਹ ਤਿਆਗ ਕੇ ਹਰ ਸਮੇਂ ਅੱਲਾ ਦੇ ਮਿਲਾਪ ਲਈ ਤਰਲੇ ਲੈਂਦਾ, ਵੈਰਾਗ ਵਿੱਚ ਭਿੱਜ ਕੇ ਬੇਨਤੀ ਕਰਨ ਦੇ ਮੁਕਾਮ ਨੂੰ ਮਾਰਫਤ ਦਾ ਨਾਮ ਦਿੰਦਾ ਹੈ। ਸੂਫੀ ਹਕੀਕਤ ਦੀ ਅਵਸਥਾ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਹੋ ਜਾਂਦਾ ਹੈ।*

*4. ਹਕੀਕਤ-ਸੂਫੀ ਫਕੀਰ ਜਦੋਂ ਹਕੀਕਤ ਦੀ ਅਵਸਥਾ ਤੇ ਪੁੱਜ ਜਾਂਦਾ ਹੈ, ਉਸਦੇ ਅੰਦਰ ਅੱਲਾ ਦਾ ਨੂਰ ਪ੍ਰਗਟ ਹੋ ਜਾਂਦਾ ਹੈ। ਇਸ ਅਵਸਥਾ ਤੇ ਪੁੱਜ ਕੇ ਸਾਰੇ ਸੰਕਲਪ ਵਿਕਲਪ ਖਤਮ ਹੋ ਜਾਂਦੇ ਹਨ। ਅੰਦਰ ਬਾਹਰ ਇੱਕ ਪ੍ਰਮਾਤਮਾ ਦੀ ਜੋਤ ਦਿਸਦੀ ਹੈ। ਇਸ ਅਵਸਥਾ ਤੇ ਪੁੱਜ ਕੇ ਪ੍ਰਭੂ ਨਾਲ ਅਭੇਦਤਾ ਦੀ ਅਵਸਥਾ ਬਣ ਜਾਂਦੀ ਹੈ। ਸਾਰਾ ਸੰਸਾਰ ਪ੍ਰਭੂ ਦਾ ਰੂਪ ਹੀ ਦਿਸਦਾ ਹੈ। ਇਸ ਅਵਸਥਾ ਤੇ ਪੁੱਜ ਕੇ ਮਨ ਅੱਤ ਨਿਮਰਤਾ ਦਾ ਧਾਰਨੀ, ਆਪਾ ਨਿਸ਼ਾਵਰੀ ਬਣ ਕੇ ਖੁਦਗਰਜੀ ਤੋਂ ਉੱਪਰ ਉੱਠ ਬੇ-ਪ੍ਰਵਾਹ ਅਵਸਥਾ ਵਿੱਚ ਵਿਚਰਦਾ ਹੈ ਜਿਸਨੂੰ ਹਕੀਕਤ ਦਾ ਦਰਜਾ ਮਿਲਿਆ ਕਿਹਾ ਜਾਂਦਾ ਹੈ।*

ਆਪ ਜੀ ਗ੍ਰਿਹਸਤ ਮਾਰਗ ਦੇ ਧਾਰਨੀ ਸਨ। ਕਈ ਗ੍ਰੰਥਾਂ ਵਿੱਚ ਆਪ ਜੀ ਦੀਆਂ ਚਾਰ ਸ਼ਾਦੀਆਂ, ਪਹਿਲੀ ਸੁਲਤਾਨ ਗਿਆਸੁਦੀਨ ਬਲਬਨ ਦੀ ਸ਼ਹਿਜਾਦੀ ਹਜਬਰਾ ਨਾਲ, ਦੂਸਰੀ ਬੀਬੀ ਸ਼ਾਰਦਾ ਨਾਲ, ਤੀਸਰੀ ਬੀਬੀ ਸ਼ਕਰ ਨਾਲ ਅਤੇ ਚੌਥੀ ਇੱਕ ਹੋਰ ਵਿਧਵਾ ਇਸਤਰੀ ਨਾਲ ਹੋਈਆਂ ਲਿਖੀਆਂ ਹਨ। ਬੀਬੀ ਹਜਬਰਾ, ਫਕੀਰੀ ਲਿਬਾਸ ਵਿੱਚ ਆਪ ਜੀ ਦੇ ਨਾਲ ਹੀ ਰਹੀ। ਸ. ਸ਼ਮਸ਼ੇਰ ਸਿੰਘ ਅਸ਼ੋਕ ਦੇ ਲਿਖਣ ਅਨੁਸਾਰ ਆਪ ਜੀ ਦੇ ਅੱਠ ਲੜਕੇ ਅਤੇ ਨੌਂ ਲੜਕੀਆਂ ਸਨ।

ਆਪ ਜੀ ਨੇ 25 ਤੋਂ 50 ਸਾਲ ਦਾ ਸਮਾਂ ਬੜੀ ਮਿਹਨਤ, ਜ਼ੁਹਦ, ਤਪ ਕਰਦਿਆਂ ਬਤੀਤ ਕੀਤਾ। ਆਪ ਜੀ ਦਾ ਖਾਨ, ਪਾਨ ਅਤੇ ਪਹਿਰਾਨ ਬਹੁਤ ਸੰਜਮੀ ਸੀ। ਅੱਧਾ ਗਿਲਾਸ ਸ਼ਰਬਤ, ਅੱਧੀ ਰੋਟੀ ਮਕਈ ਦੀ ਅਤੇ ਕੁਝ ਮੁਨੱਕੇ ਹੀ ਆਪ ਜੀ ਦੀ ਚੌਵੀ ਘੰਟੇ ਦੀ ਖੁਰਾਕ ਸੀ। ਇੱਕ ਗੋਦੜੀ ਪਹਿਨ ਕੇ ਆਪ ਗੁਜ਼ਾਰਾ ਕਰ ਲੈਂਦੇ ਸਨ।

ਆਪ ਜੀ ਅਕਸਰ ਕਿਹਾ ਕਰਦੇ ਸਨ ਕਿ ਜਿਹੜਾ ਮਨੁੱਖ ਖਾਣ-ਪੀਣ ਅਤੇ ਪਹਿਨਣ ਦਾ ਹੀ ਗੁਲਾਮ ਹੈ, ਉਸਨੇ ਭਜਨ ਕੀ ਕਰਨਾ ਹੈ ਕਿਉਂਕਿ ਉਸਦਾ ਮਨ ਆਪਣੇ ਕਾਬੂ ਵਿੱਚ ਨਹੀਂ ਹੈ। ਉਹ ਮਨੁੱਖ ਸਭ ਤੋਂ ਮਹਾਨ ਹੈ, ਜਿਹੜਾ ਦੁੱਖ-ਸੁੱਖ ਵਿੱਚ ਡੋਲਦਾ ਨਹੀਂ ਅਤੇ ਇੱਕ ਸਮਾਨ ਬਿਰਤੀ ਵਿੱਚ ਵਿਚਰਦਾ ਹੈ। ਸਭ ਤੋਂ ਵੱਡਾ ਉਹ ਹੈ, ਜੋ ਸੰਤੋਖ ਦਾ ਧਾਰਨੀ ਹੈ। ਜਿਸਨੇ ਸੰਤੋਖ ਦਾ ਤਿਆਗ ਕਰ ਦਿੱਤਾ ਉਹ ਸਭ ਦਾ ਮੁਹਤਾਜ ਬਣ ਜਾਂਦਾ ਹੈ।

ਆਪ ਜੀ ਨੇ ਤਿਆਗ ਦਾ ਉਪਦੇਸ਼ ਹੀ ਨਹੀਂ ਦਿੱਤਾ ਸਗੋਂ ਜਦੋਂ ਆਪ ਜੀ ਨੇ ਸਰੀਰ ਤਿਆਗਿਆ, ਆਪ ਜੀ ਦੇ ਘਰੋਂ ਕੱਫਣ ਵਾਸਤੇ ਵੀ ਕੱਪੜਾ ਪ੍ਰਾਪਤ ਨਾ ਹੋਇਆ। ਉਹਨਾਂ ਦੀ ਕਬਰ ਤੇ ਇੱਟਾਂ ਲਾਉਣ ਲਈ ਵੀ ਘਰ ਦੀ ਕੰਧ ਢਾਹ ਕੇ ਕੰਮ ਸਾਰਿਆ।

ਆਪ ਜੀ ਕੁਝ ਸਮੇਂ ਲਈ ਜੰਗਲ ਵਿੱਚ ਤਪ-ਸਾਧਨਾ ਕਰਨ ਵਾਸਤੇ ਚਲੇ ਗਏ। ਜੰਗਲ ਵਿੱਚ ਭੁੱਖੇ ਰਹਿ ਕੇ ਪੁੱਠੇ ਲਟਕ ਕੇ ਤਪ ਕੀਤਾ। ਬਹੁਤੀ ਭੁੱਖ ਲੱਗਣ ਤੇ ਆਪ ਦਰਖਤਾਂ ਦੇ ਪੱਤੇ ਖਾ ਕੇ ਪੇਟ ਦੀ ਅੱਗ ਨੂੰ ਸ਼ਾਂਤ ਕਰਦੇ। ਆਪ ਇੱਕ ਦਿਨ ਇਕਾਂਤ-ਬਨ ਵਿੱਚ ਭਜਨ ਕਰਦੇ ਸਨ, ਚਿੜੀਆਂ ਦਾ ਸ਼ੋਰ-ਸ਼ਰਾਬਾ ਆਪ ਨੂੰ ਪ੍ਰਭੂ ਬੰਦਗੀ ਵਿੱਚ ਵਿਘਨਕਾਰੀ ਪ੍ਰਤੀਤ ਹੋਇਆ। ਆਪ ਨੇ ਗੁੱਸੇ ਵਿੱਚ ਆ ਕੇ ਚਿੜੀਆਂ ਨੂੰ ਸੁਤੇ-ਸਿਧ ਹੀ ਕਿਹਾ "ਮਰ ਜਾਉ", ਆਪ ਦੇ ਬਚਨ ਕਰਨ ਨਾਲ ਹੀ ਚਿੜੀਆਂ

ਮਰ ਗਈਆਂ। ਚਿੜੀਆਂ ਨੂੰ ਮਰੀਆਂ ਦੇਖ ਕੇ ਆਪ ਦੇ ਮਨ ਵਿੱਚ ਉਦਾਸੀ ਆ ਗਈ ਅਤੇ ਆਪ ਜੀ ਨੇ ਬਚਨ ਕੀਤਾ "ਚਿੜੀਓ! ਜੀ ਪਵੋ", ਆਪ ਦੇ ਮੂੰਹ ਵਿਚੋਂ ਬਚਨ ਨਿਕਲਦੇ ਸਾਰ ਹੀ ਚਿੜੀਆਂ ਜੀ ਪਈਆਂ ਅਤੇ ਉਡਾਰੀ ਮਾਰ ਗਈਆਂ। ਆਪ ਮਨੋਂ ਬਹੁਤ ਪ੍ਰਸੰਨ ਹੋਏ ਕਿ ਆਪ ਦੀ ਭਗਤੀ ਪ੍ਰਭੂ ਦਰ ਵਿੱਚ ਪ੍ਰਵਾਨ ਹੋ ਗਈ ਹੈ, ਅੱਲਾ ਤਾਅਲਾ ਨੇ ਉਨ੍ਹਾਂ ਦੇ ਵਾਕਾਂ ਵਿੱਚ ਸਿੱਧੀ ਭਰ ਦਿੱਤੀ ਹੈ। ਸ਼ਕਤੀ ਪ੍ਰਾਪਤ ਹੋਣ ਉਪਰੰਤ ਸੂਖਮ ਮਾਣ ਨੇ ਹਿਰਦੇ ਵਿੱਚ ਘਰ ਕਰ ਲਿਆ, ਪਰ ਪ੍ਰਭੂ (ਅੱਲਾ ਤਾਅਲਾ) ਨੂੰ ਇਹ ਨਹੀਂ ਸੀ ਭਾਉਂਦਾ ਕਿ ਮੇਰਾ ਪਿਆਰਾ ਭਗਤ ਹੰਕਾਰ ਦਾ ਸ਼ਿਕਾਰ ਹੋ ਜਾਵੇ।

ਆਪ ਜੀ ਜੰਗਲ ਵਿੱਚੋਂ ਨਿਕਲ ਕੇ ਇੱਕ ਨਗਰ ਵਿੱਚ ਗਏ, ਆਪ ਜੀ ਨੂੰ ਕਾਫੀ ਤ੍ਰੇਹ ਲੱਗੀ ਹੋਈ ਸੀ। ਆਪ ਨੇ ਇੱਕ ਖੂਹ ਵੇਖਿਆ। ਆਪ ਪਾਣੀ-ਪੀਣ ਵਾਸਤੇ ਉਸ ਖੂਹ ਤੇ ਪੁੱਜੇ। ਕੀ ਵੇਖਿਆ ਕਿ ਇੱਕ ਮੁਟਿਆਰ ਖੂਹ ਵਿਚੋਂ ਡੋਲ ਨਾਲ ਪਾਣੀ ਕੱਢ-ਕੱਢ ਕੇ ਧਰਤੀ 'ਤੇ ਸਿੱਟੀ ਜਾਂਦੀ ਹੈ। ਆਪ ਨੇ ਉਸ ਮੁਟਿਆਰ ਨੂੰ ਪਾਣੀ ਪਿਲਾਉਣ ਲਈ ਕਿਹਾ ਪਰ ਉਹ ਮੁਟਿਆਰ ਆਪਣੇ ਧਿਆਨ ਵਿੱਚ ਮਗਨ ਉਸੇ ਤਰ੍ਹਾਂ ਹੀ ਪਾਣੀ ਦਾ ਡੋਲ ਕੱਢ ਕੇ ਧਰਤੀ ਤੇ ਡੋਲ੍ਹੀ ਗਈ। ਆਪ ਦੇ ਦੁਬਾਰਾ ਬੇਨਤੀ ਕਰਨ ਤੇ ਵੀ ਉਸ ਮੁਟਿਆਰ ਨੇ ਆਪ ਦੇ ਬਚਨ ਨੂੰ ਅਣ-ਸੁਣਿਆ ਕਰ ਦਿੱਤਾ ਅਤੇ ਨਾਲ ਹੀ ਉੱਤਰ ਦਿੱਤਾ 'ਬਾਬਾ! ਠਹਿਰ ਜਾ, ਮੈਂ ਜ਼ਰੂਰੀ ਕੰਮ ਕਰ ਰਹੀ ਹਾਂ, ਇਹ ਕੋਈ ਜੰਗਲ ਦੀਆਂ ਚਿੜੀਆਂ ਨਹੀਂ, ਜਿਨ੍ਹਾਂ ਨੂੰ ਮਰ ਜਾਉ ਅਤੇ ਜੀ ਪਵੋ, ਆਖ ਕੇ ਆਪਣੀ ਸ਼ਕਤੀ ਦਾ ਪ੍ਰਗਟਾਵਾ ਕਰੇਂਗਾ।'

ਆਪ ਉਸ ਬੀਬੀ ਦੇ ਬਚਨ ਸੁਣ ਕੇ ਸ਼ਰਮਿੰਦੇ ਵੀ ਹੋਏ ਤੇ ਮਨ ਵਿੱਚ ਹੈਰਾਨੀ ਵੀ ਆਈ ਕਿ ਉਸਨੂੰ ਕਿਵੇਂ ਪਤਾ ਚੱਲ ਗਿਆ ਹੈ? ਜਦੋਂ ਬੀਬੀ ਨੇ ਧਰਤੀ ਤੇ ਪਾਣੀ ਸਿੱਟਣ ਦੀ ਆਪਣੀ ਕਾਰ ਬੰਦ ਕੀਤੀ, ਤਦ ਭਗਤ ਜੀ ਨੂੰ ਸੰਬੋਧਨ ਕਰਕੇ ਕਿਹਾ, "ਬਾਬਾ ਜੀ! ਆਉ ਹੁਣ ਪਾਣੀ ਪੀਵੋ" ਆਪ ਜੀ ਨੇ ਪਾਣੀ ਛਕਿਆ ਅਤੇ ਨਿਮਰਤਾ ਨਾਲ ਉਸ ਮੁਟਿਆਰ ਨੂੰ ਅੰਤਰਯਾਮਤਾ ਪ੍ਰਤੀ ਅਤੇ ਧਰਤੀ ਤੇ ਪਾਣੀ ਡੋਲ੍ਹਣ ਦਾ ਕਾਰਣ ਪੁੱਛਿਆ। ਬੀਬੀ ਨੇ ਮੁਸਕਰਾ ਕੇ ਬਾਬਾ ਫਰੀਦ ਜੀ ਨੂੰ ਉੱਤਰ ਦਿੱਤਾ "ਮੇਰੀ ਭੈਣ ਦਾ ਘਰ ਇੱਥੋਂ ਕਾਫੀ ਦੂਰ ਹੈ, ਉਨ੍ਹਾਂ ਦਾ ਸਾਰਾ ਪਰਿਵਾਰ ਬਾਹਰ ਗਿਆ ਹੋਇਆ ਹੈ। ਉਨ੍ਹਾਂ ਦੀ ਗ਼ੈਰ-ਹਾਜ਼ਰੀ ਵਿੱਚ ਉਨ੍ਹਾਂ ਦੇ ਘਰ ਨੂੰ ਅੱਗ ਲੱਗ ਗਈ ਸੀ ਮੈਂ ਪਾਣੀ ਦੇ ਡੋਲ ਪਾ ਕੇ ਉਸ ਲੱਗੀ ਹੋਈ ਅੱਗ ਨੂੰ ਬੁਝਾ ਰਹੀ ਸੀ।"

ਅੰਤਰਯਾਮਤਾ ਪ੍ਰਤੀ ਉਸਨੇ ਫੁਰਮਾਇਆ ਕਿ ਮੇਰਾ ਪਤੀ ਪ੍ਰਮੇਸ਼ਰ ਭਗਤ ਹੈ, ਮੈਂ ਆਪਣੇ ਪਤੀ ਦੀ ਵਫਾਦਾਰ ਇਸਤਰੀ ਅਤੇ ਪਤੀਬਰਤਾ ਧਰਮ ਵਿੱਚ ਪਰਪੱਕ ਹਾਂ। ਉਨ੍ਹਾਂ ਦੀ ਆਗਿਆ ਵਿੱਚ ਚੱਲਣ ਨਾਲ ਇਹ ਸਾਰੀ ਤਾਕਤ ਮੈਨੂੰ ਸੁਤੇ-ਸਿਧ ਹੀ ਪ੍ਰਾਪਤ ਹੋ ਗਈ ਹੈ। ਮੈਂ ਕੋਈ ਜਪ-ਤਪ ਨਹੀਂ ਕੀਤਾ ਤੇ ਨਾ ਹੀ ਕੋਈ ਸਾਧਨਾ ਕੀਤੀ ਹੈ। ਉਸ ਬੀਬੀ ਨੇ ਇਹ ਬਚਨ ਵੀ ਕੀਤਾ ਕਿ ਬਾਬਾ ਜੀ ਕਰਾਮਾਤ ਰੱਬੀ ਬਖਸ਼ਿਸ਼ ਹੈ, ਇਸਨੂੰ ਵਰਤਣ ਤੋਂ ਸੰਕੋਚ ਕਰਨਾ ਚਾਹੀਦਾ ਹੈ ਅਤੇ ਰੱਬੀ ਰਜ਼ਾ ਵਿੱਚ ਰਾਜ਼ੀ ਰਹਿਕੇ ਅਜ਼ਰ ਨੂੰ ਜ਼ਰਨ ਦੀ ਲੋੜ ਹੈ।

ਬੀਬੀ ਦੇ ਸੱਚੇ ਤੇ ਸੱਤਿਆ ਭਰੇ ਬਚਨ ਸੁਣ ਕੇ ਆਪ ਦੇ ਮਨ ਵਿੱਚੋਂ ਹੰਕਾਰ ਖਤਮ ਹੋ ਗਿਆ। ਬਾਬਾ ਫਰੀਦ ਜੀ ਨੇ ਆਪਣੇ ਮਨ ਨੂੰ ਕੋਸਦਿਆਂ ਲਾਹਣਤ ਪਾਈ-ਫਰੀਦਾ ਤੂੰ ਅਜੇ ਰੱਬ ਦਾ ਚਾਕਰ ਨਹੀਂ ਬਣ ਸਕਿਆ। ਅੱਲਾ ਦਾ ਚਾਕਰ ਬਣਨ ਵਾਸਤੇ ਤਾਂ ਰੁੱਖਾਂ ਵਰਗਾ ਜੇਰਾ[1] ਧਾਰਨ ਕਰਨ ਦੀ ਲੋੜ ਹੈ। ਆਪ ਦੀ ਰਚਨਾ ਹੈਃ-

**ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ[2] ॥**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ[3] ॥੬੦ ॥**

*ਸਲੋਕ ਫਰੀਦ ਜੀ ਕੇ, ਪੰਨਾ ੧੩੮੧*

ਆਪ ਜੀ ਨਿਰਹੰਕਾਰ ਹੋ ਕੇ ਮਾਲਕ ਦੀ ਚਾਕਰੀ ਵਿੱਚ ਜੁੱਟ ਪਏ। ਪਿਆਰ ਵਿੱਚ ਭਿੱਜ ਕੇ ਆਪ ਬਿਰਹੋਂ ਭਰੀਆਂ ਬੇਨਤੀਆਂ ਐਸੀਆਂ ਕਰਦੇ ਕਿ ਸੁਣਨ ਵਾਲਾ ਵੀ ਕਰੁਣਾ-ਰਸ ਹੋ ਜਾਂਦਾ। ਆਪ ਜੀ ਦੀ ਉਚਾਰੀ ਬਾਣੀ ਵਿੱਚੋਂ ਪਤਾ ਚੱਲਦਾ ਹੈ ਕਿ ਆਪ ਦੇ ਹਿਰਦੇ ਵਿੱਚ ਆਪਣੇ ਮਾਲਕ ਨੂੰ ਮਿਲਣ ਲਈ ਕਿੰਨੀ ਤੜਪ ਸੀਃ-

**ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥**
**ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦ ॥**
**ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥**
**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧ ॥**
**ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥**
**ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨ ॥**

*ਸਲੋਕ ਫਰੀਦ ਜੀ ਕੇ, ਪੰਨਾ ੧੩੮੨*

---

*੧. ਜਿਗਰਾ, ੨. ਭਰਮ, ੩. ਜਿਗਰਾ, ਧੀਰਜ।*

ਬਿਰਹੋਂ ਕੁੱਠੇ ਬਾਬਾ ਫਰੀਦ ਜੀ ਦੀ ਬੇਨਤੀ ਅਤੇ ਬੰਦਗੀ ਪ੍ਰਭੂ ਦਰ ਵਿੱਚ ਪ੍ਰਵਾਨ ਹੋ ਗਈ। ਆਪ ਜੀ ਨੇ ਮਾਰਫਤ ਦੀ ਮੰਜਿਲ ਨੂੰ ਤੈਅ ਕਰ ਲਿਆ। ਪ੍ਰਭੂ ਪ੍ਰਾਪਤੀ ਉਪਰੰਤ ਆਪ ਪੁਕਾਰ ਉਠੇ ਕਿ ਪ੍ਰਮਾਤਮਾ ਤਾਂ ਮੇਰੇ ਅੰਦਰ ਹੀ ਵਸਦਾ ਸੀ। ਮੈਂ ਐਵੇਂ ਉਸਨੂੰ ਪ੍ਰਾਪਤ ਕਰਨ ਲਈ ਜੰਗਲਾਂ ਵਿੱਚ ਟੱਕਰਾਂ ਮਾਰਦਾ ਰਿਹਾ:-

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**

**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥**

*ਸਲੋਕ ਸੇਖ ਫਰੀਦ ਜੀ, ਕੇ ਪੰਨਾ ੧੩੭੮*

ਜਿਉਂ-ਜਿਉਂ ਆਪ ਜੀ ਨੂੰ ਆਤਮਿਕ ਉੱਚਤਾ ਪ੍ਰਾਪਤ ਹੋਈ ਤਿਉਂ-ਤਿਉਂ ਆਪ ਜੀ ਵਿੱਚ ਵਧੇਰੇ ਨਿਮ੍ਰਤਾ ਆਈ। ਲੋਕ ਆਪ ਜੀ ਨੂੰ ਹਕੀਕਤ ਦੀ ਪ੍ਰਾਪਤੀ ਵਾਲਾ ਮਹਾਂਪੁਰਖ ਮੰਨਕੇ ਪੂਜਦੇ ਸਨ। ਆਪ ਨੂੰ ਆਪਣੀ ਜਿੰਦਗੀ ਦਾ ਤਜਰਬਾ ਸੀ ਕਿ ਪ੍ਰਭੂ ਦੀ ਮਿਹਰ ਨਾਲ ਜਿਥੇ ਦੈਵੀ ਗੁਣਾਂ ਦੀ ਦਾਤ ਪ੍ਰਾਪਤ ਹੁੰਦੀ ਹੈ, ਉਥੇ ਅਛੋਪਲੇ ਹੀ ਮਾਇਆ ਦਾ ਪ੍ਰਭਾਵ ਹੰਕਾਰ ਦੇ ਰੂਪ ਵਿੱਚ ਮਨੁੱਖ ਤੇ ਹਾਵੀ ਹੋ ਕੇ ਅੱਲਾ-ਪਾਕ ਦੀ ਨਦਰ ਵਿੱਚੋਂ ਹੇਠਾਂ ਸੁੱਟ ਦਿੰਦਾ ਹੈ। ਹੰਕਾਰ ਤੋਂ ਬਚਣ ਲਈ ਆਪ ਜੀ ਨੇ :-

**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥੧੨੭॥**

*ਸਲੋਕ ਫਰੀਦ ਜੀ, ਪੰਨਾ ੧੩੮੪*

ਦਾ ਹਮੇਸ਼ਾਂ ਲਿਬਾਸ ਪਹਿਨੀ ਰੱਖਿਆ ਅਤੇ ਨਿਮਰਤਾ ਵਿੱਚ ਪੁਕਾਰਦੇ ਰਹੇ:-

**ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥**

**ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥ ੬੧ ॥**

*ਸਲੋਕ ਸੇਖ ਫਰੀਦ ਜੀ, ਪੰਨਾ ੧੩੮੧*

ਅਤੇ ਸਮੇਂ-ਸਮੇਂ ਮਨ ਨੂੰ ਸਮਝਾਉਂਦੇ ਰਹਿੰਦੇ ਕਿ ਜੇ ਸਾਈਂ ਦੇ ਦਰ ਵਿੱਚ ਪ੍ਰਵੇਸ਼ ਕਰਨਾ ਹੈ, ਫਿਰ ਦੱਭ ਵਰਗੀ ਬਿਰਤੀ ਦਾ ਧਾਰਨੀ ਬਣ ਜਾਹ, ਤਾਂ ਅੱਲਾ-ਪਾਕ ਦੀ ਦਰਗਾਹ ਵਿੱਚ ਥਾਂ ਮਿਲੇਗੀ, ਬਿਨਾਂ ਆਪਾ ਭਾਵ ਗਵਾਏ ਤੋਂ ਸਾਈਂ ਦੇ ਦਰ ਵਿੱਚ ਕਬੂਲ ਨਹੀਂ ਹੋਇਆ ਜਾ ਸਕਦਾ-

**ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥**

**ਇਕੁ ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥੧੬॥**

*ਸਲੋਕ ਸੇਖ ਫਰੀਦ, ਪੰਨਾ ੧੩੭੮*

ਇੱਕ ਵਾਰੀ ਆਪ ਦੇ ਅੰਦਰ ਹੰਕਾਰ ਨੇ ਫੇਰਾ ਮਾਰਿਆ, ਜਿੰਨਾ ਘਾਟਾ ਆਪ ਨੂੰ ਪਿਆ ਉਸ ਨੂੰ ਸਦਾ ਧਿਆਨ ਵਿੱਚ ਰੱਖ ਕੇ ਆਪ ਸਦਾ ਹੰਕਾਰ ਦੇ ਪ੍ਰਭਾਵ ਤੋਂ ਬਚਦੇ ਰਹੇ, ਅਤੇ ਸਾਰਿਆਂ ਨੂੰ ਬਚਣ ਲਈ ਉਪਦੇਸ਼ ਕਰਦੇ :-

**ਫਰੀਦਾ ਗਰਬੁ[1] ਜਿਨ੍ਹਾ ਵਡਿਆਈਆ ਧਨਿ ਜੋਬਨਿ ਆਗਾਹ[2] ॥**
**ਖਾਲੀ ਚਲੇ[3] ਧਣੀ ਸਿਉ ਟਿਬੇ ਜਿਉ ਮੀਹਾਹੁ[4] ॥੧੦੫॥**

*ਸਲੋਕ ਸੇਖ ਫਰੀਦ, ਮ: ੫, ਪੰਨਾ ੧੩੮੩*

ਆਪ ਜੀ ਦਾ ਆਪਣੇ ਅੱਲਾ-ਤਾਅਲਾ ਉਤੇ ਅਤੁੱਟ ਭਰੋਸਾ ਸੀ। ਆਪ ਜੀ ਇੱਕ ਪ੍ਰਮਾਤਮਾ ਤੋਂ ਬਿਨਾਂ ਕਿਸੇ ਦੀ ਵੀ ਓਟ ਨਹੀਂ ਤੱਕਦੇ ਸਨ। ਆਪ ਦੀ ਪ੍ਰਭੂ ਟੇਕ ਅਤੇ ਆਸਰੇ ਦਾ ਪਤਾ ਉਸ ਘਟਨਾ ਤੋਂ ਭਲੀ ਭਾਂਤ ਚੱਲ ਜਾਂਦਾ ਹੈ, ਜਦੋਂ ਆਪ ਜੀ ਬੁਢੇਪੇ ਕਾਰਣ ਚੱਲਣ-ਫਿਰਨ ਤੋਂ ਅਸਮਰੱਥ ਹੋ ਗਏ, ਆਪ ਜੀ ਦੇ ਇੱਕ ਸ਼ਰਧਾਲੂ ਨੇ ਆਪ ਜੀ ਨੂੰ ਇੱਕ ਸੁੰਦਰ ਲੱਕੜ ਦੀ ਖੂੰਡੀ ਸਹਾਰੇ ਵਾਸਤੇ ਲਿਆ ਕੇ ਭੇਟ ਕੀਤੀ। ਆਪ ਜੀ ਉਸ ਲੱਕੜ ਦੀ ਖੂੰਡੀ ਨਾਲ ਮਸਾਂ ਤਿੰਨ-ਚਾਰ ਕਦਮ ਹੀ ਚੱਲੇ ਸਨ ਕਿ ਆਪ ਜੀ ਨੇ ਇਹ ਕਹਿ ਕੇ ਉਹ ਲੱਕੜ ਦੀ ਖੂੰਡੀ ਪਰ੍ਹੇ ਵਗਾਹ ਕੇ ਮਾਰੀ ਤੇ ਕਿਹਾ, ਫਰੀਦ! ਸਾਰੀ ਉਮਰ ਇੱਕ ਅੱਲਾ ਤਾਅਲਾ ਤੋਂ ਬਿਨਾਂ ਕਿਸੇ ਦਾ ਆਸਰਾ ਨਹੀਂ ਤੱਕਿਆ, ਹੁਣ ਆਖਰੀ ਸਮੇਂ ਇੱਕ ਨਿਰਜਿੰਦ ਸੋਟੀ ਦਾ ਆਸਰਾ ਭਾਲਣ ਲੱਗ ਪਿਆ ਹੈਂ। ਕੈਸਾ ਸੀ ਆਪ ਜੀ ਨੂੰ ਆਪਣੇ ਮਾਲਕ ਤੇ ਭਰੋਸਾ, ਜਿਸ ਦੀ ਮਿਸਾਲ ਸ਼ਾਇਦ ਢੂੰਡਿਆਂ ਵੀ ਨਾ ਮਿਲੇ। ਆਪ ਦਾ ਫੁਰਮਾਨ ਵੀ ਹੈ ਕਿ ਲਾਹਣਤ ਉਨ੍ਹਾਂ ਦੇ ਜੀਵਨ ਨੂੰ ਜਿਹੜੇ ਇੱਕ ਪ੍ਰਮਾਤਮਾਂ ਦੀ ਆਸ ਛੱਡ ਕੇ ਹੋਰ ਹੋਰ ਆਸਾਂ ਤੱਕਦੇ ਹਨ:-

**ਧਿਗੁ ਤਿਨ੍ਹਾ ਦਾ ਜੀਵਿਆ ਜਿਨਾ ਵਿਡਾਣੀ ਆਸ ॥੨੧॥**

*ਸਲੋਕ ਫਰੀਦ ਜੀ, ਪੰਨਾ ੧੩੭੯*

ਆਪ ਅੱਲਾ ਪਾਕ ਦੀ ਪ੍ਰਾਪਤੀ ਉਪਰੰਤ ਆਪ ਸਾਰਿਆਂ ਵਿੱਚ ਉਸਦੀ ਜੋਤ ਵੇਖਦੇ। ਕਿਸੇ ਨੂੰ ਮਾੜਾ ਨਾ ਕਹਿੰਦੇ ਅਤੇ ਨਾ ਹੀ ਕਿਸੇ ਦਾ ਮਾੜਾ ਸੋਚਦੇ, ਕਰਨਾ ਤਾਂ ਇੱਕ ਪਾਸੇ ਰਿਹਾ। ਆਪ ਕਿਸ ਬਿਰਤੀ ਦੇ ਧਾਰਨੀ ਸਨ :-

**ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ ॥**
**ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ ॥੭੫॥**

*ਸਲੋਕ ਫਰੀਦ ੫, ਪੰਨਾ ੧੩੮੧*

---

*੧. ਜਿਨ੍ਹਾਂ ਨੂੰ ਧਨ ਅਤੇ ਜਵਾਨੀ ਦਾ ਹੰਕਾਰ ਹੈ, ੨. ਬਹੁਤੇ, ੩. ਮਾਲਕ (ਪ੍ਰਭੂ) ਦੀ ਮਿਹਰ ਤੋਂ ਖਾਲੀ ਰਹਿ ਗਏ, ੪. ਜਿਵੇਂ ਮੀਂਹ ਵਰ੍ਹਦੇ ਵਿੱਚ ਉੱਚੇ ਟਿੱਬੇ ਪਾਣੀ ਤੋਂ ਸੱਖਣੇ ਰਹਿ ਜਾਂਦੇ ਹਨ,*

ਆਪ ਜੀ :–

**ਫਰੀਦਾ ਜਿਨ੍ੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥ ੫੯ ॥**

*ਸਲੋਕ ਫਰੀਦ ਜੀ ਕੇ, ਪੰਨਾ ੧੩੮੧*

ਦਾ ਹੋਕਾ ਦਿੰਦੇ ਅਤੇ :–

**ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥੪ ॥**

*ਆਸਾ ਫਰੀਦ ਜੀ, ਪੰਨਾ ੪੮੮*

ਦੀ ਅੱਲਾ–ਤਾਅਲਾ ਕੋਲੋਂ ਮੰਗ ਮੰਗਦੇ। 1266 ਈ. ਨੂੰ ਪਾਕਪਟਨ ਸ਼ਹਿਰ ਵਿਖੇ ਅੱਲਾ ਤਾਅਲਾ ਦੇ ਚਰਨਾਂ ਵਿੱਚ ਸਦੀਵੀ ਨਿਵਾਸ ਕਰ ਗਏ ਅਤੇ ਆਪਣੇ ਉਚਾਰਨ ਕੀਤੇ ਬਚਨਾਂ ਨੂੰ ਸਫਲਾ ਕਰ ਗਏ:–

**ਆਪਿ ਲੀਏ ਲੜਿ ਲਾਇ ਦਰਿ ਦਰਵੇਸ ਸੇ ॥**
**ਤਿਨ ਧੰਨੁ ਜਣੇਦੀ ਮਾਉ ਆਏ ਸਫਲੁ ਸੇ ॥੨ ॥**

*ਆਸਾ ਸੇਖ ਫਰੀਦ ਜੀ, ਪੰਨਾ ੪੮੮*

ਅਤੇ :–

**ਸਫਲ ਸਫਲ ਭਈ ਸਫਲ ਜਾਤ੍ਰਾ ॥**
**ਆਵਣ ਜਾਣ ਰਹੇ ਮਿਲੇ ਸਾਧਾ ॥੧ ॥**

*ਮਹਲਾ ੫, ਪੰਨਾ ੬੮੭*

ਦੀ ਦਾਤ ਨੂੰ ਪ੍ਰਾਪਤ ਕਰਕੇ ਸਦਾ ਲਈ ਅਮਰ ਹੋ ਗਏ। ਅਮਰ ਆਤਮਾ ਦਾ ਸੱਦਾ ਅੱਜ ਵੀ ਸਾਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੁਆਰਾ ਸੁਣਦਾ ਹੈ ਅਤੇ ਸਦੀਵ ਕਾਲ ਸੁਣਦਾ ਰਹੇਗਾ। ਬਾਬਾ ਫਰੀਦ ਜੀ ਅੱਜ ਵੀ ਪੁਕਾਰ–ਪੁਕਾਰ ਕੇ ਸਾਨੂੰ ਰੱਬ ਦੇ ਸੱਚੇ ਆਸ਼ਕ ਬਣਨ ਦੀ ਪ੍ਰੇਰਨਾ ਦੇ ਰਹੇ ਹਨ :–

**ਦਿਲਹੁ ਮੁਹਬਤਿ[੧] ਜਿੰਨ੍ ਸੇਈ ਸਚਿਆ ॥**
**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧ ॥**
**ਰਤੇ[੨] ਇਸਕ ਖੁਦਾਇ ਰੰਗਿ ਦੀਦਾਰ ਕੇ ॥**
**ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ[੩] ਥੀਏ ॥੧ ॥ ਰਹਾਉ ॥**

*ਆਸਾ ਫਰੀਦ ਜੀ, ਪੰਨਾ ੪੮੮*

❑❑❑

*੧. ਜਿਨ੍ਹਾਂ ਨੂੰ ਪ੍ਰਮਾਤਮਾ ਨਾਲ ਦਿਲੋਂ ਪਿਆਰ ਹੈ, ੨. ਜੋ ਖੁਦਾ ਦੇ ਪਿਆਰ ਵਿੱਚ ਰਤੇ ਹੋਏ ਹਨ, ੩. ਜਿਨ੍ਹਾਂ ਨੂੰ ਪ੍ਰਮੇਸ਼ਰ ਦਾ ਨਾਮ ਭੁਲ ਗਿਆ ਹੈ, ਉਹ ਧਰਤੀ ਉੱਤੇ ਇੱਕ ਭਾਰ ਹਨ।*

# ਭਗਤ ਧੰਨਾ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਧੰਨਾ ਜੀ |
| ਜਨਮ | : | 1415 ਈ. |
| ਪਿਤਾ ਜੀ | : | ਜਾਣਕਾਰੀ ਉਪਲਬਧ ਨਹੀਂ ਹੈ |
| ਮਾਤਾ ਜੀ | : | |
| ਧਰਮ ਪਤਨੀ | : | |
| ਸੰਤਾਨ | : | |
| ਜਨਮ ਸਥਾਨ | : | ਪਿੰਡ ਧੁਆਨ, ਇਲਾਕਾ ਟਾਂਕ ਉਸ ਸਮੇਂ ਰਾਜਪੂਤਾਨਾ |
| ਕਿੱਤਾ | : | ਜਿਮੀਂਦਾਰਾ |
| ਪ੍ਰਲੋਕ ਗਵਨ | : | 1475 ਈ. ਨੂੰ |
| ਜੀਵਨ ਕਾਲ | : | 60 ਸਾਲ |
| ਸਮਾਂ ਵਿਚਰੇ | | |
| ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਬਾਣੀ ਦਾ ਵੇਰਵਾ | : | ਚਾਰ ਸ਼ਬਦ |
| ਮੁੱਖ ਉਪਦੇਸ਼ | : | ਪ੍ਰਮਾਤਮਾ ਨੂੰ ਨਿਰਛਲ ਬੁੱਧੀ ਨਾਲ ਸੇਵ ਕੇ ਪ੍ਰਾਪਤ ਕੀਤਾ ਜਾ ਸਕਦਾ ਹੈ। ਪ੍ਰਮਾਤਮਾ ਹਰ ਥਾਂ ਹਰੇਕ ਜੀਵ |

ਦੀ ਪਾਲਣਾ ਕਰਦਾ ਹੈ। ਹੇ ਮਨ! ਨਿਸਚਿੰਤ ਹੋ ਕੇ ਪ੍ਰਭੂ ਮਾਲਕ ਦਾ ਭਜਨ ਕਰ। ਜੋ ਵੀ ਆਰਥਿਕ ਪ੍ਰਮਾਰਥਕ ਲੋੜ ਹੋਵੇ ਨਿਸੰਗ ਹੋ ਕੇ ਆਪਣੇ ਮਾਲਕ ਪ੍ਰਭੂ ਅੱਗੇ ਅਰਜ਼ ਕਰਨੀ ਚਾਹੀਦੀ ਹੈ। ਪ੍ਰਮਾਤਮਾ ਦਿਆਲੂ ਹੈ, *"ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ"* ਦਾ ਆਪਣਾ ਬਿਰਦ ਪਾਲਦਾ ਹੈ। ਇਸ ਲਈ *"ਮਤ ਰੇ ਜੀਅ ਡਰਾਂਹੀ"* ਦਾ ਧਾਰਨੀ ਬਣਨਾ ਚਾਹੀਦਾ ਹੈ।

❑❑❑

# ਭਗਤ ਧੰਨਾ ਜੀ

ਪ੍ਰਭੂ ਪ੍ਰਮੇਸ਼ਰ ਜੀ ਉਤੇ ਅਟੱਲ ਵਿਸ਼ਵਾਸ ਅਤੇ ਭਰੋਸੇ ਵਾਲੇ ਭਗਤ ਧੰਨਾ ਜੀ ਦਾ ਜਨਮ 1415 ਈ. ਨੂੰ ਪਿੰਡ ਧੁਆਨ ਇਲਾਕਾ ਟਾਂਕ ਰਾਜਪੂਤਾਨੇ ਦੇ ਇੱਕ ਗਰੀਬ ਜਿਮੀਂਦਾਰ ਕਿਰਤੀ ਦੇ ਘਰ ਵਿੱਚ ਹੋਇਆ। ਆਪ ਜੀ ਬਚਪਨ ਤੋਂ ਹੀ ਧਾਰਮਿਕ ਸੰਸਕਾਰਾਂ ਦੇ ਧਾਰਨੀ ਸਨ।

ਆਪ ਜੀ ਦੀ ਰੁਚੀ ਜਨਮ ਤੋਂ ਹੀ ਧਾਰਮਿਕ ਹੋਣ ਸਦਕਾ, ਆਪ ਜੀ ਨੇ ਉਸ ਸਮੇਂ ਦੇ ਪ੍ਰਸਿੱਧ ਭਗਤ ਨਾਮਦੇਵ ਜੀ ਦਾ ਜੱਸ ਸ੍ਰਵਣ ਕੀਤਾ। ਬਾਬਾ ਕਬੀਰ ਜੀ ਦੀ ਭਗਤੀ ਕਰਨ ਸਦਕਾ ਜੈ-ਜੈ ਕਾਰ ਹੁੰਦੀ ਸੁਣੀ। ਨੀਵੀਂ ਜਾਤ ਦੇ ਭਗਤ ਰਵਿਦਾਸ ਦੇ ਚਰਨਾਂ ਉੱਤੇ ਚਾਰੇ ਵਰਨਾਂ ਦੇ ਲੋਕ ਨਮਸਕਾਰਾਂ ਕਰਦੇ ਵੇਖੇ-ਸੁਣੇ। ਸੈਣ ਭਗਤ ਦੀ ਸੋਭਾ ਦੀ ਚਰਚਾ ਘਰ-ਘਰ ਹੁੰਦੀ ਸੁਣੀ। ਇਹਨਾਂ ਸਾਰੀਆਂ ਗੱਲਾਂ ਦਾ ਅਸਰ ਭਗਤ ਜੀ ਦੇ ਮਨ ਤੇ ਅਮਿਟ ਛਾਪ ਛੱਡਦਾ ਗਿਆ ਜਿਸ ਸਦਕਾ ਆਪ ਜੀ, ਪ੍ਰਭੂ ਭਗਤੀ ਵੱਲ ਪ੍ਰੇਰੇ ਗਏ ਤੇ ਹਰ ਸਮੇਂ ਧਿਆਨ ਆਪਣੇ ਮਾਲਕ ਪ੍ਰਭੂ ਨਾਲ ਜੋੜੀ ਰਖਦੇ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਦਾ ਸੰਕੇਤ ਆਸਾ ਰਾਗ ਵਿੱਚ ਕੀਤਾ ਹੈ :-

**ਆਸਾ ਮਹਲਾ ੫ ॥**

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ[੧] ॥**

**ਆਢ[੨] ਦਾਮ ਕੋ ਛੀਪਰੋ[੩] ਹੋਇਓ ਲਾਖੀਣਾ[੪] ॥੧॥ ਰਹਾਉ ॥**

**ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥**

*੧. ਲੀਨ ਹੋ ਗਿਆ, ੨. ਅੱਧੀ ਦਮੜੀ ਦਾ, ੩. ਛੀਬਾਂ, ੪. ਲੱਖਾਂ ਦਾ (ਬੇਸ਼-ਕੀਮਤੀ)।*

**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ[1] ॥੧ ॥**

**ਰਵਿਦਾਸੁ ਢੁਵੰਤਾ ਢੋਰ[2] ਨੀਤਿ ਤਿਨਿ੍ ਤਿਆਗੀ ਮਾਇਆ ॥**

**ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨ ॥**

**ਸੈਨੁ ਨਾਈ ਬੁਤਕਾਰੀਆ[3] ਓਹੁ ਘਰਿ ਘਰਿ ਸੁਨਿਆ ।।**

**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩ ॥**

**ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥**

**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪ ॥੨ ॥**

*ਪੰਨਾ ੪੮੭*

ਪੂਰਬਲੇ ਭਗਤੀ ਸੰਸਕਾਰਾਂ ਨੂੰ ਪ੍ਰਗਟ ਕਰਨ ਲਈ ਕੋਈ ਬਿਧ ਬਹਾਨਾ ਚਾਹੀਦਾ ਸੀ। ਆਪ ਜੀ ਆਪਣੇ ਪਿਤਾ ਜੀ ਵਲੋਂ ਜਿੰਮੇਂ ਲੱਗੇ ਪਸ਼ੂ ਚਾਰਨ ਦੇ ਕੰਮ ਕਰਨ ਵਾਸਤੇ ਨਦੀ ਕਿਨਾਰੇ ਚਰਾਗਾਹ[4] ਵਿੱਚ ਨਿੱਤ ਹੀ ਜਾਇਆ ਕਰਦੇ ਸਨ। ਚਰਾਗਾਹ ਦੇ ਨਾਲ ਇੱਕ ਨਦੀ ਵਗਦੀ ਸੀ, ਇਸ ਨਦੀ ਕਿਨਾਰੇ ਇੱਕ ਪੰਡਿਤ, ਜਿਸਦਾ ਨਾਮ ਤਿਰਲੋਚਨ ਸੀ, ਉਹ ਵੀ ਨੇਮ ਨਾਲ ਠਾਕਰ ਪੂਜਾ ਕਰਨ ਲਈ ਆਉਂਦਾ। ਉਹ ਪਹਿਲਾਂ ਨਦੀ ਵਿੱਚ ਆਪ ਇਸ਼ਨਾਨ ਕਰਦਾ, ਫਿਰ ਮੂਰਤੀਆਂ ਨੂੰ ਇਸ਼ਨਾਨ ਕਰਵਾ ਕੇ ਠਾਕਰਾਂ ਦੀ ਪੂਜਾ ਕਰਦਾ। ਧੰਨਾ ਜੀ ਹਰ ਰੋਜ਼ ਪੰਡਿਤ ਤਿਰਲੋਚਨ ਦੀ ਇਸ ਕਿਰਿਆ ਨੂੰ ਵੇਖਦੇ ਅਤੇ ਮਨ ਹੀ ਮਨ ਵਿਚਾਰ ਕਰਦੇ ਕਿ ਮੈਂ ਤਾਂ ਹਰ ਰੋਜ਼ ਆਪਣੀਆਂ ਗਾਈਆਂ ਨੂੰ ਚਾਰਨ ਵਾਸਤੇ ਇਸ ਚਰਾਗਾਹ ਵਿੱਚ ਆਉਂਦਾ ਹਾਂ। ਇਹ ਪੰਡਿਤ ਹਰ ਰੋਜ਼ ਨਦੀ ਦੇ ਕੰਢੇ ਬੈਠ ਕੇ ਕੀ ਕੰਮ ਕਰਦਾ ਹੈ ?

ਇੱਕ ਦਿਨ ਆਪ ਜੀ ਪੰਡਿਤ ਤਿਰਲੋਚਨ ਜੀ ਪਾਸ, ਜੋ ਠਾਕਰਾਂ ਦੀ ਪੂਜਾ ਕਰਦਾ ਸੀ, ਹੀਆ[5] ਕਰਕੇ ਚਲੇ ਗਏ ਅਤੇ ਪੁੱਛਿਆ, ਪੰਡਿਤ ਜੀ! ਇਹ ਤੁਸੀਂ ਕੀ ਕਰਦੇ ਪਏ ਹੋ ? ਅੱਗੋਂ ਤਿਰਲੋਚਨ ਨੇ ਧੰਨੇ ਨੂੰ ਉੱਤਰ ਦਿੱਤਾ, ਜੱਟਾ! ਤੈਨੂੰ ਨਹੀਂ ਪਤਾ, ਮੈਂ ਆਪਣੇ ਠਾਕਰਾਂ ਦੀ ਪੂਜਾ ਕਰਦਾ ਹਾਂ। ਅੱਗੋ ਧੰਨਾ ਜੀ ਨੇ ਹੋਰ ਸਵਾਲ ਕਰ ਦਿੱਤਾ, ਪੰਡਿਤ ਜੀ ਠਾਕਰਾਂ ਦੀ ਪੂਜਾ ਕਰਨ ਨਾਲ ਕੀ ਮਿਲਦਾ ਹੈ ? ਤਿਰਲੋਚਨ ਜੀ ਨੇ ਧੰਨਾ ਜੀ ਨੂੰ ਉੱਤਰ ਦਿੱਤਾ, ਜਿਹੜਾ ਪਿਆਰ ਨਾਲ ਠਾਕਰਾਂ ਦੀ ਪੂਜਾ ਕਰਕੇ ਠਾਕਰਾਂ ਨੂੰ ਭੋਗ ਲਵਾਉਂਦਾ ਹੈ, ਉਸਨੂੰ ਲੋਕ ਪ੍ਰਲੋਕ ਦੇ ਸਾਰੇ ਪਦਾਰਥ ਮਿਲ ਜਾਂਦੇ ਹਨ। ਘਰ ਅਤੇ

---

*੧. ਗੁਣਾਂ ਦਾ ਖਜਾਨਾ, ੨. ਮਰੇ ਪਸ਼ੂ ਢੋਂਦਾ ਸੀ, ੩. ਬੁਤੀਆਂ ਕਰਦਾ ਸੀ, ੪. ਖੁੱਲਾ ਪਸ਼ੂਆਂ ਦੇ ਘਾਹ ਚੁਗਣ ਵਾਲਾ ਮੈਦਾਨ, ੫. ਜਿਗਰਾ।*

ਪਰਿਵਾਰ ਵਿੱਚ ਕਿਸੇ ਵੀ ਵਸਤੂ ਦੀ ਘਾਟ ਨਹੀਂ ਰਹਿੰਦੀ। ਜੋ ਵੀ ਠਾਕਰਾਂ ਦੀ ਪੂਜਾ ਕਰਕੇ ਇਨ੍ਹਾਂ ਪਾਸੋਂ ਮੰਗੋ, ਠਾਕਰ ਸਾਰੀਆਂ ਮੁਰਾਦਾਂ ਪੂਰੀਆਂ ਕਰਦੇ ਹਨ।

ਭਗਤ ਧੰਨਾ ਜੀ ਨੇ ਤਿਰਲੋਚਨ ਜੀ ਨੂੰ ਬੇਨਤੀ ਕੀਤੀ, ਪੰਡਿਤ ਜੀ! ਕਿਰਪਾ ਕਰਕੇ ਮੈਨੂੰ ਵੀ ਇੱਕ ਠਾਕਰ ਦੇਣ ਦੀ ਕ੍ਰਿਪਾਲਤਾ ਕਰੋ। ਪੰਡਿਤ ਤਿਰਲੋਚਨ ਨੇ ਸਿੱਧਾ-ਸਾਦਾ ਜੱਟ ਵੇਖ ਕੇ ਠਾਕਰ ਦੇਣ ਤੋਂ ਟਾਲ-ਮਟੋਲ ਕੀਤੀ। ਤਿਰਲੋਚਨ ਨੇ ਧੰਨੇ ਨੂੰ ਕਿਹਾ, ਧੰਨਿਆ! ਠਾਕਰਾਂ ਦੀ ਪੂਜਾ ਕਰਨੀ ਬੜੀ ਔਖੀ ਹੈ, ਅੰਮ੍ਰਿਤ ਵੇਲੇ ਉਠਣਾ ਪੈਂਦਾ ਹੈ, ਧੂਪ-ਦੀਪ ਕਰਕੇ ਫਿਰ ਠਾਕਰਾਂ ਨੂੰ ਭੋਗ ਲਵਾ ਕੇ ਅੰਨ-ਜਲ ਗ੍ਰਹਿਣ ਕਰਨਾ ਪੈਂਦਾ ਹੈ। ਜੇ ਆਪ ਪਹਿਲਾਂ ਖਾ ਲਵੋ ਤਾਂ ਠਾਕਰ ਜੀ ਨਰਾਜ਼ ਹੋ ਜਾਂਦੇ ਹਨ।

ਪ੍ਰੇਮਾ-ਭਗਤੀ ਦੀ ਦ੍ਰਿੜ੍ਹਤਾ ਅਤੇ ਪਵਿੱਤਰ ਮਨ ਵਾਲੇ ਭਗਤ ਧੰਨਾ ਜੀ ਨੇ ਪੰਡਿਤ ਜੀ ਦੀਆਂ ਸਾਰੀਆਂ ਸ਼ਰਤਾਂ ਮਨ ਲਈਆਂ। ਤਿਰਲੋਚਨ ਨੇ ਧੰਨਾ ਜੀ ਨੂੰ ਠਾਕਰ ਲੈਣ ਲਈ ਬਜ਼ਿਦ ਵੇਖ ਕੇ ਵਗ ਰਹੀ ਨਦੀ ਵਿੱਚੋਂ ਇੱਕ ਵੱਡਾ ਸਾਰਾ ਪੱਥਰ ਚੁੱਕਿਆ ਅਤੇ ਉਸ ਪੱਥਰ ਨੂੰ ਇੱਕ ਕੱਪੜੇ ਵਿੱਚ ਲਪੇਟ ਕੇ ਭਗਤ ਧੰਨਾ ਜੀ ਨੂੰ ਦੇ ਦਿੱਤਾ ਤੇ ਠਾਕਰ ਪੂਜਾ ਦੀ ਸਾਰੀ ਵਿਧੀ ਸਮਝਾ ਦਿੱਤੀ ਅਤੇ ਦੇਣ ਦੇ ਇਵਜ਼ਾਨੇ ਵਿੱਚ ਧੰਨੇ ਪਾਸੋਂ ਇੱਕ ਸੁੰਦਰ ਲਵੇਰੀ ਗਊ ਪ੍ਰਾਪਤ ਕਰ ਲਈ।

ਧੰਨਾ ਠਾਕਰ ਪ੍ਰਾਪਤ ਕਰਕੇ ਬਹੁਤ ਪ੍ਰਸੰਨ ਹੋਇਆ। ਖੁਸ਼ੀ-ਖੁਸ਼ੀ ਘਰ ਗਿਆ। ਆਪ ਇਸ਼ਨਾਨ ਕੀਤਾ ਅਤੇ ਠਾਕਰ ਜੀ ਨੂੰ ਵੀ ਇਸ਼ਨਾਨ ਕਰਵਾ ਕੇ ਉੱਚੀ ਜਗ੍ਹਾ ਤੇ ਬਿਰਾਜਮਾਨ ਕਰ ਦਿੱਤਾ ਅਤੇ ਆਪ ਸਾਗ-ਮੱਕੀ ਦੇ ਪ੍ਰਸ਼ਾਦੇ ਅਤੇ ਲੱਸੀ ਦਾ ਗਿਲਾਸ ਭਰ ਕੇ ਥਾਲ ਵਿੱਚ ਸਜਾ ਕੇ ਉੱਪਰ ਵੱਡਾ ਸਾਰਾ ਕੱਪੜਾ ਪਾ ਕੇ ਠਾਕਰ ਜੀ ਦੇ ਅੱਗੇ ਧਰ ਦਿੱਤਾ। ਬੜੇ ਪਿਆਰ ਵਿਚ ਭਿੱਜ ਕੇ ਬੇਨਤੀਆਂ ਕਰਨ ਲੱਗਾ, ਠਾਕਰ ਜੀ! ਕਿਰਪਾ ਕਰੋ, ਮੈਂ ਗਰੀਬ ਦਾ ਸਾਗ, ਮੱਕੀ ਦੀ ਰੋਟੀ ਅਤੇ ਲੱਸੀ ਪ੍ਰਵਾਨ ਕਰੋ, ਇਸ ਨੂੰ ਭੋਗ ਲਾ ਕੇ ਪਵਿੱਤਰ ਕਰੋ। ਕਾਫ਼ੀ ਸਮਾਂ ਬੇਨਤੀਆਂ ਕਰਦਾ ਰਿਹਾ ਪਰ ਠਾਕਰ ਜੀ ਨੇ ਭੋਗ ਨਾ ਲਾਇਆ। ਧੰਨਾ ਜੀ ਨਿਰਛਲ ਪਵਿੱਤਰ ਮਨ ਵਾਲੇ ਸਨ। ਉਨ੍ਹਾਂ ਨੂੰ ਇਹ ਨਹੀਂ ਪਤਾ ਸੀ ਕਿ ਪੰਡਿਤ ਤਿਰਲੋਚਨ ਤਾਂ ਠਾਕਰਾਂ ਅੱਗੇ ਪਦਾਰਥ ਰੱਖ ਕੇ ਉਂਗਲ ਡੋਬ ਕੇ ਦੁੱਧ ਦਾ ਛਿੱਟਾ ਮੂਰਤੀ ਨੂੰ ਛੁਹਾ ਕੇ ਇਸ ਨੂੰ ਭੋਗ ਲਾਉਣਾ ਸਮਝਦਾ ਸੀ, ਬਾਕੀ ਤਾਂ ਆਪ ਹੀ ਛਕ ਜਾਂਦਾ ਸੀ।

ਪਰ ਧੰਨਾ ਜੀ ਸੱਚਮੁਚ ਠਾਕਰ ਜੀ ਨੂੰ ਖਵਾ ਕੇ ਭੋਗ ਲਵਾ ਕੇ ਫਿਰ ਹੀ ਛਕਣਾ ਚਾਹੁੰਦੇ ਸਨ। ਪਿਆਰ ਵਿੱਚ ਭਿੱਜ ਕੇ ਦ੍ਰਿੜ੍ਹਤਾ ਨਾਲ ਬੇਨਤੀਆਂ ਕਰੀ

ਗਏ, ਅਖੀਰ ਮਨ ਵਿੱਚ ਨਿਰਣਾ ਲੈ ਲਿਆ ਤੇ ਠਾਕਰ ਜੀ ਨੂੰ ਬੇਨਤੀ ਕੀਤੀ ਠਾਕਰ ਜੀ! ਜਿੰਨਾ ਚਿਰ ਤੁਸੀਂ ਭੋਗ ਨਹੀਂ ਲਾਵੋਗੇ, ਮੈਂ ਵੀ ਮੂੰਹ ਜੂਠਾ ਨਹੀਂ ਕਰੂੰਗਾ। ਆਪ ਦੇ ਭੋਗ ਲਾਉਣ ਉਪਰੰਤ ਹੀ ਮੈਂ ਕੁਝ ਮੂੰਹ ਵਿੱਚ ਪਾਵਾਂਗਾ, ਭਾਵੇਂ ਮੇਰੇ ਘਰ ਵਿੱਚ ਬਹੁਤੇ ਪਦਾਰਥ ਨਹੀਂ ਹਨ, ਪਰ ਠਾਕਰ ਜੀ! ਮੇਰੇ ਕੋਲ ਜੋ ਵੀ ਹੈ ਮੈਂ ਤੁਹਾਡੇ ਕੋਲ ਹਾਜ਼ਰ ਕਰ ਦਿੱਤਾ ਹੈ। ਤੁਸੀਂ ਤਿਰਲੋਚਨ ਪਾਸੋਂ ਹਰ ਰੋਜ਼ ਛਕਦੇ ਹੋ ਕ੍ਰਿਪਾ ਕਰੋ ਅੱਜ ਮੇਰਾ ਗਰੀਬ ਦਾ ਰੁੱਖਾ-ਸੁੱਖਾ ਅੰਨ-ਜਲ ਵੀ ਪ੍ਰਵਾਨ ਕਰੋ।

ਧੰਨਾ ਜੀ ਦੀ ਦ੍ਰਿੜ੍ਹਤਾ ਅਤੇ ਭੋਲੇ-ਭਾਅ ਦਾ ਸਦਕਾ, ਪ੍ਰਭੂ ਠਾਕਰ ਜੀ ਨੂੰ ਪ੍ਰਤੱਖ ਦਰਸ਼ਨ ਦੇਣੇ ਪਏ। ਪ੍ਰਭੂ ਜੀ ਨੇ ਪ੍ਰਗਟ ਹੋ ਕੇ ਧੰਨੇ ਦੀ ਮੱਕੀ ਦੀ ਰੋਟੀ, ਸਾਗ ਅਤੇ ਲੱਸੀ ਨੂੰ ਭੋਗ ਲਾਇਆ। ਪ੍ਰਤੱਖ ਭਗਵਾਨ ਦੇ ਦਰਸ਼ਨ ਕਰਕੇ ਜਿੱਥੇ ਧੰਨਾ ਜੀ ਦਾ ਮਨ ਗਦ-ਗਦ ਹੋ ਉੱਠਿਆ, ਉੱਥੇ ਧੰਨਾ ਜੀ ਦੇ ਅੰਦਰਲੇ ਕਪਾਟ ਖੁੱਲ੍ਹ ਗਏ। ਭਗਤ ਅਤੇ ਮਾਲਕ ਪਿਆਰ ਗਲਵਕੜੀ ਵਿੱਚ ਇੱਕ-ਮਿੱਕ ਹੋ ਗਏ। ਉਹ ਅਵਸਥਾ ਜਿਹੜੀ ਬੜੀਆਂ ਘਾਲਣਾ-ਘਾਲ ਕੇ ਵੀ ਰਿਸ਼ੀਆਂ-ਮੁਨੀਆਂ ਨੂੰ ਪ੍ਰਾਪਤ ਨਹੀਂ ਹੁੰਦੀ ਦ੍ਰਿੜ੍ਹਤਾ, ਭੋਲੇ-ਭਾਅ ਅਤੇ ਪਿਆਰ ਵਿੱਚ ਭਿੱਜ ਕੇ ਅਰਦਾਸਾਂ ਕਰਨ ਸਦਕਾ ਧੰਨਾ ਜੀ ਨੂੰ ਪ੍ਰਾਪਤ ਹੋ ਗਈ। ਭਗਤ ਵਛਲ ਪ੍ਰਭੂ ਜੀ, ਧੰਨਾ ਜੀ ਦੇ ਪਿਆਰ ਵੱਸ ਸੰਸਾਰ ਦੇ ਸਾਰੇ ਕਾਰਜ ਕਰਦੇ। **"ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ"** ਅਨੁਸਾਰ ਧੰਨਾ ਜੀ ਵਡਭਾਗੇ ਬਣ ਗਏ। ਭਾਈ ਗੁਰਦਾਸ ਜੀ ਨੇ ਭਗਤ ਧੰਨਾ ਜੀ ਦੀ ਇਸ ਸਾਰੀ ਵਾਰਤਾ ਨੂੰ ਆਪਣੀ ਵਾਰ ਵਿੱਚ ਹੇਠ ਲਿਖੇ ਅਨੁਸਾਰ ਅੰਕਿਤ ਕੀਤਾ ਹੈ :-

**ਬਾਮ੍ਹਣੁ ਪੂਜੇ ਦੇਵਤੇ ਧੰਨਾ ਗਊ ਚਰਾਵਣ ਆਵੈ ॥**
**ਧੰਨੈ ਡਿਠਾ ਚਲਿਤੁ ਏਹੁ ਪੂਛੈ ਬਾਮ੍ਹਣੁ ਆਖ ਸੁਣਾਵੈ ॥**
**ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ ॥**
**ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ ॥**
**ਪਥਰੁ ਇਕ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ ॥**
**ਠਾਕੁਰ ਨੋ ਨਾਵ੍ਹਾਲਿਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ ॥**
**ਹਥਿ ਜੋੜਿ ਮਿਨਤਾਂ ਕਰੈ ਪੈਰੀਂ ਪੈ ਪੈ ਬਹੁਤ ਮਨਾਵੈ ॥**
**ਹਉਂ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ ॥**
**ਗੋਸਾਈ ਪਰਤਖਿ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ ॥**
**ਭੋਲਾ ਭਾਉ ਗੋਬਿੰਦ ਮਿਲਾਵੈ ॥੧੩॥** *ਵਾਰ ੧੦, ਪਾਉੜੀ ੧੩*

ਪ੍ਰਭੂ ਜੀ ਦੇ ਦਰਸ਼ਨ ਪ੍ਰਾਪਤ ਕਰਕੇ ਧੰਨਾ ਜੀ ਦੀ ਦ੍ਰਿੜ੍ਹਤਾ ਨੂੰ ਹੋਰ ਚਾਰ-ਚੰਨ ਲੱਗ ਗਏ। ਪਹਿਲਾਂ ਨਾਲੋਂ ਵੀ ਦੂਣੀ-ਚੌਣੀ ਸ਼ਰਧਾ ਪ੍ਰਮੇਸ਼ਰ ਉੱਤੇ ਪਰਪੱਕ ਹੋ ਗਈ। ਆਪ ਜੀ ਨੇ ਆਪਣਾ ਸਾਰਾ ਜੀਵਨ ਪ੍ਰਮੇਸ਼ਰ ਪ੍ਰਾਇਣ ਕਰ ਦਿੱਤਾ। ਕਿਰਤ-ਵਿਰਤ ਕਰਦਿਆਂ ਕੋਈ ਵੀ ਸੰਸਾਰਕ ਲੋੜ ਆਪ ਨੂੰ ਬਿਆਪਦੀ ਜਿਵੇਂ ਇੱਕ ਬੱਚਾ ਆਪਣੇ ਮਾਂ-ਬਾਪ ਪਾਸ ਹਰ ਲੋੜ ਦੀ ਪੂਰਤੀ ਲਈ ਬੇ-ਝਿਜਕ ਹੋ ਕੇ ਪੁਕਾਰ ਕਰਦਾ ਹੈ, ਭਗਤ ਧੰਨਾ ਜੀ ਦਾ ਇਹੋ ਜਿਹਾ ਪਿਆਰ ਆਪਣੇ ਪ੍ਰਭੂ ਠਾਕਰ ਨਾਲ ਬਣ ਗਿਆ। ਅਸੀਂ ਤਾਂ ਨਿਰਾ ਪੜ੍ਹ ਛੱਡਦੇ ਹਾਂ **"ਤੁਮ ਮਾਤ ਪਿਤਾ ਹਮ ਬਾਰਿਕ ਤੇਰੇ"** ਪਰ ਧੰਨਾ ਜੀ ਨੇ ਸਚਮੁੱਚ ਦ੍ਰਿੜ੍ਹਤਾ ਭਰੋਸੇ ਨਾਲ ਪ੍ਰਮੇਸ਼ਰ ਜੀ ਨੂੰ ਆਪਣਾ ਮਾਤਾ-ਪਿਤਾ ਬਣਾ ਲਿਆ। ਜਿਵੇਂ ਸਤਿਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਵਿੱਚ ਫੁਰਮਾਨ ਕੀਤਾ ਹੈ :-

**ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥**

*ਮਾਝ ਮਹਲਾ ੫, ਪੰਨਾ ੧੦੩*

ਨਿਰਾ ਮਾਤਾ ਪਿਤਾ ਮੰਨ ਹੀ ਨਹੀਂ ਲਿਆ ਲੋੜ ਪੈਣ ਤੇ ਭਗਤ ਜੀ ਨੇ ਆਪਣੇ ਠਾਕਰ ਪ੍ਰਭੂ ਅੱਗੇ ਆਪਣੀਆਂ ਲੋੜਾਂ ਦੀ ਫਰਿਸਤ ਵੀ ਬੇਝਿਜਕ ਲਿਖ ਕੇ ਰੱਖ ਦਿੱਤੀ ਜਿਸ ਨੂੰ ਪ੍ਰਮੇਸ਼ਰ ਜੀ ਨੇ ਪੂਰਾ ਵੀ ਕੀਤਾ। ਕਿਵੇਂ ਪਿਆਰ ਵਿੱਚ ਭਿੱਜ ਕੇ ਆਪਣੇ ਮਾਲਕ ਪ੍ਰਭੂ ਪਾਸੋਂ ਸੰਸਾਰ ਦੀਆਂ ਲੋੜਾਂ ਦੀ ਪੂਰਤੀ ਲਈ ਮੰਗ ਕੀਤੀ ਹੈ। ਸੁਣੀਏ ਭਗਤ ਧੰਨਾ ਜੀ ਦੀ ਜਬਾਨੀ :-

**ਧਨਾਸਰੀ ਧੰਨਾ ਜੀ ॥**

**ਗੋਪਾਲ ਤੇਰਾ ਆਰਤਾ[1] ॥**
**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥ ੧ ॥ ਰਹਾਉ ॥**
**ਦਾਲਿ ਸੀਧਾ[2] ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥**
**ਪਨ੍ਹੀਆ[3] ਛਾਦਨੁ[4] ਨੀਕਾ[5] ॥ ਅਨਾਜੁ ਮਗਉ ਸਤ[6] ਸੀ ਕਾ ॥੧ ॥**
**ਗਊ ਭੈਸ ਮਗਉ ਲਾਵੇਰੀ[7] ॥ ਇਕ ਤਾਜਨਿ[8] ਤੁਰੀ ਚੰਗੇਰੀ ॥**
**ਘਰ ਕੀ ਗੀਹਨਿ[9] ਚੰਗੀ ॥ਜਨੁ ਧੰਨਾ ਲੇਵੈ ਮੰਗੀ ॥੨ ॥ ੪ ॥**

*ਪੰਨਾ ੬੯੫*

*੧. ਲੋੜਵੰਦ ਮੰਗਤਾ, ੨. ਰਸੋਈ ਦਾ ਸਮਾਨ, ੩. ਜੁੱਤੀ, ੪. ਕੱਪੜਾ, ੫. ਸੁਹਣਾ, ੬. ਸੱਤ ਵਾਰੀ ਵਾਹੇ ਹੋਏ ਖੇਤ ਦਾ ਅੰਨ, ੭. ਦੁੱਧ ਦੇਣ ਵਾਲੀ, ੮. ਅਰਬੀ ਘੋੜੀ, ੯. ਘਰ ਦੀ ਇਸਤਰੀ।*

ਜਿੱਥੇ ਆਪ ਜੀ ਦਾ ਆਪਣੇ ਮਾਲਕ ਪ੍ਰਭੂ ਜੀ ਉੱਤੇ ਅਟੱਲ ਵਿਸ਼ਵਾਸ ਸੀ ਉਥੇ ਪ੍ਰਭੂ ਵਿਸ਼ਵਾਸ ਨੂੰ ਦ੍ਰਿੜ੍ਹਤਾ ਕਰਾਉਣ ਹਿੱਤ ਸਾਨੂੰ ਸੰਸਾਰਕ ਜੀਵਾਂ ਨੂੰ ਤਿੰਨ ਉਦਾਹਰਣਾਂ ਦੇ ਕੇ ਪ੍ਰਭੂ ਨੂੰ ਰੋਜ਼ੀ ਦਾਤਾ ਮੰਨ ਕੇ ਗੁਰੂ ਰਾਮਦਾਸ ਪਾਤਸ਼ਾਹ ਜੀ ਦੇ ਉਪਦੇਸ਼ ਨੂੰ ਦ੍ਰਿੜ੍ਹ ਕਰਾਉਂਦੇ ਹਨ ਕਿ ਹੇ ਇਨਸਾਨ :-

**ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ ॥**
**ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ ॥ ੬ ॥**

*ਮਾਰੂ ਮਹਲਾ ੪, ਪੰਨਾ ੧੦੭੦*

ਆਪ ਜੀ ਨੇ ਆਸਾ ਰਾਗ ਵਿੱਚ ਮਨ ਨੂੰ ਸੰਬੋਧਨ ਕਰਕੇ ਫੁਰਮਾਇਆ, ਹੇ ਮਨ! ਤੂੰ ਦਇਆਲ ਪ੍ਰਭੂ ਨੂੰ ਕਿਉਂ ਨਹੀਂ ਯਾਦ ਕਰਦਾ। ਉਸ ਤੋਂ ਬਿਨਾਂ ਹੋਰ ਦੂਸਰਾ ਕੋਈ ਹੈ ਹੀ ਨਹੀਂ। ਹੇ ਮਨ! ਜਿੰਨਾ ਮਰਜੀ ਖੰਡਾਂ-ਬ੍ਰਹਿਮੰਡਾਂ ਤੱਕ ਵੀ ਨੱਸ-ਭੱਜ ਕਰ ਲੈ, ਤੇਰੀ ਮਰਜੀ ਨਾਲ ਕੁਝ ਨਹੀਂ ਹੋਵੇਗਾ, ਜੋ ਕੁਝ ਕਰਤੇ ਪ੍ਰਭੂ ਨੂੰ ਭਾਵੇਗਾ ਉਹੋ ਹੀ ਹੋਵੇਗਾ, ਐਂਵੇ ਚਿੰਤਾ ਨਾ ਕਰ। ਵੇਖ! ਪ੍ਰਭੂ ਮਾਲਕ ਨੇ ਮਾਤਾ ਦੇ ਗਰਭ ਵਿੱਚ ਮਾਂ ਦੀ ਰਕਤ ਅਤੇ ਪਿਤਾ ਦੀ ਬਿੰਦ ਤੋਂ ਕਿਹੋ ਜਿਹਾ ਦਸਾਂ ਦੁਆਰਾਂ ਵਾਲਾ ਸੁੰਦਰ ਸਰੀਰ ਬਣਾ ਦਿੱਤਾ ਹੈ। ਮਾਤਾ ਦੇ ਉਦਰ ਵਿੱਚ ਕੋਮਲ ਸਰੀਰ ਦੀ ਰੱਖਿਆ ਕੀਤੀ ਅਤੇ ਅਹਾਰ ਦਿੱਤਾ।

ਹੋਰ ਵੇਖ ਕੱਛੂਕੁੰਮੀ ਪਾਣੀ ਵਿੱਚ ਰਹਿੰਦੀ ਹੈ ਅਤੇ ਉਸਦੇ ਬੱਚੇ ਬ੍ਰੇਤੀ[1] ਵਿੱਚ ਹੁੰਦੇ ਹਨ। ਕੱਛੂਕੁੰਮੀ ਨੂੰ ਨਾ ਹੀ ਖੰਭ ਲੱਗੇ ਹਨ ਜਿਨ੍ਹਾਂ ਨਾਲ ਉਹ ਉੱਡ ਕੇ ਚੋਗਾ ਲਿਆ ਕੇ ਆਪਣੇ ਬੱਚਿਆਂ ਦੀ ਪਾਲਣਾ ਕਰੇ ਅਤੇ ਨਾ ਹੀ ਕੱਛੂਕੁੰਮੀ ਨੂੰ ਦੁੱਧ ਪਿਲਾਉਣ ਵਾਸਤੇ ਪ੍ਰਮਾਤਮਾ ਨੇ (ਖੀਰੁ) ਥਣ ਦਿੱਤੇ ਹਨ ਜਿਨ੍ਹਾਂ ਦੁਆਰਾ ਉਹ ਉਨ੍ਹਾਂ ਨੂੰ ਦੁਧ ਪਿਲਾ ਕੇ ਆਹਾਰ ਦੇ ਸਕੇ ਪਰ ਵੇਖੋ ਸੁੰਦਰ ਪਰਮਾਨੰਦ ਪ੍ਰਮੇਸ਼ਰ ਕੱਛੂਕੁੰਮੀ ਦੇ ਬੱਚਿਆਂ ਦੀ ਪਾਲਣਾ ਕਰਦਾ ਹੈ। ਹੋਰ ਤਾਂ ਹੋਰ ਉਹ ਤਾਂ ਪੱਥਰਾਂ ਵਿੱਚ ਵੀ ਜਿੱਥੇ ਕੋਈ ਸੁਰਾਖ ਨਹੀਂ, ਜਾਣ ਦਾ ਕੋਈ ਰਸਤਾ ਨਹੀਂ ਉਹਨਾਂ ਪੱਥਰਾਂ ਵਿੱਚ ਸ਼ਕਰਖੋਰ ਕੀੜਿਆਂ ਦੀ ਵੀ ਪਾਲਣਾ ਕਰਦਾ ਹੈ। ਇਸ ਲਈ ਹੇ ਮਨੁੱਖ! ਤੂੰ ਐਂਵੇ ਰਿਜ਼ਕ ਦੀ ਖਾਤਰ ਹਰ ਸਮੇਂ ਡਰਦਾ ਰਹਿੰਦਾ ਹੈਂ। ਉਸ ਪ੍ਰਭੂ ਮਾਲਕ ਤੇ ਭਰੋਸਾ ਰੱਖਿਆ ਕਰ। ਕਿੰਨਾ ਵਿਸ਼ਵਾਸ ਸੀ ਆਪਣੇ ਮਾਲਕ ਰੋਜ਼ੀ ਦਹਿੰਦ ਉੱਪਰ ਧੰਨਾ ਜੀ ਨੂੰ ? ਆਪ ਜੀ

*੧. ਕੰਢੇ ਦੀ ਰੇਤਾ*

ਫਰਮਾਉਂਦੇ ਹਨ :-

**ਆਸਾ ਧੰਨਾ ਜੀ ॥**

**ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥**
**ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥੧॥ ਰਹਾਉ ॥**
**ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥**
**ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥੧॥**
**ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥**
**ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ ॥੨॥**
**ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥**
**ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥੩॥੩॥**

*ਪੰਨਾ ੪੮੮*

ਆਪ ਜੀ ਨੇ ਜਿੱਥੇ ਆਪਣੀ ਆਤਮਿਕ ਅਵਸਥਾ ਦਾ ਜ਼ਿਕਰ ਕੀਤਾ ਹੈ, ਉਥੇ ਜੀਵਾਂ ਨੂੰ ਤਨ, ਮਨ ਅਤੇ ਧਨ ਦੀ ਨਾਸ਼ਵਾਨਤਾ ਦ੍ਰਿੜ੍ਹ ਕਰਾਈ ਹੈ, ਕਿ ਤਨ ਬਿਨਸ ਜਾਂਦਾ ਹੈ, ਮਨ ਹਮੇਸ਼ਾਂ ਵਾਸ਼ਨਾਵਾਂ ਵਿੱਚ ਭਟਕਦਾ ਰਹਿੰਦਾ ਹੈ, ਜਿਸ ਕਰਕੇ ਥਿਰ ਨਹੀਂ ਹੁੰਦਾ ਅਤੇ ਧਨ ਵੀ ਸਦਾ ਟਿਕਦਾ ਨਹੀਂ, ਇਹ ਵੀ ਖਿੰਡ-ਪੁੰਡ ਜਾਂਦਾ ਹੈ।

ਮਨੁੱਖ ਧਨ ਪਦਾਰਥਾਂ ਦੇ ਲੋਭ ਲਾਲਚ ਅਤੇ ਮਾਇਆ ਦੇ ਪੰਜਾਂ ਦੂਤਾਂ ਦੇ ਵੱਸ ਪੈ ਕੇ ਆਵਾਗਵਨ ਦਾ ਚੱਕਰ ਸਹੇੜ ਲੈਂਦਾ ਹੈ, ਮਾਇਆ ਦੇ ਪ੍ਰਭਾਵ ਕਰਕੇ ਵਿਸ਼ੇ-ਵਿਕਾਰ ਜੋ ਜ਼ਹਿਰ ਸਮਾਨ ਹਨ, ਉਨ੍ਹਾਂ ਨੂੰ ਮਿੱਠੇ ਜਾਣ ਕੇ ਉਹਨਾਂ ਵਿੱਚ ਹੀ ਫਸਿਆ ਰਹਿੰਦਾ ਹੈ। ਗੁਰੂ ਦੀ ਰਹਿਮਤ ਨਾਲ ਜਿਨ੍ਹਾਂ ਨੂੰ ਅਸਲੀਅਤ ਦਾ ਪਤਾ ਚੱਲ ਗਿਆ ਹੈ ਉਨ੍ਹਾਂ ਨੇ ਪ੍ਰੇਮਾ-ਭਗਤੀ ਕਰਕੇ ਆਤਮਿਕ ਅਨੰਦ ਦੀ ਅਵਸਥਾ ਨੂੰ ਮਾਣਿਆ ਅਤੇ ਉਨ੍ਹਾਂ ਨੇ ਸਦੀਵੀਂ ਸੁੱਖ ਅਤੇ ਤ੍ਰਿਪਤੀ ਪ੍ਰਾਪਤ ਕਰ ਲਈ ਹੈ। ਉਨ੍ਹਾਂ ਗੁਰਮੁਖਾਂ ਦਾ ਜਨਮ-ਮਰਨ ਦਾ ਚੱਕਰ ਵੀ ਖੱਤਮ ਹੋ ਜਾਂਦਾ ਹੈ।

ਆਪ ਜੀ ਆਖਰੀ ਪੰਕਤੀ ਵਿੱਚ ਫੁਰਮਾਉਂਦੇ ਹਨ, ਮੈਂ (ਧੰਨੇ ਨੇ) ਸੰਤਾਂ ਦੀ ਸੰਗਤ ਕਰਕੇ (ਧਰਤੀ ਨੂੰ ਆਸਰਾ ਦੇਣ ਵਾਲੇ) ਪ੍ਰਭੂ ਦਾ ਨਾਮ ਧਨ ਪ੍ਰਾਪਤ ਕਰ ਲਿਆ ਹੈ। ਹੇ ਜਗਿਆਸੂ ਜਨੋਂ! ਆਵਾਗਵਨ ਦੇ ਗੇੜ ਤੋਂ ਬਚਣ ਲਈ ਤੁਸੀਂ ਵੀ ਇਸ ਮਾਰਗ ਤੇ ਚੱਲੋ। ਆਪ ਜੀ ਫੁਰਮਾਨ ਕਰਦੇ ਹਨ :-

**ਆਸਾ ਧੰਨਾ ਜੀ ॥**

**ਭ੍ਰਮਤ[1] ਫਿਰਤ ਬਹੁ ਜਨਮ ਬਿਲਾਨੇ[2] ਤਨੁ ਮਨੁ ਧਨੁ ਨਹੀ ਧੀਰੇ[3] ॥**
**ਲਾਲਚ ਬਿਖੁ ਕਾਮ ਲੁਬਧ[4] ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥੧ ॥ ਰਹਾਉ ॥**
**ਬਿਖੁ ਫਲ ਮੀਠ ਲਗੇ ਮਨ ਬਉਰੇ[5] ਚਾਰ ਬਿਚਾਰ ਨ ਜਾਨਿਆ ॥**
**ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ[6] ॥੧ ॥**
**ਜੁਗਤਿ[7] ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ ॥**
**ਬਿਖੁ ਫਲ[8] ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥੨ ॥**
**ਗਿਆਨ[9] ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥**
**ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ[10] ਅਘਾਨੇ ਮੁਕਤਿ ਭਏ ॥੩ ॥**
**ਜੋਤਿ[11] ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ ॥**
**ਧੰਨੈ ਧਨੁ ਪਾਇਆ ਧਰਣੀਧਰੁ[12] ਮਿਲਿ ਜਨ ਸੰਤ ਸਮਾਨਿਆ ॥੪ ॥੧ ॥**

*ਪੰਨਾ ੪੮੭*

ਜਿੱਥੇ **"ਧੰਨੈ ਧਨੁ ਪਾਇਆ ਧਰਣੀਧਰੁ"** ਦੀ ਦਾਤ ਆਪ ਨੂੰ ਪ੍ਰਾਪਤ ਹੋਈ, ਉਥੇ ਇਸ ਧਰਣੀਧਰ ਦੇ ਨਾਮ ਧਨ ਨੂੰ ਵੰਡਣ ਵਾਸਤੇ ਆਪ ਜੀ ਨੇ ਦੇਸ਼ ਰਟਨ ਵੀ ਕੀਤਾ। ਇਸੇ ਮੰਤਵ ਨੂੰ ਲੈ ਕੇ ਆਪ ਜੀ ਨੇ ਪੰਜਾਬ ਵਿੱਚ ਵੀ ਚਰਨ ਪਾਏ। ਪਿੰਡ ਪੁਰ ਹੀਰਾਂ (ਜ਼ਿਲ੍ਹਾ ਹੁਸ਼ਿਆਰਪੁਰ) ਵਿੱਚ ਭਗਤ ਧੰਨਾ ਜੀ ਦਾ ਸੁੰਦਰ ਅਸਥਾਨ ਹੈ। ਇਥੇ ਦੇ ਪੁਜਾਰੀ ਤਾਂ ਆਪ ਜੀ ਦਾ ਜਨਮ ਅਸਥਾਨ ਵੀ ਪੁਰ ਹੀਰਾਂ ਹੀ ਮੰਨਦੇ ਹਨ। ਭਗਤ ਧੰਨਾ ਜੀ ਪ੍ਰਭੂ ਦੇ ਭੋਲੇ, ਨਿਰਛਲ, ਲਾਡਲੇ ਭਗਤ ਸਨ। ਆਪ ਜੀ ਨੇ ਪ੍ਰਭੂ ਭਗਤੀ ਦਾ ਢੰਡੋਰਾ ਬੇ-ਖੌਫ ਹੋ ਕੇ ਸਾਰੇ ਸੰਸਾਰ ਵਿੱਚ ਫੇਰਿਆ। ਆਪ ਜੀ 60 ਸਾਲ ਦੀ ਸਫਲ ਆਯੂ ਭੋਗ ਕੇ 1475 ਈ. ਨੂੰ ਪ੍ਰਭੂ ਲੀਨ ਹੋ ਗਏ। ਆਪ ਜੀ ਵਰਗੇ ਮਹਾਂਪੁਰਖਾਂ ਭਗਤਾਂ ਪ੍ਰਤੀ ਹੀ ਸਤਿਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਵਿੱਚ ਬਚਨ ਉਚਾਰਨ ਕੀਤੇ ਹਨ :-

**ਸਫਲੁ ਜਨਮੁ ਹਰਿ ਜਨ ਕਾ ਉਪਜਿਆ ਜਿਨਿ ਕੀਨੋ ਸਉਤੁ ਬਿਧਾਤਾ ॥**
**ਸਗਲ ਸਮੂਹ ਲੈ ਉਧਰੇ ਨਾਨਕ ਪੂਰਨ ਬ੍ਰਹਮੁ ਪਛਾਤਾ ॥੨ ॥੨੧ ॥**

*ਦੇਵਗੰਧਾਰੀ ਮਹਲਾ ੫, ਪੰਨਾ ੫੩੨*

---

*੧. ਕਈ ਜਨਮਾਂ ਵਿੱਚ ਭਟਕਦੇ, ੨. ਬੀਤ ਗਏ, ੩. ਟਿਕਦੇ ਨਹੀਂ, ਤਨ ਨਾਸ਼ ਹੋ ਜਾਂਦਾ ਹੈ, ਮਨ ਭਟਕਦਾ ਰਹਿੰਦਾ, ਧਨ ਉੱਡ-ਪੁੱਡ ਜਾਂਦਾ, ੪. ਲੋਭੀ, ੫. ਸ਼ੁਦਾਈ, ਕਮਲ਼ਾ,-ਚੰਗੇ ਕੰਮਾਂ ਦੀ ਵੀਚਾਰ, ੬. ਜਨਮ ਮਰਨ ਦਾ ਤਾਣਾ, ੭. ਹਰੀ ਨਾਲ ਜੁੜਨ ਦੀ ਚੰਗੀ ਜੁਗਤੀ, ੮. ਵਿਸ਼ੇ-ਵਿਕਾਰਾਂ ਦੇ ਜ਼ਹਿਰੀਲੇ ਫਲ, ੯. ਗੁਰੂ ਦੇ ਗਿਆਨ ਧਨ ਦਾ ਜਦੋਂ ਹਿਰਦੇ ਵਿੱਚ ਪ੍ਰਵੇਸ਼ ਹੋਇਆ, ੧੦. ਰੱਜ ਗਏ, ਤ੍ਰਿਪਤੀ ਹੋ ਗਈ, ੧੧. ਪ੍ਰਭੂ ਦੀ ਜੋਤ ਹਰ ਥਾਂ ਤੇ ਸਮਾਈ ਹੋਈ ਹੈ, ੧੨. ਧਰਤੀ ਨੂੰ ਆਸਰਾ ਦੇਣ ਵਾਲਾ ਪ੍ਰਭੂ।*

# ਭਗਤ ਬੇਣੀ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਬਰਹਮਬਾਦ ਬੇਣੀ ਜੀ |
| ਪ੍ਰਚੱਲਿਤ ਨਾਂ | : | ਸ੍ਰੀ ਬੇਣੀ ਜੀ |
| ਮਾਤਾ ਜੀ | : | |
| ਪਿਤਾ ਜੀ | : | |
| ਸੁਪਤਨੀ ਜੀ | : | ਵੇਰਵਾ ਉਪਲਬਧ ਨਹੀਂ ਹੈ। |
| ਜਨਮ ਸਥਾਨ | : | |
| ਜਨਮ ਸਮਾਂ | : | |
| ਸੰਸਾਰ ਵਿਚ ਵਿਚਰਣ ਦਾ ਸਮਾਂ | : | 15ਵੀਂ ਸਦੀ ਦੇ ਦੂਜੇ ਅੱਧ ਤੋਂ 16ਵੀਂ ਸਦੀ ਦੇ ਪਹਿਲੇ ਅੱਧ ਤੱਕ |
| ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ | : | ਤਿੰਨ ਸ਼ਬਦ, ਸ੍ਰੀ ਰਾਗੁ (ਪੰਨਾ ੯੩), ਰਾਮਕਲੀ ਰਾਗੁ (ਪੰਨਾ ੯੭੪), ਪ੍ਰਭਾਤੀ (ਪੰਨਾ ੧੩੫੧) ਉਤੇ ਦਰਜ ਹਨ। |
| ਮੁੱਖ ਉਪਦੇਸ਼: | | ਇਸ ਸੰਸਾਰ ਵਿੱਚ ਵਿਚਰਦਿਆਂ ਮਨੁੱਖ ਨੂੰ ਮਾਇਕੀ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਕਰ ਲੈਣਾ ਚਾਹੀਦਾ ਹੈ। ਮਰਨ ਤੋਂ ਪਿਛੋਂ ਮੁਕਤ ਹੋਣ ਦੀ ਆਸ ਝੂਠੀ ਹੈ। ਜਿਹੜਾ ਜਿਊਂਦੇ ਜੀਅ ਮੁਕਤ ਨਹੀਂ ਹੋ ਸਕਿਆ |

ਉਹ ਮਰ ਕੇ ਕਿਵੇਂ ਮੁਕਤ ਹੋਵੇਗਾ, ਆਤਮ ਤੱਤ ਦੀ ਪ੍ਰਾਪਤੀ ਲਈ ਗੁਰੂ ਵਾਲੇ ਬਣਨਾ ਜ਼ਰੂਰੀ ਹੈ। ਆਪ ਦਾ ਫੁਰਮਾਨ ਹੈ :-

*ਜਿਨਿ ਆਤਮ ਤਤੁ ਨ ਚੀਨ੍ਹਿਆ ॥*

*ਸਭ ਫੋਕਟ ਧਰਮ ਅਬੀਨਿਆ ॥*

*ਪ੍ਰਭਾਤੀ ਭਗਤ ਬੇਣੀ ਜੀ ਕੀ, ਪੰਨਾ ੧੩੫੧*

❑❑❑

# ਭਗਤ ਬੇਣੀ ਜੀ

ਭਗਤ ਬੇਣੀ ਜੀ ਦੇ ਜੀਵਨ ਵੇਰਵੇ ਇਤਿਹਾਸ ਵਿੱਚ ਬਹੁਤ ਘੱਟ ਉਪਲਬਧ ਹਨ। ਆਪ ਜੀ ਦੇ ਮਾਤਾ-ਪਿਤਾ ਜੀ, ਜਨਮ, ਅਸਥਾਨ ਅਤੇ ਜਨਮ ਕਾਲ ਦਾ ਕੋਈ ਪੱਕਾ ਥਹੁ-ਪਤਾ ਨਹੀਂ ਮਿਲਦਾ। ਸਾਖੀ ਪ੍ਰਮਾਣ ਭਾਈ ਨਰੈਣ ਸਿੰਘ ਜੀ ਨੇ ਆਪ ਦਾ ਜਨਮ 1630 ਬਿਕਰਮੀ ਨੂੰ ਪਿੰਡ ਅਸਨੀ ਬ੍ਰਾਹਮਣਾਂ ਦੇ ਘਰ ਹੋਇਆ ਲਿਖਿਆ ਹੈ।

ਆਪ ਜੀ ਦੇ ਜੀਵਨ ਬਿਰਤਾਂਤ ਦੀ ਸਾਖੀ ਸਹਿਤ ਵਿਆਖਿਆ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਕੀਤੀ ਹੈ, ਜਿਸ ਤੋਂ ਪਤਾ ਲੱਗਦਾ ਹੈ, ਕਿ ਆਪ ਜੀ ਬਹੁਤ ਵਿਦਵਾਨ ਉੱਚ-ਕੋਟੀ ਦੇ ਕਥਾ ਵਾਚਕ ਸਨ। ਸ਼ਰਧਾਲੂ ਲੋਕ ਆਪ ਜੀ ਨੂੰ ਆਪਣੇ ਘਰਾਂ ਵਿੱਚ ਕਥਾ ਕਰਨ ਵਾਸਤੇ ਲੈ ਜਾਂਦੇ ਸਨ। ਆਪ ਜੀ ਬੜੇ ਪਿਆਰ ਵਿੱਚ ਭਿੱਜ ਕੇ, ਪੁਰਾਤਨ ਧਰਮ ਗ੍ਰੰਥਾਂ ਦੀ ਕਥਾ, ਸ਼ਰਧਾਲੂਆਂ ਨੂੰ ਸਰਵਣ ਕਰਾਇਆ ਕਰਦੇ ਸਨ। ਜੋ ਵੀ ਪ੍ਰਸੰਨ ਹੋ ਕੇ ਮਾਇਆ ਦੇ ਦਿੰਦਾ ਉਸ ਨਾਲ ਆਪ ਜੀ ਆਪਣੇ ਪਰਿਵਾਰ ਦਾ ਨਿਰਬਾਹ ਕਰਦੇ ਸਨ।

ਇੱਕ ਦਿਨ ਜਜਮਾਨਾਂ ਦੇ ਘਰਾਂ ਵਿਚੋਂ ਕਥਾ ਸੁਣਾ ਕੇ ਆਪ ਜੀ ਆਪਣੇ ਘਰ ਨੂੰ ਵਾਪਸ ਪਰਤ ਰਹੇ ਸਨ, ਕਿ ਆਪ ਜੀ ਨੂੰ ਰਸਤੇ ਵਿੱਚ ਇੱਕ ਮਹਾਤਮਾ ਦੇ ਦਰਸ਼ਨ ਹੋਏ। ਮਹਾਤਮਾ ਨੇ ਆਪ ਜੀ ਨਾਲ ਬਚਨ ਬਿਲਾਸ ਸਾਂਝੇ ਕੀਤੇ। ਬੇਣੀ ਜੀ ਨੂੰ ਪੁੱਛਣ 'ਤੇ ਕਿ ਆਪ ਜੀ ਕੀ ਕਰਕੇ ਤੇ ਕਿਥੋਂ ਆਏ ਹੋ ? ਆਪ ਨੇ ਆਪਣੇ ਕਥਾ ਸੁਣਾਉਣ ਦੇ ਕਿੱਤੇ ਦੀ ਜਾਣਕਾਰੀ ਮਹਾਤਮਾ ਨੂੰ ਦਿੱਤੀ। ਮਹਾਤਮਾ ਨੇ ਆਪ ਨੂੰ ਕਿਹਾ, ਬੇਣੀ ! ਜਿਨ੍ਹਾਂ ਸੱਤ ਪੁਰਸ਼ਾਂ ਦੀਆਂ ਕਥਾ-ਕਹਾਣੀਆਂ ਤੂੰ ਲੋਕਾਂ ਨੂੰ ਸੁਣਾ ਕੇ

ਆਪਣੀ ਰੋਜ਼ੀ ਰੋਟੀ ਤੋਰਦਾ ਹੈਂ, ਉਨ੍ਹਾਂ ਵਰਗਾ ਆਪਣਾ ਜੀਵਨ ਬਨਾਉਣ ਦਾ ਵੀ ਯਤਨ ਕਰ। ਤੂੰ ਆਪ ਹੀ ਖ਼ਿਆਲ ਕਰ ਕਿ ਜਿਨ੍ਹਾਂ ਮਹਾਂਪੁਰਖਾਂ ਦੇ ਜੀਵਨ ਬਿਰਤਾਂਤ ਸੁਣ ਕੇ ਲੋਕ ਮਾਇਆ ਨਿਛਾਵਰ ਕਰਨ ਨੂੰ ਤਿਆਰ ਹੋ ਜਾਂਦੇ ਹਨ, ਜਿਹੜਾ ਉਨ੍ਹਾਂ ਵਰਗਾ ਜੀਵਨ ਬਣਾ ਲਵੇਗਾ ਉਸਨੂੰ ਕਿਤਨਾ ਲਾਭ ਮਿਲੇਗਾ ? ਇਹ ਲੋਕ ਵੀ ਸੁਹੇਲਾ ਤੇ ਪ੍ਰਲੋਕ ਵਿੱਚ ਵੀ ਕਿਸੇ ਕਿਸਮ ਦੀ ਕੋਈ ਘਾਟ ਨਹੀਂ ਰਹਿੰਦੀ। ਦੋਵੇਂ ਲੋਕਾਂ ਵਿੱਚ ਜੈ-ਜੈ ਕਾਰ ਹੋ ਜਾਂਦੀ ਹੈ।

ਮਹਾਤਮਾ ਜੀ ਦਾ ਉਪਦੇਸ਼ ਸੁਣ ਕੇ ਬੇਣੀ ਜੀ ਨੇ, ਇਸੇ ਉਪਦੇਸ਼ ਕਰਤਾ ਮਹਾਤਮਾ ਨੂੰ ਆਪਣਾ ਗੁਰੂ ਧਾਰਨ ਕਰ ਲਿਆ। ਹੁਣ ਆਪ ਜੀ ਹਰ ਰੋਜ਼ ਆਪਣੇ ਘਰ ਤੋਂ ਚੱਲ ਕੇ ਕਿਸੇ ਜਜਮਾਨ ਦੇ ਘਰ ਜਾਣ ਦੀ ਥਾਂ ਇਕਾਂਤ ਜੰਗਲ ਵਿੱਚ ਚਲੇ ਜਾਂਦੇ ਅਤੇ ਉਥੇ ਬੈਠ ਕੇ ਪ੍ਰੇਮਾ ਭਗਤੀ ਵਿੱਚ ਜੁੱਟ ਜਾਂਦੇ। ਜਦੋਂ ਸ਼ਾਮ ਨੂੰ ਘਰ ਪੁੱਜਦੇ, ਘਰ ਵਾਲਿਆਂ ਦੇ ਪੁੱਛਣ 'ਤੇ ਕਿ ਅੱਜ ਆਪ ਖ਼ਾਲੀ ਹੱਥੀਂ ਆਏ ਹੋ, ਕੀ ਕਾਰਣ ਹੈ ? ਤਦ ਆਪ ਉੱਤਰ ਦਿੰਦੇ ਕਿ ਅੱਜ ਤੋਂ ਮੈਂ ਵੱਡੇ ਰਾਜਾ ਜੀ ਦੀ ਨੌਕਰੀ ਕਰ ਲਈ ਹੈ। ਮੈਂ ਹੁਣ ਲੋਕਾਂ ਨੂੰ ਕਥਾ ਸੁਣਾਉਣ ਦੀ ਥਾਂ ਰਾਜਾ ਜੀ ਨੂੰ ਕਥਾ ਸੁਣਾਉਂਦਾ ਹਾਂ। ਜਦੋਂ ਕੁਝ ਦਿਨ ਬਤੀਤ ਹੋ ਗਏ, ਘਰ ਵਿਚੋਂ ਖਾਣ-ਪੀਣ ਦੀ ਸਮੱਗਰੀ ਖਤਮ ਹੋਣ ਲੱਗੀ ਤਾਂ ਪਰਿਵਾਰ ਨੇ ਫਿਰ ਆਪ ਜੀ ਨੂੰ ਪੁੱਛਿਆ ? ਆਪ ਨੇ ਉੱਤਰ ਦਿੱਤਾ ਕਿ ਰਾਜਾ ਜੀ ਬਹੁਤ ਵੱਡੇ ਹਨ, ਮੈਂ ਉਨ੍ਹਾਂ ਪਾਸੋਂ ਅਜੇ ਤਨਖਾਹ ਲਈ ਪੁੱਛਿਆ ਨਹੀਂ ਹੈ। ਉਹ ਆਪੇ ਹੀ ਬਹੁਤਾ ਸਾਰਾ ਧਨ ਦੇ ਦੇਣਗੇ। ਕਾਫੀ ਸਮਾਂ ਟਾਲ-ਮਟੋਲ ਕਰਦਿਆਂ ਬਤੀਤ ਹੋ ਗਿਆ। ਘਰ ਵਿਚ ਖਾਣ-ਪੀਣ ਦੀਆਂ ਵਸਤਾਂ ਦੀ ਕਾਫੀ ਤੰਗੀ ਹੋ ਗਈ ਪਰ ਆਪ ਨਿਸ਼ਕਾਮ ਹੋ ਕੇ ਪ੍ਰਭੂ ਭਗਤੀ ਵਿੱਚ ਜੁਟੇ ਰਹੇ। ਪ੍ਰਭੂ ਭਜਨ ਵਿੱਚ ਐਸੇ ਮਗਨ ਹੋਏ ਕਿ ਸਾਰੀਆਂ ਵਾਸ਼ਨਾਵਾਂ ਖਤਮ ਹੋ ਗਈਆਂ।

ਉੱਧਰ ਪ੍ਰਭੂ ਮਾਲਕ ਨੇ ਆਪਣੇ ਬਿਰਦ ਦੀ ਪਾਲਣਾ ਕਰਦੇ ਹੋਏ ਰਾਜੇ ਦਾ ਰੂਪ ਧਾਰਨ ਕਰਕੇ ਖਾਣ-ਪੀਣ, ਵਰਤਣ ਦੀ ਸਮੱਗਰੀ ਦੇ ਗੱਡੇ ਲੱਦ ਕੇ ਭਗਤ ਜੀ ਦੇ ਘਰ ਨੂੰ ਪਦਾਰਥਾਂ ਨਾਲ ਭਰ ਦਿੱਤਾ ਅਤੇ ਪਰਿਵਾਰ ਨੂੰ ਦਿਲਾਸਾ ਦਿੱਤਾ ਕਿ ਛੇਤੀ ਹੀ ਹੋਰ ਸਮੱਗਰੀ ਤੁਹਾਨੂੰ ਪਹੁੰਚਾ ਦਿੱਤੀ ਜਾਵੇਗੀ। ਇਹ ਤਾਂ ਬੇਣੀ ਜੀ ਦੇ ਸਾਨੂੰ ਕਥਾ ਸੁਣਾਉਣ ਦੀ ਦੱਛਣਾ ਹੀ ਹੈ, ਅਜੇ ਉਨ੍ਹਾਂ ਦੀ ਤਨਖਾਹ ਸਾਡੇ ਪਾਸ ਜਮ੍ਹਾਂ ਹੈ।

ਸਾਰਾ ਧਨ ਪਦਾਰਥ ਸਮੱਗਰੀ ਵੇਖ ਕੇ ਸਾਰਾ ਪਰਿਵਾਰ ਤੇ ਭਗਤ ਜੀ ਦੀ ਪਤਨੀ ਖੁਸ਼ੀ ਵਿੱਚ ਆਪੇ ਤੋਂ ਬਾਹਰ ਹੋਏ, ਸਾਰਾ ਸਮਾਨ ਸਾਂਭਣ ਵਿੱਚ ਜੁੱਟ ਗਏ। ਬੇਣੀ ਜੀ ਦੇ ਘਰੋਂ ਵਿਦਾ ਲੈ ਕੇ ਪ੍ਰਭੂ ਜੀ ਜੰਗਲ ਵਿੱਚ ਆਪਣੇ ਪਿਆਰੇ ਭਗਤ ਜੀ ਨੂੰ ਜਾ ਮਿਲੇ। ਭਗਤ ਜੀ ਨੂੰ ਪ੍ਰਭੂ ਜੀ ਨੇ ਆਪਣੇ ਗਲ ਨਾਲ ਲਾਇਆ, ਅਨੇਕਾਂ ਆਤਮਿਕ ਬਖਸ਼ਿਸ਼ਾਂ ਕਰਕੇ ਨਿਵਾਜਿਆ ਅਤੇ ਆਤਮਿਕ ਪ੍ਰਕਾਸ਼ ਦੀ ਅਵਸਥਾ ਬਖਸ਼ੀ। ਇਸੇ ਲਈ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬਸੰਤ ਰਾਗ ਵਿਚ ਫੁਰਮਾਨ ਕੀਤਾ ਹੈ :-

**ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ਤੂ ਭੀ ਹੋਹਿ ਦਾਸੁ ॥***ਬਸੰਤ ਮ: ੫, ਪੰਨਾ ੧੧੯੨*

ਜਿਹੜਾ ਵੀ ਇਕਾਗਰ ਚਿੱਤ ਹੋ ਕਾਮਨਾ ਰਹਿਤ ਪ੍ਰਭੂ ਭਗਤੀ ਕਰਦਾ ਹੈ। ਪ੍ਰਮੇਸ਼ਰ ਜੀ **ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ** ਦੀਆਂ ਦਾਤਾਂ ਬਖਸ਼ਿਸ਼ ਕਰਕੇ ਇਸ ਲੋਕ ਵਿਚ ਵੀ ਅਤੇ ਪ੍ਰਲੋਕ ਵਿੱਚ ਵੀ ਉਸ ਦੀ ਜੈ-ਜੈ ਕਾਰ ਕਰਾ ਦਿੰਦਾ ਹੈ। ਭਾਈ ਗੁਰਦਾਸ ਜੀ ਨੇ ਭਗਤ ਬੇਣੀ ਜੀ ਦਾ ਪ੍ਰਸੰਗ ਹੇਠ ਲਿਖੇ ਅਨੁਸਾਰ ਅੰਕਿਤ ਕੀਤਾ ਹੈ:-

**ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤ ਬਹੈ ਲਿਵ ਲਾਵੈ ॥**
**ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਸਖੁ ਲਖਾਵੈ ॥**
**ਘਰਿ ਆਯਾ ਜਾ ਪੁਛੀਐ ਰਾਜੁ ਦੁਆਰਿ ਗਇਆ ਆਲਾਵੈ ॥**
**ਘਰਿ ਸਭ ਵਥੂ ਮੰਗੀਅਨਿ ਵਲਿ ਛਲੁ ਕਰਿਕੈ ਝਤੁ ਲੰਘਾਵੈ ॥**
**ਵਡਾ ਸਾਂਗ ਵਰਤੱਦਾ ਓਹ ਇਕ ਮਨਿ ਪਰਮੇਸਰੁ ਧਿਆਵੈ ॥**
**ਪੈਜ ਸਵਾਰੈ ਭਗਤ ਜੀ ਰਾਜਾ ਹੋਇਕੈ ਘਰਿ ਚਲਿ ਆਵੈ ॥**
**ਦੇਇ ਦਿਲਾਸਾ ਤੁਸਿਕੈ ਅਣਗਣਤੀ ਖਰਚੀ ਪਹੁੰਚਾਵੈ ॥**
**ਉਥਹੁੰ ਆਯਾ ਭਗਤ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ ॥**
**ਭਗਤ ਜਨਾਂ ਜੈਕਾਰੁ ਕਰਾਵੈ ॥੧੪ ॥**

*ਵਾਰ ਦਸਵੀਂ, ਪਉੜੀ ੧੪*

ਆਪ ਜੀ ਦੇ ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ, ਜਿਨ੍ਹਾਂ ਵਿਚ ਆਪ ਜੀ ਨੇ ਦਸਮ ਦੁਆਰ, ਪਰਮ ਪਦ ਦੀ ਪ੍ਰਾਪਤੀ ਦੀਆਂ ਨਿਸ਼ਾਨੀਆਂ ਦਰਸਾਈਆਂ ਹਨ, ਜਿਸ ਦੀ ਸੁਰਤ ਦਸਮ ਦੁਆਰ ਵਿੱਚ ਪ੍ਰਵੇਸ਼ ਕਰ ਜਾਂਦੀ ਹੈ, ਉਸ ਨੂੰ ਜੀਵਨ ਮੁਕਤੀ ਦੀ ਦਾਤ ਪ੍ਰਾਪਤ ਹੋ ਜਾਂਦੀ ਹੈ। ਬੇਣੀ ਜੀ ਸੰਸਾਰ ਵਿਚ ਰਹਿੰਦਿਆਂ ਜੀਵਨ ਮੁਕਤ ਹੋਣ ਲਈ ਪ੍ਰੇਰਨਾ ਦਿੰਦੇ ਹਨ। ਮਰਨ ਤੋਂ ਬਾਅਦ ਜੋ ਮੁਕਤੀ ਦਾ ਸੰਕਲਪ ਕੀਤਾ ਗਿਆ ਹੈ, ਉਸ ਨੂੰ ਆਪ ਨੇ ਨਕਾਰਿਆ ਹੈ, ਕਿ ਜਿਹੜਾ ਜੀਊਂਦੇ ਜੀ ਮਾਇਕੀ ਬੰਧਨਾਂ ਤੋਂ ਮੁਕਤ ਨਹੀਂ ਹੋ ਸਕਿਆ, ਉਸ ਦੀ ਆਤਮਾਂ ਸਰੀਰ ਤਿਆਗਣ ਤੋਂ ਪਿੱਛੋਂ ਕਿਵੇਂ ਮੁਕਤ ਹੋ ਸਕਦੀ ਹੈ। ਆਪ ਦਾ ਸ੍ਰੀ ਰਾਗ ਵਿਚ ਫੁਰਮਾਨ ਹੈ :-

**ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥੫॥**

*ਸ੍ਰੀਰਾਗ ਬੇਣੀ ਜੀ, ਪੰਨਾ ੯੩*

ਜਿਥੇ ਆਪ ਜੀ ਨੇ ਅਨੁਭਵੀ ਮੰਡਲ ਦਾ ਜ਼ਿਕਰ ਆਪਣੀ ਬਾਣੀ ਵਿੱਚ ਕੀਤਾ ਹੈ, ਉਥੇ ਵਿਖਾਵੇ ਦੇ ਫੋਕਟ ਕਰਮਕਾਂਡਾਂ ਦਾ ਵੀ ਆਪ ਜੀ ਨੇ ਡਟ ਕੇ ਵਿਰੋਧ ਕੀਤਾ ਹੈ। ਆਤਮ ਪਦ ਨੂੰ ਚੀਨਣਾ ਮਨੁੱਖ ਦੀ ਜ਼ਿੰਦਗੀ ਦਾ ਮਨੋਰਥ ਹੈ। ਆਤਮ ਪਦ ਦੀ ਪ੍ਰਾਪਤੀ ਲਈ ਗੁਰੂ ਦੀ ਅਗਵਾਈ, ਗੁਰੂ ਦੀ ਮਿਹਰ ਦੀ ਅੱਤ ਲੋੜ ਹੈ। ਆਪ ਦਾ ਫੁਰਮਾਨ ਹੈ :

**ਜਿਨਿ ਆਤਮ ਤਤੁ ਨ ਚੀਨ੍ਹਿਆ ॥ ਸਭ ਫੋਕਟ ਧਰਮ ਅਬੀਨਿਆ ॥**
**ਕਹੁ ਬੇਣੀ ਗੁਰਮੁਖਿ ਧਿਆਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ।।੫॥੧।।**

*ਪ੍ਰਭਾਤੀ ਬੇਣੀ ਜੀ, ਪੰਨਾ ੧੩੫੧*

ਆਪ ਜੀ ਸਰੀਰ ਕਰਕੇ 16ਵੀਂ ਸਦੀ ਵਿੱਚ ਇਸ ਸੰਸਾਰ 'ਚੋਂ ਅਲੋਪ ਹੋ ਗਏ ਪਰ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਉਪਦੇਸ਼ਾਂ ਦੁਆਰਾ ਆਪ ਜੀ ਸਦਾ ਅਮਰ ਹੋ ਗਏ।

□□□

# ਭਗਤ ਭੀਖਨ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਨਿਜਾਮਓਦੀਨ ਭੀਖਨ ਜੀ |
| ਜਨਮ | : | 1480 ਈ. |
| ਮਾਤਾ ਜੀ | : | ਵੇਰਵਾ ਉਪਲੱਬਧ ਨਹੀਂ ਹੈ। |
| ਪਿਤਾ ਜੀ | : | ਵੇਰਵਾ ਉਪਲੱਬਧ ਨਹੀਂ ਹੈ। |
| ਸੁਪੱਤਨੀ | : | ਵੇਰਵਾ ਉਪਲੱਬਧ ਨਹੀਂ ਹੈ। |
| ਸੰਤਾਨ | : | ਵੇਰਵਾ ਉਪਲੱਬਧ ਨਹੀਂ ਹੈ। |
| ਵਿਦਵਤਾ | : | ਅਰਬੀ, ਫਾਰਸੀ ਦੇ ਉੱਚ ਕੋਟੀ ਦੇ ਵਿਦਵਾਨ ਸਨ। |
| ਜਨਮ ਸਥਾਨ | : | ਪਿੰਡ ਕੋਕਰੀ (ਨਜ਼ਦੀਕ ਲਖਨਊ) |
| ਮੁਰਸ਼ਦ ਦਾ ਨਾਮ | : | ਸਯਦ ਮੀਰ ਇਬਰਾਹੀਮ ਜੀ |
| ਮੱਤ | : | ਸੂਫੀਆਨਾ |
| ਸ੍ਰੀ ਗੁਰੂ ਸਾਹਿਬ ਜੀ ਵਿੱਚ ਦਰਜ ਬਾਣੀ | : | ਦੋ ਸ਼ਬਦ, ਰਾਗ ਸੋਰਠਿ (ਪੰਨਾ ੬੫੯ ਅਤੇ ੬੬੦) ਉੱਤੇ |
| ਅਕਾਲ ਚਲਾਣਾ | : | 1573 ਈ. ਨੂੰ |
| ਮੁੱਖ ਉਪਦੇਸ਼: | | ਗੁਰੂ ਦੀ ਮਿਹਰ ਨਾਲ ਨਾਮ ਦੀ ਦਾਤ ਪ੍ਰਾਪਤ ਹੁੰਦੀ |

ਹੈ। ਨਾਮ ਜਪ ਦੁਆਰਾ ਜੋ ਰਸ ਤੇ ਅਨੰਦ ਮਿਲਦਾ ਹੈ ਉਸ ਨੂੰ ਵਰਣਨ ਨਹੀਂ ਕੀਤਾ ਜਾ ਸਕਦਾ। ਨਾਮ ਸਿਮਰਨ ਨਾਲ ਜੀਭ ਨੂੰ ਸੁਆਦ, ਕੰਨਾਂ ਨੂੰ ਸੁੱਖ ਅਤੇ ਆਤਮਾ ਨੂੰ ਸ਼ਾਂਤੀ ਮਿਲਦੀ ਹੈ। ਐਸਾ ਅਮੋਲਕ ਨਾਮ ਜਪਣ ਲਈ ਢਿੱਲ-ਮੱਠ ਨਹੀਂ ਕਰਨੀ ਚਾਹੀਦੀ।

❑❑❑

# ਭਗਤ ਭੀਖਨ ਜੀ

1480 ਈ. ਵਿੱਚ ਆਪ ਜੀ ਦਾ ਜਨਮ ਪਿੰਡ ਕੋਕਰੀ, ਜ਼ਿਲ੍ਹਾ ਲਖਨਊ (ਉੱਤਰ ਪ੍ਰਦੇਸ਼) ਵਿੱਚ ਸੂਫੀ ਖ਼ਿਆਲਾਂ ਦੇ ਨਾਲ ਸਬੰਧ ਰੱਖਣ ਵਾਲੇ ਪਰਿਵਾਰ ਵਿੱਚ ਹੋਇਆ। ਆਪ ਜੀ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਦੇ ਧਾਰਨੀ ਸਨ। ਆਪ ਦੀ ਚੇਤਾ-ਸ਼ਕਤੀ ਇੰਨੀ ਤੇਜ਼ ਸੀ, ਕਿ ਆਪ ਜੀ ਨੇ ਅਰਬੀ ਭਾਸ਼ਾ ਵਿੱਚ ਸਾਰਾ ਕੁਰਾਨ ਸ਼ਰੀਫ ਛੋਟੀ ਉਮਰ ਵਿੱਚ ਹੀ ਯਾਦ ਕਰ ਲਿਆ ਸੀ।

ਆਪ ਜੀ ਨੇ ਸਯਦ ਮੀਰ ਇਬਰਾਹੀਮ ਨੂੰ ਆਪਣਾ ਮੁਰਸ਼ਦ ਧਾਰਨ ਕੀਤਾ। ਸਾਂਈ ਸਯਦ ਜੀ ਦੀ ਅਗਵਾਈ ਵਿੱਚ ਆਪ ਜੀ ਨੇ ਰੂਹਾਨੀਅਤ ਵਿੱਚ ਉੱਚ ਦਰਜੇ ਨੂੰ ਪ੍ਰਾਪਤ ਕੀਤਾ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਸਾ ਜੀ ਦੀ ਵਾਰ ਵਿੱਚ ਫੁਰਮਾਨ ਹੈ ਕਿ **ਨਿਵੈ ਸੁ ਗਉਰਾ ਹੋਇ,** ਜਿਉਂ-ਜਿਉਂ ਆਪ ਜੀ ਨੇ ਸੰਸਾਰਿਕ ਵਿੱਦਿਆ ਵਿੱਚ ਨਿਪੁੰਨਤਾ ਪ੍ਰਾਪਤ ਕੀਤੀ ਅਤੇ ਨਾਲ-ਨਾਲ ਹੀ ਧਾਰਮਿਕ ਪੱਖ ਵਿੱਚ ਹਕੀਕਤ ਦੇ ਦਰਜੇ ਨੂੰ ਪਹੁੰਚ ਕੇ ਵੱਡੇ ਵਿਦਵਾਨ ਅਤੇ ਮਹਾਨ ਫਕੀਰ ਸਦਵਾਏ, ਇੰਨੀ ਉਚਤਾ, ਪ੍ਰਭਤਾ ਪ੍ਰਾਪਤ ਕਰਕੇ ਵੀ ਆਪ ਜੀ ਆਪਣੇ ਆਪ ਨੂੰ 'ਕਾਰੀ' ਸ਼ਬਦ ਨਾਲ ਸੰਬੋਧਨ ਕਰਦੇ ਸਨ। ਕਾਰੀ ਸ਼ਬਦ ਦਾ ਭਾਵ ਹੈ, ਸਿਖਿਆਰਥੀ।

ਆਪ ਦਾ ਆਸ਼ਾ ਗੁਰਮਤਿ ਨਾਲ ਮੇਲ ਖਾਂਦਾ ਹੈ। ਸਤਿਗੁਰੂ ਜੀ ਨੇ ਵੀ ਆਪਣੇ ਸ਼ਿੱਸ਼ਾਂ ਨੂੰ ਸਿੱਖ ਦਾ ਨਾਉਂ ਦਿੱਤਾ ਹੈ। ਸਿੱਖ ਦਾ ਭਾਵ ਜੋ ਸਿੱਖਣ ਲਈ ਤਿਆਰ ਹੈ, ਜੋ ਸਿੱਖ ਰਿਹਾ ਹੈ ਅਤੇ ਆਖਰੀ ਸਵਾਸਾਂ ਤੱਕ ਸਿੱਖਦਾ ਰਹੇਗਾ। ਜਿਹੜਾ ਮਨੁੱਖ ਸਿੱਖਣ ਦੇ ਦਰਵਾਜ਼ੇ ਬੰਦ ਕਰ ਲੈਂਦਾ ਹੈ, ਉਹ ਨਾ ਸੰਸਾਰਿਕ ਅਤੇ ਨਾ ਹੀ ਪ੍ਰਮਾਰਥਕ ਪੱਧਰ 'ਤੇ ਉੱਨਤੀ ਕਰ ਸਕਦਾ ਹੈ। ਸੰਪੂਰਨ ਕੇਵਲ ਪ੍ਰਮੇਸ਼ਰ ਆਪ ਹੀ

ਹੈ। ਬਾਕੀ ਸਭ ਅਧੂਰੇ ਹਨ, ਅਧੂਰੇ ਨੂੰ ਪੂਰਾ ਬਣਨ ਵਾਸਤੇ ਸਿਖਿਆਰਥੀ ਬਣਨ ਦੀ ਅਵੱਸ਼ ਲੋੜ ਹੈ।

ਆਪ ਜੀ ਸ਼ਰ੍ਹਾ ਸ਼ਰੀਅਤ ਦੀਆਂ ਬਲਗਣਾਂ ਤੋਂ ਅਜ਼ਾਦ ਹੋ ਚੁੱਕੇ ਸਨ। ਆਪ ਸਾਰਿਆਂ ਨਾਲ ਪਿਆਰ, ਪ੍ਰੇਮ ਦੀ ਵਰਤੋਂ ਕਰਦੇ ਸਨ। ਆਪ ਜੀ ਸਾਰੀ ਕਾਇਨਾਤ ਨੂੰ ਪ੍ਰਭੂ ਦਾ ਰੂਪ ਸਮਝ ਕੇ ਸਾਰਿਆਂ ਦਾ ਪੂਰਾ-ਪੂਰਾ ਸਨਮਾਨ ਕਰਦੇ। ਆਪ ਜੀ ਪ੍ਰਭੂ ਹੋਂਦ ਵਿੱਚ ਅਥਾਹ ਨਿਸ਼ਚਾ ਰੱਖਦੇ ਸਨ। ਆਪ ਦਾ ਮਨ ਅਤੇ ਇੰਦ੍ਰੇ ਆਪਣੇ ਕਾਬੂ ਵਿੱਚ ਸਨ। ਆਪ ਸਦਾ ਆਪਣੇ ਸਮੇਂ ਨੂੰ ਸਫਲਾ ਕਰਨ ਲਈ ਅੱਲਾ-ਤਾਅਲਾ ਦੀ ਯਾਦ ਵਿੱਚ ਆਪਣੀ ਸੁਰਤ ਨੂੰ ਜੋੜੀ ਰੱਖਦੇ।

ਆਪ ਜੀ ਦੇ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਹਨ। ਜਿਸ ਤੋਂ ਪਤਾ ਲੱਗਦਾ ਹੈ, ਕਿ ਆਪ ਜੀ ਪ੍ਰਭੂ ਦਾ ਨਾਮ ਜਪ ਕੇ ਪ੍ਰਭੂ ਵਿੱਚ ਅਭੇਦਤਾ ਦੀ ਅਵਸਥਾ ਨੂੰ ਪ੍ਰਾਪਤ ਕਰ ਗਏ ਸਨ। ਜਿਸ ਅਵਸਥਾ ਨੂੰ ਆਪ ਨੇ ਮਾਣਿਆ ਉਸ ਅਵਸਥਾ ਨੂੰ ਦੱਸਿਆ ਨਹੀਂ ਜਾ ਸਕਦਾ, ਕੇਵਲ ਮਾਣਿਆ ਹੀ ਜਾ ਸਕਦਾ ਹੈ।

ਇਹ ਅਵਸਥਾ ਪ੍ਰਾਪਤ ਕਿਵੇਂ ਹੁੰਦੀ ਹੈ ? ਪ੍ਰਮੇਸ਼ਰ ਦਾ ਨਾਮ ਜਪਣ ਨਾਲ। ਨਾਮ ਕਿਸ ਨੂੰ ਪ੍ਰਾਪਤ ਹੁੰਦਾ ਹੈ ? ਜਿਸ ਨੂੰ ਗੁਰੂ ਦਾ ਮਿਲਾਪ ਪ੍ਰਾਪਤ ਹੋ ਜਾਵੇ। ਗੁਰੂ ਦਾ ਮਿਲਾਪ ਕਿਸ ਨੂੰ ਪ੍ਰਾਪਤ ਹੁੰਦਾ ਹੈ ? ਜਿਸ ਦੇ ਬਹੁਤ ਉੱਤਮ ਭਾਗ ਹੋਣ। ਜਿਸ ਦੇ ਬਹੁਤ ਉੱਤਮ ਭਾਗ ਹੋਣ, ਉਸ ਨੂੰ ਗੁਰੂ ਰਹਿਮਤ ਕਰਕੇ ਨਾਮ-ਪਦਾਰਥ ਦੀ ਦਾਤ ਬਖਸ਼ਿਸ ਕਰ ਦਿੰਦਾ ਹੈ। ਨਾਮ-ਜੋ ਹੀਰੇ ਰਤਨਾਂ ਨਾਲੋਂ ਵੀ ਕੀਮਤੀ ਹੈ, ਇਸ ਅਮੋਲਕ ਨਾਮ ਨੂੰ ਲੁਕਾਇਆ ਵੀ ਨਹੀਂ ਜਾ ਸਕਦਾ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਫੁਰਮਾਨ ਅਨੁਸਾਰ :-

**ਗੁਝੜਾ ਲਧਮੁ ਲਾਲੁ ਮਥੈ ਹੀ ਪਰਗਟੁ ਥਿਆ ॥**

*ਮਾਰੂ ਮ: ੫, ਪੰਨਾ ੧੦੯੬*

ਬਾਬਾ ਭੀਖਨ ਜੀ ਨੇ ਆਪਣੀ ਬਾਣੀ ਵਿੱਚ ਫੁਰਮਾਨ ਕੀਤਾ ਹੈ, ਕਿ ਹਰੀ ਪ੍ਰਮੇਸ਼ਰ ਦੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ ਅਤੇ ਨਾ ਹੀ ਉਸ ਦੇ ਮਿਲਾਪ ਦੇ ਅਨੰਦ ਦਾ ਵਰਣਨ ਕੀਤਾ ਜਾ ਸਕਦਾ ਹੈ। ਜਿਵੇਂ ਗੂੰਗੇ ਮਨੁੱਖ ਨੂੰ ਸੁਆਦੀਕ ਮਠਿਆਈ ਖੁਆਈ ਜਾਵੇ, ਮੁੜ ਉਸ ਪਾਸੋਂ ਮਠਿਆਈ ਦਾ ਸਵਾਦ ਪੁੱਛੀਏ, ਗੂੰਗਾ

ਮਨੁੱਖ ਮਠਿਆਈ ਦੇ ਸਵਾਦ ਨੂੰ ਦੱਸ ਨਹੀਂ ਸਕਦਾ।

ਹੇ ਭਾਈ! ਰਸਨਾ ਨਾਲ ਨਾਮ ਜਪਣ ਨਾਲ ਰਸਨਾ ਨੂੰ ਨਾਮ ਦਾ ਰਸ ਪ੍ਰਾਪਤ ਹੁੰਦਾ ਹੈ। ਕੰਨਾਂ ਨਾਲ ਨਾਮ ਸੁਣਨ ਨਾਲ ਕੰਨਾਂ ਨੂੰ ਸੁੱਖ ਮਿਲਦਾ ਹੈ। ਹਿਰਦੇ ਵਿਚ ਨਾਮ ਵਸਣ ਨਾਲ ਮਨ ਨੂੰ ਸ਼ਾਂਤੀ ਮਿਲਦੀ ਹੈ। ਨਾਮ ਸਿਮਰਨ ਦੀ ਬਰਕਤ ਨਾਲ ਅੱਖਾਂ ਵੀ ਬੁਰੀ ਦ੍ਰਿਸ਼ਟੀ ਵੱਲੋਂ ਸ਼ਾਂਤ ਹੋ ਜਾਂਦੀਆਂ ਹਨ। ਆਪ ਵਰਣਨ ਕਰਦੇ ਹਨ ਕਿ ਹੁਣ ਮੈਂ ਜਿੱਧਰ ਵੀ ਵੇਖਦਾ ਹਾਂ ਹਰ ਥਾਂ ਮੈਨੂੰ ਹਰੀ ਪ੍ਰਮਾਤਮਾ ਹੀ ਪਰੀਪੂਰਨ ਹੋ ਕੇ ਰਮਿਆ ਦ੍ਰਿਸ਼ਟੀ ਆਉਂਦਾ ਹੈ। ਕੈਸੀ ਆਪ ਦੀ ਅਵਸਥਾ ਸੀ। ਪੜ੍ਹੀਏ ਸੋਰਠਿ ਰਾਗ ਵਿੱਚ ਆਪ ਦਾ ਫੁਰਮਾਨ :-

**ਰਾਗੁ ਸੋਰਠਿ ਭੀਖਨ ਜੀ ॥**

**ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥**
**ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧ ॥**
**ਹਰਿ ਗੁਨ ਕਹਤੇ ਕਹਨੁ ਨ ਜਾਈ ॥**
**ਜੈਸੇ ਗੂੰਗੇ ਕੀ ਮਿਠਿਆਈ ॥੧ ॥ ਰਹਾਉ ॥**
**ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥**
**ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥੨ ॥੨ ॥**

*ਪੰਨਾ ੬੫੯*

ਦੂਸਰੇ ਸ਼ਬਦ ਵਿੱਚ ਆਪ ਜੀ ਮਨੁੱਖ ਨੂੰ ਸੁਚੇਤ ਕਰਦੇ ਅਸਲੀਅਤ ਤੋਂ ਜਾਣੂ ਕਰਾਉਂਦੇ ਹਨ, ਕਿ ਹੇ ਮਨੁੱਖ! ਐਸਾ ਅਮੋਲਕ ਨਾਮ ਜਿਸ ਦੇ ਜਪਣ ਨਾਲ ਹਿਰਦੇ ਨੂੰ ਸ਼ਾਂਤੀ, ਰਸਨਾ ਨੂੰ ਸੁੱਖ, ਨੇਤਰਾਂ ਨੂੰ ਸੰਤੋਖ ਪ੍ਰਾਪਤ ਹੁੰਦਾ ਹੈ। ਕਿਉਂ ਨਹੀਂ ਜਪਦਾ ? ਕੀ ਉਸ ਵੇਲੇ ਜਪੇਂਗਾ ? ਜਦੋਂ ਅੱਖਾਂ ਵਿਚੋਂ ਲਗਾਤਾਰ ਪਾਣੀ ਵਗਣ ਲੱਗ ਪਿਆ, ਸਰੀਰ ਸਾਥ ਦੇਣੋਂ ਹਟ ਗਿਆ। ਕੇਸ ਚਿੱਟੇ ਦੁੱਧ ਵਰਗੇ ਹੋ ਗਏ ਅਤੇ ਗਲ ਵਿੱਚ ਬਲਗਮ ਫਸ ਕੇ ਗਲਾ ਬੰਦ ਹੋ ਗਿਆ। ਕੀ ਉਸ ਵੇਲੇ ਨਾਮ ਜਪੇਂਗਾ ? ਇਹੋ ਜਿਹੀ ਹਾਲਤ ਵਿਚ ਨਾਮ ਨਹੀਂ ਜਪਿਆ ਜਾਣਾ।

ਹੇ ਪ੍ਰਭੂ! ਤੇਰੇ ਚਰਨਾਂ ਵਿੱਚ ਬੇਨਤੀ ਹੈ, ਤੁਸੀਂ ਕ੍ਰਿਪਾ ਕਰਕੇ ਆਪਣੇ ਸੇਵਕਾਂ ਨੂੰ ਇਨ੍ਹਾਂ ਦੁੱਖਾਂ ਤੋਂ ਛੁਟਕਾਰਾ ਦੁਆ ਸਕਦੇ ਹੋ। ਹੇ ਪ੍ਰਭੂ! ਬੁਢੇਪੇ ਵਿੱਚ ਸਿਰ ਪੀੜ, ਸਰੀਰ

ਵਿੱਚ ਸੜਨ, ਕਲੇਜੇ ਵਿੱਚ ਦਰਦ ਹੋਣ ਲੱਗ ਜਾਂਦੀ ਹੈ। ਆਪ ਤੋਂ ਬਿਨਾਂ ਇਸ ਹਾਲਤ 'ਚੋਂ ਹੋਰ ਕੋਈ ਛੁਟਕਾਰਾ ਨਹੀਂ ਦੁਆ ਸਕਦਾ ਕਿਉਂਕਿ ਸੰਸਾਰ ਵਿੱਚ ਬੁਢੇਪੇ ਦੇ ਰੋਗ ਤੋਂ ਬਚਣ ਦੀ ਕੋਈ ਦੁਆਈ ਨਹੀਂ ਹੈ। ਹੇ ਹਰੀ ਪ੍ਰਮਾਤਮਾ! ਆਪ ਜੀ ਦਾ ਪਵਿੱਤਰ ਨਾਮ ਹੀ ਸਾਰਿਆਂ ਰੋਗਾਂ ਦਾ ਦਾਰੂ ਹੈ। ਨਾਮ ਦਾ ਪੱਲਾ ਫੜਕੇ ਹੀ ਮੈਂ ਮੁਕਤੀ ਦੇ ਦਰਵਾਜ਼ੇ ਵਿਚੋਂ ਲੰਘ ਜਾਵਾਂਗਾ। ਆਪ ਦਾ ਫੁਰਮਾਨ ਹੈ :-

**ਰਾਗੁ ਸੋਰਠਿ ਬਾਣੀ ਭਗਤ ਭੀਖਨ ॥**

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧ ॥**
**ਰਾਮ ਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥੧ ॥ ਰਹਾਉ ॥**
**ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥**
**ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥੨ ॥**
**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥**
**ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥੩ ॥੧ ॥**

*ਪੰਨਾ ੬੫੯*

ਅੰਤ ਆਪ ਜੀ "**ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ**" ਦਾ ਹੋਕਾ ਦਿੰਦੇ, ਆਪ ਜਪਦੇ ਅਤੇ ਹੋਰਾਂ ਨੂੰ ਜਪਾਉਂਦੇ 1573 ਈਸਵੀ ਨੂੰ ਇਸ ਸੰਸਾਰ ਤੋਂ ਪੰਜ ਭੂਤਕ ਸਰੀਰ ਦਾ ਤਿਆਗ ਕਰਕੇ ਪ੍ਰਭੂ ਚਰਨਾਂ ਦੇ ਵਾਸੀ ਬਣ ਗਏ। ਉਨ੍ਹਾਂ ਦੀ ਪਵਿੱਤਰ ਆਤਮਾ ਦੀ ਸੱਦ ਅੱਜ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੂੰਜ ਰਹੀ ਹੈ ਤੇ ਗੂੰਜਦੀ ਰਹੇਗੀ।

□□□

# ਭਗਤ ਸਧਨਾ ਜੀ

## <u>ਜੀਵਨ ਬਿਓਰਾ</u>

| | | |
|---|---|---|
| ਨਾਂ | : | ਸ੍ਰੀ ਸਧਨਾ ਜੀ |
| ਜਨਮ | : | 1180 ਈ. |
| ਜਨਮ ਸਥਾਨ | : | ਪਿੰਡ ਸਹਿਵਾਲ (ਹੈਦਰਾਬਾਦ ਸਿੰਧ) |
| ਪਿਤਾ ਜੀ | : | |
| ਮਾਤਾ ਜੀ | : | ਪ੍ਰਵਾਰਿਕ ਵੇਰਵਾ ਉਪਲੱਬਧ ਨਹੀਂ |
| ਸਮਕਾਲੀ ਭਗਤ | : | ਭਗਤ ਨਾਮ ਦੇਵ ਜੀ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | : | ਬਿਲਾਵਲ ਰਾਗੁ ਵਿੱਚ ਇਕੋ ਸ਼ਬਦ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੮੫੮ 'ਤੇ ਦਰਜ ਹੈ। |
| ਅਕਾਲ ਚਲਾਣਾ ਸਥਾਨ | : | ਸਰਹਿੰਦ[1] ਵਿੱਚ |
| ਮੁੱਖ ਉਪਦੇਸ਼ | : | ਮਾਣ, ਤਾਣ, ਹਉ ਹੰਗਤਾ ਦਾ ਤਿਆਗ ਕਰਕੇ ਹੀ ਪ੍ਰਭੂ ਵਿੱਚ ਸਮਾਈ ਪ੍ਰਾਪਤ ਕੀਤੀ ਜਾ ਸਕਦੀ |

*੧. ਸਰਹਿੰਦ ਵਿਖੇ ਬਾਬਾ ਸਧਨਾ ਜੀ ਦੀ ਮਸੀਤ ਹੈ। ਜਿਸ ਦੀ ਦੇਖ-ਭਾਲ ਪੰਜਾਬ ਸਰਕਾਰ ਵੱਲੋਂ ਕੀਤੀ ਜਾਂਦੀ ਹੈ। ਉਸ ਮਸੀਤ ਦਾ ਪਿਛੋਕੜ ਦੱਸਦਿਆਂ ਕਹਿੰਦੇ ਹਨ ਕਿ ਭਗਤ ਜੀ ਆਪਣੇ ਕਾਰੋਬਾਰ ਹਿੱਤ ਸਿੰਧ ਤੋਂ ਇਥੇ ਸਰਹਿੰਦ ਆ ਟਿੱਕੇ ਸਨ। ਇਸ ਅਸਥਾਨ 'ਤੇ ਹੀ ਆਪ ਦੀ ਰਿਹਾਇਸ਼ ਸੀ, ਇਥੇ ਹੀ ਆਪ ਮਾਸ ਵੇਚਣ ਦਾ ਕਿੱਤਾ ਕਰਦੇ ਸਨ। ਇਸ ਅਸਥਾਨ 'ਤੇ ਹੀ ਆਪ ਜੀ ਨੂੰ ਗਿਆਨ ਪਰਾਪਤ ਹੋਇਆ ਸੀ। ਉਹ ਹੀ ਆਪ ਦੀ ਆਖਰੀ ਨਿਸ਼ਾਨੀ ਹੈ।*

ਹੈ। ਜਿੰਨਾ ਚਿਰ ਮਨੁੱਖ ਪੁਕਾਰ ਕੇ ਇਹ ਨਹੀਂ ਕਹਿੰਦਾ, *"ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ।। ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥"* ਉਨਾਂ ਚਿਰ ਗੱਲ ਨਹੀਂ ਬਣਦੀ।

❑❑❑

# ਭਗਤ ਸਧਨਾ ਜੀ

ਸਧਨਾ ਜੀ ਦਾ ਜਨਮ ਮੁਸਲਮਾਨ ਧਰਮ ਨਾਲ ਸਬੰਧਤ ਫਿਰਕੇ ਵਿੱਚ ਤਕਰੀਬਨ 1180 ਈ. ਨੂੰ ਇਲਾਕਾ ਸਿੰਧ ਹੈਦਰਾਬਾਦ ਦੇ ਪਿੰਡ ਸਹਿਵਾਲ ਵਿਚ ਹੋਇਆ। ਆਪ ਦੇ ਪਿਤਾ ਜੱਦੀ ਪੁਸ਼ਤੀ ਕਸਾਈਪੁਣੇ ਦਾ ਕਿੱਤਾ ਕਰ ਮਾਸ ਵੇਚ ਕੇ ਗੁਜ਼ਾਰਾ ਕਰਦੇ ਸਨ। ਸਧਨਾ ਜੀ ਦੀ ਬਿਰਤੀ ਜਨਮ ਤੋਂ ਹੀ ਧਾਰਮਿਕ ਸੰਸਕਾਰਾਂ ਵਾਲੀ ਸੀ, ਪਰ ਘਰੋਗੀ ਸੰਸਕਾਰਾਂ ਅਧੀਨ ਆਪ ਜੀਵਾਂ ਨੂੰ ਮਾਰ ਕੇ ਮਾਸ ਵੇਚਣ ਵਾਲੇ ਇਸ ਧੰਦੇ ਵਿਚ ਪ੍ਰਵਿਰਤ ਹੋ, ਆਪਣੀ ਰੋਜ਼ੀ ਰੋਟੀ ਕਮਾਉਣ ਲੱਗੇ।

ਆਤਮਿਕ ਭੁੱਖ ਨੂੰ ਪੂਰਾ ਕਰਨ ਵਾਸਤੇ ਆਪ ਜੀ ਨੂੰ ਇਕ ਪੂਰਨ ਮਹਾਤਮਾ ਨੇ ਪ੍ਰਭੂ ਭਗਤੀ ਵੱਲ ਪ੍ਰੇਰਿਆ। ਆਪ ਜੀ ਪ੍ਰਥਾਇ ਕਈ ਸਾਖੀਆਂ ਪ੍ਰਚਲਤ ਹਨ, ਕਿ ਸਧਨਾ ਜੀ ਜਿਸ ਸਾਲਗਰਾਮ ਦੀ ਪੂਜਾ ਕਰਦੇ ਸਨ, ਉਸੇ ਸਾਲਗਰਾਮ ਨੂੰ ਵੱਟਾ ਬਣਾ ਕੇ, ਆਪ ਗਾਹਕਾਂ ਨੂੰ ਮਾਸ ਜੋਖ ਕੇ ਦੇ ਦਿੰਦੇ ਸਨ। ਆਪ ਦੀ ਇਸ ਕਿਰਿਆ ਨੂੰ ਵੇਖ ਕੇ ਬ੍ਰਾਹਮਣ ਲੋਕ ਬਹੁਤ ਚਿੜ੍ਹਦੇ ਸਨ। ਕਈ ਵਾਰੀ ਰਾਜੇ ਪਾਸ ਵੀ ਸ਼ਿਕਾਇਤ ਕੀਤੀ, ਕਿ ਸਧਨਾ ਸਾਡੇ ਪੂਜਣ ਜੋਗ ਸਾਲਗਰਾਮ ਨੂੰ ਵੱਟਾ ਬਣਾ ਕੇ ਉਸ ਨਾਲ ਮਾਸ ਜੋਖਦਾ ਹੈ।

ਮੁਸਲਮਾਨ ਵੀ ਅਕਸਰ ਇਹ ਕਹਿ ਕੇ ਸ਼ਿਕਾਇਤ ਕਰਦੇ ਸਨ, ਕਿ ਸਧਨਾ ਮੁਸਲਮਾਨ ਹੋ ਕੇ ਸਾਲਗਰਾਮ ਦੀ ਪੂਜਾ ਕਰਦਾ ਹੈ, ਜਿਸ ਕਰਕੇ ਇਹ ਕਾਫਰ ਹੈ। ਦੋਵਾਂ ਦੀਆਂ ਸ਼ਿਕਾਇਤਾਂ ਦਾ ਨਿਪਟਾਰਾ ਕਰਨ ਵਾਸਤੇ ਰਾਜੇ ਨੇ ਸਧਨਾ ਜੀ ਨੂੰ ਆਪਣੇ ਦਰਬਾਰ ਵਿੱਚ ਤਲਬ ਕੀਤਾ। ਸਧਨਾ ਜੀ ਨੇ ਬੜੀ ਨਿਮਰਤਾ ਨਾਲ ਰਾਜੇ ਨੂੰ ਸੰਤੁਸ਼ਟ ਕਰਨ ਦਾ ਯਤਨ ਕੀਤਾ ਪਰ ਸਧਨਾ ਜੀ ਨੂੰ ਇਨਸਾਫ ਨਾ ਮਿਲਿਆ।

ਰਾਜੇ ਨੇ ਸਧਨਾ ਜੀ ਨੂੰ ਚੱਲ ਰਹੀ ਕਿਲੇ ਦੀ ਉਸਾਰੀ ਅਧੀਨ ਦੀਵਾਰ ਵਿੱਚ ਚਿਣ ਕੇ ਮਾਰ ਦੇਣ ਦਾ ਹੁਕਮ ਦੇ ਦਿੱਤਾ। ਜਲਾਦਾਂ ਨੇ ਆਪ ਨੂੰ ਕੰਧ ਵਿੱਚ ਚਿਣਨਾ ਸ਼ੁਰੂ ਕਰ ਦਿੱਤਾ।

ਪ੍ਰਭੂ ਭਗਤ ਸਧਨਾ ਜੀ ਨੇ ਵੀ ਆਪਣੇ ਮਾਲਕ ਅੱਗੇ ਅਰਜ਼ੋਈਆਂ ਕਰਨੀਆਂ ਅਰੰਭ ਕਰ ਦਿੱਤੀਆਂ। ਹੇ ਪ੍ਰਭੂ ! ਇਕ ਰਾਜੇ ਦੀ ਲੜਕੀ ਨੂੰ ਪ੍ਰਾਪਤ ਕਰਨ ਵਾਸਤੇ, ਇੱਕ ਤਰਖਾਣਾਂ ਦੇ ਲੜਕੇ ਨੇ ਤੁਹਾਡਾ (ਵਿਸ਼ਨੂ ਜੀ ਦਾ) ਭੇਖ ਧਾਰਨ ਕੀਤਾ ਸੀ, ਜਿਸ ਦਾ ਪ੍ਰਜੋਜਨ ਨਿਰਾ ਕਾਮ ਵਾਸ਼ਨਾਂ ਅਤੇ ਸੁਆਰਥ ਸੀ, ਆਪ ਨੇ ਉਸ ਦੀ ਵੀ ਪੈਜ ਰੱਖੀ ਸੀ। ਹੇ ਪ੍ਰਭੂ ! ਜੇ ਤੁਸੀਂ ਇਹ ਕਹੋ, ਕਿ ਤੂੰ ਸਾਰੀ ਉਮਰ ਜੀਵ-ਹੱਤਿਆ ਕਰਕੇ ਪਾਪ ਕਰਮ ਕੀਤੇ ਹਨ, ਫਿਰ ਤੁਸੀਂ ਹੀ ਦੱਸੋ, ਤੁਹਾਡੀ ਸ਼ਰਨ ਵਿੱਚ ਆਉਣ ਦਾ ਕੀ ਲਾਭ ਹੋਇਆ ਅਤੇ ਤੁਹਾਡੇ ਵਿਚ ਜਗਤ ਗੁਰੂ ਦਾ ਕੀ ਗੁਣ ਹੋਇਆ, ਜੇ ਮੇਰੇ ਕੀਤੇ ਹੋਏ ਮਾੜੇ ਕਰਮ ਹੀ ਨਾਸ਼ ਨਹੀਂ ਹੋਣੇ ਕਿਉਂਕਿ ਤੁਹਾਡੀ ਇੱਕ ਮਿਹਰ ਦ੍ਰਿਸ਼ਟੀ ਨਾਲ ਕ੍ਰੋੜਾਂ ਜਨਮਾਂ ਦੇ ਪਾਪ ਕਰਮ ਨਸ਼ਟ ਹੋ ਜਾਂਦੇ ਹਨ। ਭਲਾ ਤੁਸੀਂ ਹੀ ਦੱਸੋ ! ਸ਼ੇਰ (ਪ੍ਰਭੂ ਦੀ) ਸ਼ਰਨ ਵਿਚ ਆਉਣ ਦਾ ਕੀ ਲਾਭ ਹੈ ? ਜੇ ਕਰਮਾਂ ਰੂਪੀ ਗਿੱਦੜਾਂ ਨੇ ਹੀ ਮੇਰਾ ਖਹਿੜਾ ਨਹੀਂ ਛੱਡਣਾ। ਹੇ ਪ੍ਰਭੂ ! ਇੱਕ ਪਾਣੀ ਦੀ ਬੂੰਦ ਵਾਸਤੇ ਦੁਖੀ ਹੋ ਕੇ ਪਪੀਹਾ ਵਿਰਲਾਪ ਕਰਦਾ ਹੈ। ਜੇ ਤੜਫਦੇ ਪਪੀਹੇ ਦੀ ਮੌਤ ਹੋ ਗਈ ਫਿਰ ਉਸ ਨੂੰ ਪਾਣੀ ਦਾ ਭਾਵੇਂ ਸਮੁੰਦਰ ਦੇ ਦਿਉ, ਉਸ ਮਰੇ ਹੋਏ ਪਪੀਹੇ ਦੇ ਕਿਸ ਕੰਮ ਹੈ। ਹੇ ਪ੍ਰਭੂ ! ਮੇਰੇ ਸਰੀਰ ਵਿਚੋਂ ਪ੍ਰਾਣ ਪੰਖੇਰੂ ਹੋਣ ਵਾਲੇ ਹਨ। ਮੈਂ ਕਿਵੇਂ ਧੀਰਜ ਕਰਾਂ, ਕ੍ਰਿਪਾ ਕਰੋ ਮੇਰੀ ਛੇਤੀ ਬਹੁੜੀ ਕਰੋ। ਜੇ ਮਨੁੱਖ ਪਾਣੀ ਵਿੱਚ ਡੁੱਬ ਕੇ ਮਰ ਜਾਵੇ, ਉਸ ਨੂੰ ਮਰਨ ਤੋਂ ਬਾਅਦ ਬੇੜੀ ਵਿੱਚ ਚੜ੍ਹਾ ਦਿਉ, ਮਰੇ ਹੋਏ ਦੇ ਬੇੜੀ ਕਿਸ ਕੰਮ ਹੈ। ਹੇ ਪ੍ਰਭੂ ! ਮੈਂ ਕੁਝ ਵੀ ਨਹੀਂ ਹਾਂ, ਨਾ ਹੀ ਮੇਰਾ ਕੋਈ ਓਟ ਅਤੇ ਆਸਰਾ ਹੈ। ਹੁਣ ਇਸ ਸਮੇਂ ਮੇਰੀ ਲੱਜਿਆ ਰੱਖੋ, ਮੈਂ ਆਪ ਜੀ ਦਾ ਦਾਸ ਹਾਂ ਜੀ:-

**ਰਾਗੁ ਬਿਲਾਵਲੁ ਸਧਨਾ ਜੀ ॥**

**ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥**
**ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥**

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥ ਰਹਾਉ ॥**
**ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ ॥**
**ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥੨॥**
**ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥**
**ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥੩॥**
**ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥**
**ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥੧॥**

*ਪੰਨਾ ੮੫੮*

ਨਿਮਰਤਾ ਵਿਚ ਆ ਕੇ ਜਦੋਂ ਸਧਨਾ ਜੀ ਨੇ ਪਿਆਰ ਭਿੱਜੀਆਂ ਬੇਨਤੀਆਂ ਆਪਣੇ ਸੁਆਮੀ ਪ੍ਰਭੂ ਦੇ ਚਰਨਾਂ ਵਿਚ ਕੀਤੀਆਂ। ਪਤਿਤ ਪਾਵਨ ਪ੍ਰਮੇਸ਼ਰ ਨੇ ਆਪਣੇ ਬਿਰਦ ਦੀ ਲਾਜ ਪਾਲ ਕੇ ਆਪਣੇ ਭਗਤ ਦੀ ਰੱਖਿਆ ਕੀਤੀ। ਕੰਧ ਡਿੱਗ ਪਈ, ਸਧਨਾ ਜੀ ਸਹੀ ਸਲਾਮਤ ਬੱਚ ਨਿਕਲੇ। ਰਾਜੇ ਨੇ ਭਗਤ ਰੱਖਿਆ ਦਾ ਅਸਚਰਜ ਕੌਤਕ ਵੇਖ ਕੇ ਭਗਤ ਸਧਨੇ ਜੀ ਨੂੰ ਮੁਆਫ਼ ਕਰ ਦਿੱਤਾ।

ਸਧਨਾ ਜੀ ਵੀ ਪ੍ਰਭੂ ਜੀ ਦਾ ਸ਼ੁਕਰਾਨਾ ਕਰਦੇ ਸੰਸਾਰ ਨਾਲੋਂ ਪ੍ਰੀਤ ਤੋੜ ਕੇ ਨਿਰੰਕਾਰ ਨਾਲ ਜੋੜਨ ਲਈ ਪ੍ਰੇਮਾ ਭਗਤੀ ਕਰਨ ਹਿੱਤ ਜੰਗਲ ਵੱਲ ਚਲੇ ਗਏ। ਤੀਰਥ ਯਾਤਰਾ ਕਰਨ ਜਾਂਦੇ ਸਮੇਂ ਸਧਨਾ ਜੀ ਨੂੰ ਭੁੱਖ ਲੱਗੀ। ਆਪ ਇੱਕ ਨਗਰ ਵਿੱਚ ਗਏ। ਜਿਸ ਘਰ ਵਿੱਚ ਆਪ ਪ੍ਰਸ਼ਾਦਾ ਮੰਗਣ ਵਾਸਤੇ ਗਏ, ਉਹ ਔਰਤ ਸਧਨਾ ਜੀ ਦਾ ਸੁੰਦਰ ਸਡੌਲ ਸਰੀਰ ਵੇਖ ਕੇ ਮੰਦ ਵਾਸ਼ਨਾ ਧਾਰ ਬੈਠੀ। ਉਸ ਨੇ ਆਪ ਜੀ ਨੂੰ ਬੜੇ ਪ੍ਰੇਮ ਨਾਲ ਪ੍ਰਸ਼ਾਦਾ ਛਕਾਇਆ ਅਤੇ ਨਾਲ ਹੀ ਆਪਣੀ ਮਨੋਭਾਵਨਾ ਪ੍ਰਗਟ ਕੀਤੀ। ਪ੍ਰਭੂ ਭਗਤ ਸਧਨਾ ਜੀ ਨੇ ਉਸ ਦੀ ਮੰਦ ਭਾਵਨਾ ਨੂੰ ਠੁਕਰਾ ਦਿੱਤਾ। ਉਸ ਔਰਤ ਨੇ ਭਗਤ ਜੀ ਦੇ ਮਨ ਦੀ ਪਵਿੱਤਰਤਾ ਨੂੰ ਨਾ ਸਮਝਦੇ ਹੋਏ ਪ੍ਰਤੀਤ ਕੀਤਾ ਕਿ ਸ਼ਾਇਦ ਇਹ ਮੇਰੇ ਪਤੀ ਜੋ ਘਰ ਵਿੱਚ ਸੁੱਤੇ ਪਏ ਹਨ ਨੂੰ ਵੇਖ ਕੇ ਮੈਨੂੰ ਟਾਲਮ-ਟੋਲ ਕਰਦਾ ਹੈ।

ਕਾਮ ਵਾਸ਼ਨਾ ਵਿੱਚ ਮਸਤ ਇਸਤਰੀ ਨੇ ਆਪਣੇ ਪਤੀ ਦਾ ਸਿਰ ਵੱਢ ਦਿੱਤਾ

ਤੇ ਭਗਤ ਜੀ ਨੂੰ ਨਿਸ਼ਚਿੰਤ ਹੋ ਕੇ ਆਪਣੀ ਮੰਦ ਵਾਸ਼ਨਾ ਪੂਰੀ ਕਰਨ ਲਈ ਕਿਹਾ। ਭਗਤ ਜੀ ਨੇ ਉਸ ਬਦਚਲਨ ਔਰਤ ਦਾ ਇਹ ਕਾਰਾ ਵੇਖ ਕੇ ਬਹੁਤ ਬੁਰਾ ਮਨਾਇਆ ਅਤੇ ਆਪ ਉਸ ਨੂੰ ਬਦਅਸੀਸਾਂ ਦਿੰਦੇ ਤੁਰਨ ਲੱਗੇ ਹੀ ਸਨ ਕਿ ਉਸ ਔਰਤ ਨੇ ਰੌਲਾ ਪਾ ਕੇ ਸਧਨਾ ਜੀ ਨੂੰ ਪਕੜਾ ਦਿੱਤਾ ਤੇ ਉਲਟਾ ਭਗਤ ਜੀ ਉੱਤੇ ਦੋਸ਼ ਮੜ੍ਹ ਦਿੱਤਾ ਕਿ ਇਸ ਨੇ ਮੇਰੇ ਰੂਪ 'ਤੇ ਮੋਹਿਤ ਹੋ ਕੇ ਮੇਰੇ ਪਤੀ ਨੂੰ ਮਾਰ ਦਿੱਤਾ ਹੈ। ਸਭ ਲੋਕਾਂ ਨੇ ਕੋਰੇ ਝੂਠ ਨੂੰ ਸੱਚ ਮੰਨ ਲਿਆ। ਰਾਜੇ ਨੇ ਭਗਤ ਜੀ ਦੇ ਹੱਥ ਵੱਢ ਦੇਣ ਦੀ ਸਜ਼ਾ ਦਿੱਤੀ ਪਰ ਕੁਝ ਸਮੇਂ ਬਾਅਦ ਪ੍ਰਭੂ ਮਿਹਰ ਨਾਲ ਮੁੜ ਹੱਥ ਸਾਬਤ ਹੋ ਗਏ। ਸਤਿਗੁਰੂ ਜੀ ਦਾ ਗੁਰਬਾਣੀ ਵਿਚ ਫੁਰਮਾਨ ਹੈ :-

**ਭਗਤ ਜਨਾ ਕੀ ਹਰਿ ਜੀਉ ਰਾਖੈ ਜੁਗਿ ਜੁਗਿ ਰਖਦਾ ਆਇਆ ਰਾਮ ॥**

*ਰਾਗੁ ਸੂਹੀ ਮ: ੩, ਪੰਨਾ ੭੬੮*

ਭਗਤ ਸਧਨਾ ਜੀ ਪ੍ਰਮੇਸ਼ਰ ਜੀ ਦੇ ਅਸਚਰਜ ਕੌਤਕ ਵੇਖਦੇ ਪ੍ਰਭੂ ਪ੍ਰਾਇਣ ਹੁੰਦੇ, ਸਤਿ ਧਰਮ ਦਾ ਉਪਦੇਸ਼ ਲੋਕਾਈ ਨੂੰ ਬਖਸ਼ਦੇ ਇਸ ਸੰਸਾਰ ਚੋਂ ਪੰਜ ਭੂਤਕ ਸਰੀਰ ਤਿਆਗ ਕੇ ਪ੍ਰਭੂ ਦੇਸ਼ ਨੂੰ ਕੂਚ ਕਰ ਗਏ। ਸਰਹਿੰਦ (ਪੰਜਾਬ) ਵਿੱਚ ਭਗਤ ਜੀ ਦਾ ਅੰਤਿਮ ਦੇਹੁਰਾ ਸੁਸ਼ੋਭਤ ਹੈ। ਦੇਹੁਰੇ ਵਲ ਤਾਂ ਸ਼ਾਇਦ ਕੋਈ ਵਿਰਲਾ ਹੀ ਸਿਜਦਾ ਕਰਨ ਜਾਂਦਾ ਹੋਵੇਗਾ ਪਰ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਹਰ ਸਮੇਂ ਹਰ ਥਾਂ ਤੇ, ਆਪ ਦੇ ਇਲਾਹੀ ਫੁਰਮਾਨ ਨੂੰ ਜੁਹਾਰਾਂ ਹੋ ਰਹੀਆਂ ਹਨ ਤੇ ਹੁੰਦੀਆਂ ਰਹਿਣਗੀਆਂ :-

**ਬੇਣਿ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ ॥**

*ਭਾਈ ਗੁਰਦਾਸ ਜੀ ਵਾਰ ੨੩, ਪਉੜੀ ੧੫*

□□□

# ਭਗਤ ਪੀਪਾ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਪੀਪਾ ਜੀ |
| ਜਨਮ | : | 1426 ਈ: |
| ਪਿਤਾ ਜੀ | : | ਵੇਰਵਾ ਉਪਲੱਬਧ ਨਹੀਂ ਹੈ। |
| ਮਾਤਾ ਜੀ | : | |
| ਸੁਪਤਨੀ | : | ਸੀਤਾ ਜੀ |
| ਜਨਮ ਅਸਥਾਨ | : | ਗਗਰੌਨ ਪਿੰਡ ਪਾਟਨ (ਨਜ਼ਦੀਕ ਕੋਟਾ ਰਾਜਸਥਾਨ) |
| ਭਗਤੀ ਅਸਥਾਨ | : | ਪਾਟਨ (ਨਜ਼ਦੀਕ ਜੋਧਪੁਰ) |
| ਗੁਰੂ ਦੀਖਿਆ | : | ਸੁਆਮੀ ਰਾਮਾ ਨੰਦ ਜੀ ਪਾਸੋਂ |
| ਕਿੱਤਾ | : | ਰਾਜ ਪ੍ਰਬੰਧ ਚਲਾਉਣਾ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | : | ਇੱਕ ਸ਼ਬਦ (ਪੰਨਾ ੬੯੫) |
| ਹੋਰ ਰਚਨਾ | : | ਬਾਣੀ ਸ੍ਰੀ ਪੀਪਾ ਜੀ, ਸਰਬ ਗੁੱਟਕਾ |
| ਯਾਦਗਾਰ | : | ਦਵਾਰਕਾ ਵਿਚ ਪੀਪਾ ਵੱਟ ਮੱਠ |
| ਪ੍ਰਲੋਕ ਗਵਨ | : | 1562 ਈ. |
| ਕੁੱਲ ਉਮਰ | : | 136 ਸਾਲ |

ਮੁੱਖ ਉਪਦੇਸ਼ : ਜੋ ਬ੍ਰਹਿਮੰਡ ਦਾ ਮਾਲਕ ਪ੍ਰਭੂ ਹੈ, ਉਹ ਕਿਸੇ ਜੰਗਲ, ਪਹਾੜ ਜਾਂ ਮੰਦਰਾਂ ਵਿੱਚ ਨਹੀਂ ਹੈ। ਉਹ ਪ੍ਰਮਾਤਮਾ ਆਪਣੇ ਬਣਾਏ ਹੋਏ ਸਰੀਰ ਰੂਪੀ ਮੰਦਿਰ ਦੇ ਅੰਦਰ ਨਿਵਾਸ ਕਰਦਾ ਹੈ। ਪ੍ਰਾਪਤੀ ਸਤਿਗੁਰੂ ਦੀ ਮਿਹਰ ਨਾਲ ਅਤੇ ਉਸ ਨੂੰ ਆਪਣੇ ਅੰਦਰੋਂ ਖੋਜਣ ਨਾਲ ਹੁੰਦੀ ਹੈ।

❑❑❑

# ਭਗਤ ਪੀਪਾ ਜੀ

ਸਾਡਾ ਜੀਵਨ ਦੋ ਚੀਜ਼ਾਂ ਦੇ ਸੁਮੇਲ ਨਾਲ ਚੱਲ ਰਿਹਾ ਹੈ-ਇਕ ਹੈ ਸਾਡਾ ਸਰੀਰ, ਦੂਸਰਾ ਹੈ ਸਰੀਰ ਨੂੰ ਚਲਾਉਣ ਵਾਲੀ ਸਾਡੀ ਆਤਮਾ। ਸਰੀਰ ਦੀਆਂ ਸਾਰੀਆਂ ਲੋੜਾਂ ਪੂਰੀਆਂ ਹੋਣ ਉਪਰੰਤ ਵੀ ਆਦਮੀ ਅਤ੍ਰਿਪਤੀ ਮਹਿਸੂਸ ਕਰਦਾ ਹੈ। ਸੰਸਾਰ ਦਾ ਧਨ, ਪਦਾਰਥ, ਸੰਪਦਾ, ਰਾਜ-ਭਾਗ, ਹੁਕਮ ਹਾਸਲ, ਸੁੱਖ ਅਰਾਮ, ਮਾਣ ਵਡਿਆਈ ਤੇ ਹੋਰ ਸਾਰੇ ਪਦਾਰਥ ਪ੍ਰਾਪਤ ਕਰਨ ਉਪਰੰਤ ਵੀ ਮਨੁੱਖ ਦੁਖੀ ਤੇ ਦਿਲਗੀਰ ਹੀ ਰਹਿੰਦਾ ਹੈ।

ਸੰਸਾਰ ਵਿਚ ਸਭ ਤੋਂ ਵੱਡਾ ਰਾਜ-ਭਾਗ ਹੀ ਹੈ। ਜੇ ਮਨੁੱਖ ਰਾਜ-ਭਾਗ, ਹੁਕਮ ਹਾਸਲ, ਸੁੱਖ-ਅਰਾਮ ਪ੍ਰਾਪਤ ਕਰਕੇ ਵੀ ਸੁਖੀ ਨਾ ਹੋਵੇ ਫਿਰ ਸੋਚਣ ਦੀ ਲੋੜ ਹੈ ? ਪਰ ਮਾਇਆ ਦਾ ਪ੍ਰਭਾਵ ਐਸਾ ਹੈ, ਕਿ ਮਨੁੱਖ ਸਦੀਵੀ ਸੁੱਖ ਸ਼ਾਂਤੀ ਪ੍ਰਤੀ ਸੋਚਣ ਦਾ, ਜਾਂ ਸਦੀਵੀ ਸੁੱਖ ਦੀ ਪ੍ਰਾਪਤੀ ਦਾ ਰਸਤਾ ਢੂੰਡਣ ਦੀ ਥਾਂ, ਸੰਸਾਰ ਦੇ ਪਦਾਰਥਾਂ ਵਿਚੋਂ ਹੀ ਸੁੱਖ ਢੂੰਡਣ ਲਈ ਟੱਕਰਾਂ ਮਾਰਦਾ ਰਹਿੰਦਾ ਹੈ। ਪਰ ਵਡਭਾਗੀ ਹਨ ਉਹ ਗੁਰੂ ਪਿਆਰੇ ਜਿਹੜੇ ਸੰਸਾਰਿਕ ਪਦਾਰਥਾਂ ਦੀ ਪ੍ਰਾਪਤੀ ਵਿਚੋਂ ਸੁੱਖ ਨਾ ਮਿਲਣ ਉਪਰੰਤ ਸਦੀਵੀ ਸ਼ਾਂਤੀ ਅਤੇ ਸੁੱਖ ਦੀ ਪ੍ਰਾਪਤੀ ਲਈ ਸੰਸਾਰ ਦੇ ਸੁੱਖ ਅਰਾਮ, ਰਾਜ-ਭਾਗ, ਧਨ-ਸੰਪਦਾ ਨੂੰ ਪਿੱਠ ਦੇ ਕੇ ਕਿਸੇ ਉਚੇਰੇ ਸਦੀਵੀ ਸੁੱਖ ਦੀ ਭਾਲ ਕਰਨ ਲਈ ਤੱਤਪਰ ਹੋ ਜਾਂਦੇ ਹਨ।

ਐਸੇ ਹੀ ਹੋਏ ਹਨ, ਗਗਰੌਨ ਦੇ ਰਾਜ ਭਾਗ ਦੇ ਮਾਲਕ ਭਗਤ ਪੀਪਾ ਜੀ। ਆਪ ਜੀ ਦਾ ਜਨਮ ਨਗਰ ਪਾਟਨ (ਨਜ਼ਦੀਕ ਕੋਟਾ ਰਾਜਸਥਾਨ) ਵਿਖੇ 1426 ਈ. ਨੂੰ ਰਾਜਪੂਤ ਵੰਸ਼ ਵਿੱਚ ਸ਼ਾਹੀ ਘਰਾਣੇ ਵਿਚ ਹੋਇਆ।

ਰਾਜ ਘਰਾਣੇ ਵਿੱਚ ਜਨਮ ਹੋਣ ਕਾਰਨ ਦੁਨਿਆਵੀ ਕਿਸੇ ਵੀ ਪਦਾਰਥ ਦੀ ਕਮੀ ਨਹੀਂ ਸੀ। ਸੰਸਾਰਿਕ ਸੁੱਖ ਦੇ ਨਾਲ-ਨਾਲ ਰਾਜ-ਲੀਲ੍ਹਾ, ਐਸ਼ੋ-ਇਸ਼ਰਤ ਦੀ ਵੀ ਕੋਈ ਕਮੀ ਨਹੀਂ ਸੀ। ਆਪ ਦੇ ਪਾਸ ਬਾਰਾਂ ਸੁੰਦਰ ਰਾਣੀਆਂ ਸਨ। ਇਹ ਸਾਰਾ ਸੰਸਾਰਿਕ ਸੁੱਖ-ਅਰਾਮ ਪ੍ਰਾਪਤ ਹੋਣ ਉਪਰੰਤ ਵੀ ਆਪ ਦੀ ਆਤਮਾਂ ਦਿਲਗੀਰ ਰਹਿੰਦੀ ਸੀ। ਮਾਨਸਿਕ ਦਿਲਗੀਰੀ ਤੋਂ ਛੁਟਕਾਰੇ ਅਤੇ ਸ਼ਾਂਤੀ ਦੀ ਪ੍ਰਾਪਤੀ ਲਈ ਆਪ ਨੇ ਦੁਰਗਾ ਦੀ ਪੂਜਾ ਸ਼ੁਰੂ ਕਰ ਦਿੱਤੀ ਪਰ ਪ੍ਰਭੂ ਕਿਰਤ ਦੁਰਗਾ ਭਵਾਨੀ ਦੀ ਪੂਜਾ-ਅਰਚਾ ਵੀ ਆਪ ਦੀ ਆਤਮਿਕ ਤ੍ਰਿਪਤੀ ਨ ਕਰ ਸਕੀ।

ਇੱਕ ਦਿਨ ਆਪ ਦੇ ਸ਼ਹਿਰ ਵਿਖੇ ਵੈਸ਼ਨਵ ਮਹਾਤਮਾ ਦੀ ਮੰਡਲੀ ਆਈ। ਉਨ੍ਹਾਂ ਨੇ ਬੜੇ ਪਿਆਰ ਅਤੇ ਵਜਦ ਵਿੱਚ ਪ੍ਰਭੂ ਭਗਤੀ ਦੇ ਸੋਹਲੇ ਗਾਏ। ਪ੍ਰਭੂ ਭਗਤਾਂ ਦੇ ਸੁੰਦਰ ਭਜਨਾਂ ਨੂੰ ਸੁਣ ਕੇ ਆਪ ਨੂੰ ਕੁਝ ਠੰਢ ਜਿਹੀ ਮਹਿਸੂਸ ਹੋਈ। ਉਨ੍ਹਾਂ ਤੋਂ ਪੁੱਛਣ 'ਤੇ ਕਿ ਤੁਹਾਨੂੰ ਇਹ ਚੇਟਕ ਕਿਸ ਨੇ ਲਾਈ ਹੈ ? ਉਨ੍ਹਾਂ ਮਹਾਤਮਾ ਨੇ ਰਾਮਾਨੰਦ ਜੀ ਦੀ, ਜੋ ਉਸ ਵੇਲੇ ਪੂਰਨ ਮਹਾਂਪੁਰਖ ਸਨ, ਦੀ ਦੱਸ ਪਾਈ।

ਆਪ ਜੀ ਨੇ ਆਪਣੇ ਮਨ ਵਿਚ ਰਾਮਾ ਨੰਦ ਜੀ ਨੂੰ ਗੁਰੂ ਧਾਰਨ ਦਾ ਮਨ ਬਣਾ ਲਿਆ। ਭਗਤ ਰਾਮਾ ਨੰਦ ਜੀ ਦਾ ਥਾਂ-ਟਿਕਾਣਾ ਪੁੱਛ ਕੇ ਆਪ ਜੀ ਰਾਣੀਆਂ, ਅਹਿਲਕਾਰਾਂ ਸਮੇਤ ਸ਼ਾਹੀ ਜਲ ਜਲੌ ਨਾਲ ਭਗਤ ਰਾਮਾ ਨੰਦ ਜੀ ਦੀ ਸ਼ਰਨ ਵਿੱਚ ਪੁੱਜੇ। ਸ਼ਾਹੀ ਪ੍ਰਭਾਵ ਵਿੱਚ ਆਪ ਨੂੰ ਆਉਂਦਾ ਤੱਕ ਕੇ ਭਗਤ ਰਾਮਾ ਨੰਦ ਜੀ ਨੇ ਆਪ ਨੂੰ ਮਿਲਣ ਤੋਂ ਨਾਂਹ ਕਰ ਦਿੱਤੀ ਤੇ ਸੇਵਕ ਰਾਹੀਂ ਆਖ ਭੇਜਿਆ ਕਿ ਪੀਪਾ ਜੀ ਨੂੰ ਕਹਿ ਦਿਉ ਕਿ ਜਿਸ ਦੇਸ਼ ਦਾ ਵਾਸੀ ਬਣਨ ਵਾਸਤੇ ਰਸਤਾ ਪੁੱਛਣ ਆਇਆ ਹੈਂ, ਉਥੇ ਤਾਂ ਮਨੁੱਖ ਦਾ ਸਰੀਰ ਵੀ ਨਹੀਂ ਜਾਂਦਾ। ਜਿਹੜਾ ਮਨੁੱਖ ਰਾਣੀਆਂ, ਅਹਿਲਕਾਰਾਂ ਅਤੇ ਸ਼ਾਹੀ ਜਲ-ਜਲੌ ਦਾ ਇਥੇ ਗਿਲਾਫ ਨਹੀਂ ਲਾਹ ਸਕਦਾ, ਉਹ ਪ੍ਰਭੂ ਦੀ ਦਰਗਾਹ ਵਿਚ ਕਿਵੇਂ ਪ੍ਰਵਾਨ ਹੋਵੇਗਾ। ਉਥੇ ਪ੍ਰਵਾਨਗੀ ਲਈ ਤਾਂ ਤਿਆਗ ਦੇ ਮਾਣ ਦਾ ਵੀ ਤਿਆਗ ਕਰਨਾ ਪੈਂਦਾ ਹੈ।

ਪੀਪਾ ਜੀ ਨੇ ਆਪਣੀ ਗਲਤੀ ਦਾ ਅਹਿਸਾਸ ਕੀਤਾ ਅਤੇ ਸਾਰੇ ਅਹਿਲਕਾਰ ਰਾਣੀਆਂ ਸਮੇਤ ਵਾਪਸ ਭੇਜ ਦਿੱਤੇ ਅਤੇ ਆਪ ਆਤਮਿਕ ਸ਼ਾਂਤੀ ਦੀ ਅਕਾਂਖਿਆ[1] ਲੈ ਕੇ ਰਾਮਾ ਨੰਦ ਜੀ ਦੇ ਡੇਰੇ ਪੁੱਜ ਗਏ। ਆਪ ਜੀ ਨੇ ਭਗਤ ਰਾਮਾ ਨੰਦ ਜੀ ਦੇ ਸੇਵਕ ਰਾਹੀਂ ਉਨ੍ਹਾਂ ਦੇ ਦਰਸ਼ਨ ਕਰਨ ਲਈ ਬੇਨਤੀ ਭੇਜੀ। ਰਾਮਾ ਨੰਦ ਜੀ ਨੇ ਆਪ ਜੀ ਦੀ ਪਰਖ ਕਰਨ ਵਾਸਤੇ ਹੁਕਮ ਕੀਤਾ ਅਜੇ ਜੱਗ ਚੱਲ ਰਿਹਾ ਹੈ। ਸਾਡੇ ਪਾਸ ਮਿਲਣ ਲਈ ਸਮਾਂ ਨਹੀਂ ਹੈ। ਆਪ ਜੀ ਰਾਮਾ ਨੰਦ ਜੀ ਦਾ ਹੁਕਮ ਸੁਣ ਕੇ ਅੱਖਾਂ ਮੀਟ ਕੇ ਉਥੇ ਹੀ ਖੜ੍ਹੇ ਰਹੇ। ਰਾਮਾ ਨੰਦ ਜੀ ਨੇ ਪੀਪਾ ਜੀ ਦੀ ਅੰਦਰਲੀ ਪਿਆਰ-ਭਾਵਨਾ ਅਤੇ ਪ੍ਰਭੂ ਪ੍ਰਾਪਤੀ ਦੀ ਜਗਿਆਸਾ ਵੇਖ ਕੇ ਆਪ ਜੀ ਨੂੰ ਆਪਣਾ ਸ਼ਿਸ਼ ਬਣਾਇਆ ਅਤੇ ਪ੍ਰਭੂ ਭਗਤੀ ਦਾ ਉਪਦੇਸ਼ ਦਿੱਤਾ। ਕੁਝ ਸਮਾਂ ਪੀਪਾ ਜੀ ਆਪਣੇ ਗੁਰਦੇਵ ਰਾਮਾ ਨੰਦ ਜੀ ਪਾਸ ਟਿਕੇ, ਉਪਰੰਤ ਹੁਕਮ ਮੰਨ ਕੇ ਆਪਣੇ ਸ਼ਹਿਰ ਗਗਰੌਨ ਆ ਗਏ।

ਆਪ ਜੀ ਹੁਣ ਰਾਜ-ਭਾਗ ਦੇ ਕੰਮਾਂ ਵਿਚ ਘੱਟ ਸਮਾਂ ਦਿੰਦੇ, ਦਿਨ-ਰਾਤ ਪ੍ਰਭੂ ਭਗਤੀ ਵਿੱਚ ਸਾਰਾ ਸਮਾਂ ਸਫਲਾ ਕਰਦੇ। ਨਾਮ-ਜਪ ਦੁਆਰਾ ਆਪ ਜੀ ਦੀ ਆਤਮਾਂ ਪ੍ਰਭੂ ਰੰਗਣ ਵਿੱਚ ਇੰਨੀ ਰੰਗੀ ਗਈ ਕਿ ਰਾਜ ਭਾਗ ਦੇ ਕਾਰਜ ਆਪ ਨੂੰ ਪ੍ਰਭੂ ਭਗਤੀ ਵਿੱਚ ਬਿਘਨਕਾਰੀ ਪ੍ਰਤੀਤ ਹੋਣ ਲੱਗੇ, ਜਿਸ ਸਦਕਾ ਆਪ ਜੀ ਨੇ ਆਪਣਾ ਰਾਜ-ਭਾਗ ਤਿਆਗ ਕੇ ਸਨਿਆਸ ਧਾਰਨ ਕਰ ਲਿਆ। ਆਪ ਦੀਆਂ ਰਾਣੀਆਂ ਵੀ ਨਾਲ ਚੱਲਣ ਲਈ ਤਿਆਰ ਹੋਈਆਂ। ਆਪ ਨੇ ਹੁਕਮ ਕੀਤਾ ਕਿ ਜੇ ਤੁਸੀਂ ਮੇਰੇ ਨਾਲ ਜਾਣਾ ਚਾਹੁੰਦੀਆਂ ਹੋ ਤਾਂ ਸ਼ਾਹੀ ਬਸਤਰ ਉਤਾਰ ਕੇ ਗਲਾਂ ਵਿੱਚ ਕਫਣੀਆਂ ਜਾਂ ਖਿੰਥਾਂ (ਗੋਦੜੀਆਂ) ਧਾਰਨ ਕਰ ਲਵੋ, ਪਰ ਰਾਣੀਆਂ ਨੇ ਇਸ ਸ਼ਰਤ ਨੂੰ ਸਵੀਕਾਰ ਨਾ ਕੀਤਾ। ਕੇਵਲ ਛੋਟੀ ਰਾਣੀ ਜਿਸ ਦਾ ਨਾਂ ਸੀਤਾ ਲਿਖਿਆ ਹੈ, ਉਸ ਨੇ ਆਪਣੇ ਪਤੀ ਦੇਵ ਦਾ ਹੁਕਮ ਮੰਨ ਕੇ ਖਿੰਥਾ ਧਾਰਨ ਕੀਤੀ ਅਤੇ ਆਪਣੇ ਪਤੀ ਦਾ ਸਾਰੀ ਆਯੂ ਸਾਥ ਨਿਭਾਇਆ।

ਆਪ ਜੀ ਦਰਿਆ ਤੋਂ ਦੂਰ ਇੱਕ ਝੌਂਪੜੀ ਬਣਾ ਕੇ ਰਹਿੰਦੇ ਅਤੇ ਪ੍ਰਭੂ ਭਗਤੀ

---

੧. *ਖਿੱਚ*

ਕਰਦੇ ਸਨ, ਜਿਵੇਂ ਕੋਈ ਵਿਦਿਆਰਥੀ ਸਕੂਲ ਵਿੱਚ ਪੜ੍ਹਨ ਲੱਗਦਾ ਹੈ। ਅਧਿਆਪਕ ਉਸ ਦਾ ਨਾਲ-ਨਾਲ ਹੀ ਇਮਤਿਹਾਨ ਲੈਣਾ ਵੀ ਅਰੰਭ ਕਰ ਦਿੰਦਾ ਹੈ ਤਾਂ ਜੋ ਉਸ ਨੂੰ ਸਮੇਂ ਨਾਲ ਡਿਗਰੀ ਦਾ ਸਰਟੀਫਿਕੇਟ ਮਿਲ ਸਕੇ। ਇਸੇ ਤਰ੍ਹਾਂ ਪ੍ਰਭੂ ਜੀ ਨੇ ਵੀ ਆਪਣੇ ਭਗਤਾਂ ਦਾ ਪਰਤਾਵਾ ਲੈਣ ਲਈ ਖੇਡ ਰਚੀ। ਜਿਸ ਰਸਤੇ ਆਪ ਜੀ ਆਪਣੀ ਰਾਣੀ ਸਮੇਤ ਦਰਿਆ 'ਤੇ ਇਸ਼ਨਾਨ ਕਰਨ ਜਾਂਦੇ ਸਨ, ਇੱਕ ਦਿਨ ਆਪ ਜੀ ਨੇ ਰਸਤੇ ਦੇ ਵਿਚਕਾਰ ਇੱਕ ਅਸ਼ਰਫੀਆਂ ਨਾਲ ਭਰੀ ਗਾਗਰ ਵੇਖੀ। ਆਪ ਜੀ ਨੇ ਇਹ ਕਹਿ ਕੇ ਉਸ ਰਸਤੇ ਦਾ ਸਦਾ ਲਈ ਤਿਆਗ ਕਰ ਦਿੱਤਾ ਕਿ ਇਹ ਰਸਤਾ ਵੀ ਅਜੇ ਮਾਇਆ ਨੇ ਮੱਲਿਆ ਹੋਇਆ ਹੈ।

ਪ੍ਰਭੂ ਭਜਨ ਦੇ ਪ੍ਰਤਾਪ ਸਦਕਾ ਆਪ ਜੀ ਦੀ ਮਹਿਮਾ ਦੂਰ-ਦੂਰ ਤੱਕ ਫੈਲ ਗਈ। ਇਕ-ਦੋ ਰਾਜਿਆਂ ਨੇ ਵੀ ਆਪ ਜੀ ਦੇ ਕੋਲੋਂ ਗੁਰੂ ਦੀਖਯਾ ਲੈ ਕੇ ਪ੍ਰਭੂ ਭਗਤੀ ਅਰੰਭ ਕਰ ਦਿੱਤੀ।

ਆਪ ਦੇ ਜਸ ਅਤੇ ਪ੍ਰਤਾਪ ਨੂੰ ਵੇਖ ਕੇ ਅਖੌਤੀ ਜਾਤ ਅਭਿਆਨੀ ਹਮੇਸ਼ਾਂ ਆਪ ਜੀ ਦੇ ਨਾਲ ਈਰਖਾਲੂ ਵਰਤਾਉ ਹੀ ਕਰਦੇ ਰਹੇ। ਸੰਗਤਾਂ ਤੇ ਸ਼ਰਧਾਲੂਆਂ ਦੀ ਆਵਾਜਾਈ ਬਹੁਤ ਵੱਧ ਗਈ। ਬੇਅੰਤ ਪਦਾਰਥ ਆਉਣੇ ਸ਼ੁਰੂ ਹੋ ਗਏ। ਆਪ ਜੀ ਹਮੇਸ਼ਾਂ ਸਮ ਬਿਰਤੀ ਵਿੱਚ ਵਿਚਰਦੇ ਸਨ। ਕੋਈ ਪਦਾਰਥ ਚੜ੍ਹਾ ਜਾਂਦਾ, ਕੋਈ ਲੈ ਜਾਂਦਾ, ਸੇਵਕਾਂ ਦੇ ਸ਼ਿਕਾਇਤ ਕਰਨ 'ਤੇ ਆਪ ਕਹਿੰਦੇ ਕਿ ਦੇਣ ਵਾਲਾ ਵੀ ਉਹ ਆਪ ਹੈ ਅਤੇ ਲਿਜਾਣ ਵਾਲਾ ਵੀ ਉਹ ਆਪ ਹੀ ਪ੍ਰਭੂ ਹੈ।

ਦਵਾਰਕਾ ਅੰਦਰ ਭਗਤ ਪੀਪਾ ਜੀ ਦੀ ਯਾਦ ਵਿੱਚ ਇੱਕ ਸੁੰਦਰ ਮੱਠ ਹੈ, ਜਿਸ ਨੂੰ ਪੀਪਾ ਵੱਟ ਕਿਹਾ ਜਾਂਦਾ ਹੈ। ਆਪ ਜੀ ਦੀ ਰਚੀ ਹੋਈ ਬਾਣੀ ਦੇ ਦੋ ਸੰਗ੍ਰਹਿ ਹੱਥ ਲਿਖਤ ਰੂਪ ਵਿਚ ਮੌਜੂਦ ਹਨ। ਇਕ ਦਾ ਨਾਉ 'ਬਾਣੀ ਸ੍ਰੀ ਪੀਪਾ ਜੀ' ਦੂਸਰਾ 'ਸਰਬ ਗੁਟਕਾ'[੧]

---

੧. ਐਨਸਾਈਕਲੋਪੀਡੀਆ ਆਫ ਸਿਖਇਜ਼ਮ 111 ਪੰਨਾ ੩੪੨

ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪ ਜੀ ਦਾ ਇਕੋ ਸ਼ਬਦ ਦਰਜ ਹੈ, ਜਿਸ ਵਿੱਚ ਆਪ ਜੀ ਨੇ ਪ੍ਰਭੂ ਦੇ ਵਸਣ ਦਾ ਅਸਲੀ ਸਥਾਨ ਅਤੇ ਪ੍ਰਮੇਸ਼ਰ ਨੂੰ ਪ੍ਰਾਪਤ ਕਰਨ ਦਾ ਢੰਗ-ਤਰੀਕਾ ਵਰਣਨ ਕੀਤਾ ਹੈ।

ਪ੍ਰਮਾਤਮਾ ਦੇ ਨਿਵਾਸ ਵਾਸਤੇ ਕੋਈ ਇੱਟਾਂ-ਸੀਮੈਂਟ ਦਾ ਮੰਦਰ ਨਹੀਂ ਹੈ, ਜਿੱਥੇ ਪ੍ਰਮਾਤਮਾ ਨਿਵਾਸ ਕਰਦਾ ਹੋਵੇ। ਇਹ ਸਰੀਰ ਹੀ ਪ੍ਰਭੂ ਦੇ ਰਹਿਣ ਵਾਲਾ ਸੁੰਦਰ ਮੰਦਰ ਹੈ। ਸਰੀਰ ਅੰਦਰ ਹੀ ਪ੍ਰਕਾਸ਼ ਸਰੂਪ ਹਰੀ ਪ੍ਰਮਾਤਮਾ ਵਸਦਾ ਹੈ। ਪ੍ਰਭੂ ਦੀ ਪ੍ਰਾਪਤੀ ਵਾਸਤੇ ਕੋਈ ਜੋਗੀਆਂ ਵਾਲਾ ਭੇਸ ਬਣਾਉਂਦਾ ਹੈ, ਕੋਈ ਤੀਰਥ ਯਾਤਰਾ ਕਰਦਾ ਹੈ, ਕੋਈ ਮੂਰਤੀਆਂ ਨੂੰ ਧੂਫ ਦਿੰਦਾ ਹੈ, ਕੋਈ ਦੀਵੇ ਜਗਾ ਕੇ ਆਰਤੀ ਉਤਾਰਦਾ ਹੈ, ਕੋਈ ਪ੍ਰਭੂ ਪ੍ਰਾਪਤੀ ਲਈ ਫੁਲ ਪੱਤਰ ਆਦਿ ਭੇਟਾ ਕਰਦਾ ਅਤੇ ਭੋਗ ਲਵਾਉਂਦਾ ਹੈ। ਭਗਤ ਪੀਪਾ ਜੀ ਫੁਰਮਾਨ ਕਰਦੇ ਹਨ ਕਿ ਮੈਂ ਪ੍ਰਮਾਤਮਾ ਨੂੰ ਬਾਹਰਮੁਖੀ ਬਿਰਤੀ ਨਾਲ ਬਹੁਤ ਖੋਜਿਆ, ਪਰ ਪ੍ਰਮਾਤਮਾ ਦੀ ਪ੍ਰਾਪਤੀ ਨਾ ਹੋਈ। ਜਦੋਂ ਮੈਂ ਅੰਤਰਮੁਖ ਬਿਰਤੀ ਦੁਆਰਾ ਰਾਮ ਦੀ ਦੁਹਾਈ ਪਾਈ ਭਾਵ ਪ੍ਰਮੇਸ਼ਰ ਦਾ ਇਕਾਗਰ ਚਿੱਤ ਹੋ ਕੇ ਸਿਮਰਨ ਕੀਤਾ ਤਾਂ ਮੈਨੂੰ ਆਪਣੇ ਅੰਦਰੋਂ ਹੀ ਨੌਂ ਨਿਧੀਆਂ ਦਾ ਮਾਲਕ ਪ੍ਰਭੂ ਪ੍ਰਾਪਤ ਹੋ ਗਿਆ। ਪ੍ਰਭੂ ਪ੍ਰਾਪਤੀ ਦੀ ਬਰਕਤ ਨਾਲ ਜਿੱਥੇ ਮੈਨੂੰ ਇਹ ਸੋਝੀ ਹੋ ਗਈ ਹੈ, ਕਿ ਸੰਸਾਰ ਇੱਕ ਪ੍ਰਭੂ ਦੀ ਖੇਡ ਹੈ। ਨਾ ਇਥੇ ਕੋਈ ਚੀਜ਼ ਆਉਂਦੀ ਹੈ, ਨਾ ਜਾਂਦੀ ਹੈ, ਉਥੇ ਮੇਰਾ ਆਵਾਗਵਨ ਦਾ ਗੇੜਾ ਵੀ ਖਤਮ ਹੋ ਗਿਆ ਹੈ।

ਅਸਲੀ ਗੱਲ ਤਾਂ ਇਹ ਹੈ ਕਿ ਜੋ ਪ੍ਰਮਾਤਮਾ ਸਾਰੇ ਬ੍ਰਹਿਮੰਡ ਦਾ ਮਾਲਕ ਹੈ, ਉਹ ਸਾਡੇ ਸਰੀਰ ਦੇ ਅੰਦਰ ਹੀ ਟਿਕਿਆ ਹੋਇਆ ਹੈ, ਬਾਹਰ ਨਹੀਂ ਪਰ ਪ੍ਰਾਪਤ ਉਸ ਨੂੰ ਹੁੰਦਾ ਹੈ, ਜੋ ਉਸ ਨੂੰ ਆਪਣੇ ਅੰਦਰੋਂ ਲੱਭਦਾ ਹੈ। ਜਿਹੜਾ ਉਸ ਨੂੰ ਬਾਹਰ ਜੰਗਲਾਂ ਜਾਂ ਪਹਾੜਾਂ ਦੀਆਂ ਕੰਦਰਾਂ ਵਿਚੋਂ ਭਾਲਦਾ ਹੈ, ਉਸ ਨੂੰ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਪ੍ਰਭੂ ਪ੍ਰਮਾਤਮਾ ਹੀ ਸਾਰੇ ਸੰਸਾਰ ਦਾ ਮੂਲ ਹੈ, ਪਰ ਇਸ ਦੀ ਲਖਤਾ ਸਤਿਗੁਰ ਦੁਆਰਾ ਹੁੰਦੀ ਹੈ :-

**ਧਨਾਸਰੀ ਪੀਪਾ ਜੀ ॥**

**ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥**

**ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧॥**

**ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥**

**ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ ਰਹਾਉ ॥**

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**

**ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥੩॥**

*ਪੰਨਾ ੬੯੫*

ਆਪ ਜੀ ਤਕਰੀਬਨ 136 ਸਾਲ ਦੀ ਆਯੂ ਭੋਗ ਕੇ 1562 ਈ. ਨੂੰ ਬ੍ਰਹਮਲੀਨ ਹੋ ਗਏ ਅਤੇ ਬਚਨਾਂ ਕਰਕੇ ਅੱਜ ਵੀ ਅਮਰ ਹਨ।

❑❑❑

# ਭਗਤ ਤ੍ਰਿਲੋਚਨ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਤ੍ਰਿਲੋਚਨ ਜੀ |
| ਜਨਮ ਸਮਾਂ | : | 1267 ਈ. |
| ਮਾਤਾ ਜੀ | : | ਪ੍ਰਵਾਰਿਕ ਵੇਰਵਾ ਉਪਲੱਬਧ ਨਹੀਂ ਹੈ। |
| ਪਿਤਾ ਜੀ | : | |
| ਜਨਮ ਅਸਥਾਨ | : | ਪਿੰਡ ਬਾਰਸੀ, ਜ਼ਿਲ੍ਹਾ ਸ਼ੋਲਾਪੁਰ (ਪ੍ਰਾਂਤ ਮਹਾਂਰਾਸ਼ਟਰ) |
| ਸਮਕਾਲੀ ਭਗਤ | : | ਨਾਮਦੇਵ ਜੀ |
| ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | : | ਚਾਰ ਸ਼ਬਦ-ਇੱਕ ਸਿਰੀ ਰਾਗੁ ਵਿੱਚ, ਦੋ ਸ਼ਬਦ ਗੂਜਰੀ ਰਾਗੁ ਅਤੇ ਇੱਕ ਧਨਾਸਰੀ ਰਾਗੁ ਵਿੱਚ ਦਰਜ ਹੈ। |
| ਕਿੱਤਾ | : | ਵੈਸ਼ ਜਾਤੀ, ਦੁਕਾਨ ਅਤੇ ਵਪਾਰ ਦਾ ਕਿੱਤਾ |
| ਪ੍ਰਲੋਕ ਗਮਨ ਦਾ ਸਮਾਂ | : | 1335 ਈ. |
| ਮੁੱਖ ਉਪਦੇਸ਼ | : | ਮਨੁੱਖ ਮਾਇਆ ਦੇ ਮੋਹ ਵਿਚ ਫਸਿਆ ਪਿਆ ਹੈ। ਉਮਰ ਬਤੀਤ ਹੋ ਰਹੀ ਹੈ। ਬੁਢੇਪਾ ਅਤੇ ਜਮਦੂਤ ਇਸ ਵੱਲ ਭੱਜੇ ਆ ਰਹੇ ਹਨ। ਮਨ ਨੂੰ ਪਵਿੱਤਰ ਕਰਕੇ ਪ੍ਰਭੂ ਨਾਲ ਅਭੇਦ ਹੋਣ ਵਾਸਤੇ ਮਨੁੱਖਾ ਜਨਮ ਦੀ ਪ੍ਰਾਪਤੀ ਹੋਈ ਹੈ। ਮਨ ਸਿਮਰਨ ਕਰਨ ਨਾਲ ਪਵਿੱਤਰ ਹੁੰਦਾ ਹੈ ਪਰ ਮਨੁੱਖ ਫੋਕਟ ਕਰਮਾਂ ਦਾ ਧਾਰਨੀ ਬਣ ਕੇ ਸਿਮਰਨ ਵੱਲ ਪਿੱਠ ਕਰੀ ਬੈਠਾ ਹੈ ਜਿਸ ਕਰਕੇ ਅਖੀਰ ਪੱਲੇ ਕੁਝ ਵੀ ਨਹੀਂ ਪੈਂਦਾ। ਲੋੜ ਹੈ ਪਿਆਰ ਵਿੱਚ ਭਿੱਜ ਕੇ ਸਿਮਰਨ ਕਰਨ ਦੀ ਤਾਂ ਜੋ ਇਸੇ ਜਨਮ ਵਿੱਚ ਪ੍ਰਭੂ ਨਾਲ ਅਭੇਦਤਾ ਪ੍ਰਾਪਤ ਹੋ ਜਾਵੇ। |

# ਭਗਤ ਤ੍ਰਿਲੋਚਨ ਜੀ

ਭਗਤ ਤ੍ਰਿਲੋਚਨ ਜੀ ਦਾ ਜਨਮ, 1267 ਈ. ਨੂੰ ਪਿੰਡ ਬਾਰਸੀ ਜ਼ਿਲ੍ਹਾ ਸ਼ੋਲਾਪੁਰ (ਮਹਾਂਰਾਸ਼ਟਰ) ਵਿਖੇ ਹੋਇਆ। ਆਪ ਜੀ ਬਚਪਨ ਤੋਂ ਹੀ ਪ੍ਰਭੂ ਲਗਨੀ ਸਨ। ਆਪ ਜੀ ਆਏ ਗਏ ਸਾਧੂ ਮਹਾਤਮਾਂ ਦੀ ਸੇਵਾ, ਆਪਣੀ ਧਰਮ ਪਤਨੀ ਸਮੇਤ ਬੜੇ ਉਤਸ਼ਾਹ ਅਤੇ ਚਾਉ ਨਾਲ ਕਰਦੇ ਸਨ।

ਆਪ ਜੀ ਨੇ ਸੁਆਮੀ ਗਿਆਨੇਸ਼ਵਰ ਜੀ ਪਾਸੋਂ ਗੁਰੂ ਦੀਖਿਆ ਪ੍ਰਾਪਤ ਕੀਤੀ।ਆਪ ਜੀ ਦਾ ਉਸ ਸਮੇਂ ਦੇ ਮਹਾਨ ਭਗਤ ਨਾਮ ਦੇਵ ਜੀ ਨਾਲ ਮਿਲਾਪ ਅਤੇ ਪ੍ਰਭੂ ਭਗਤੀ ਦੀ ਵਾਰਤਾਲਾਪ ਆਮ ਹੁੰਦੀ ਰਹਿੰਦੀ ਸੀ ਜਿਸ ਦਾ ਜ਼ਿਕਰ ਬਾਬਾ ਕਬੀਰ ਜੀ ਨੇ ਆਪਣੇ ਸਲੋਕਾਂ ਵਿਚ ਕੀਤਾ ਹੈ।

ਤ੍ਰਿਲੋਚਨ ਜੀ ਅਕਸਰ ਜਦੋਂ ਨਾਮਦੇਵ ਜੀ ਨੂੰ ਮਿਲਣ ਵਾਸਤੇ ਆਉਂਦੇ ਤਦ ਭਗਤ ਨਾਮਦੇਵ ਜੀ ਕੱਪੜੇ ਛਾਪਣ ਦੀ ਕਿਰਤ ਵਿੱਚ ਜੁਟੇ ਹੁੰਦੇ ਸਨ, ਜਿਸ ਕਾਰਨ ਆਪ ਜੀ ਨੂੰ ਭਗਤ ਨਾਮਦੇਵ ਜੀ ਦੀ ਆਤਮਿਕ ਅਵਸਥਾ ਪ੍ਰਤੀ ਭਰਮ ਪੈ ਗਿਆ ਕਿ ਮੈਂ ਜਦੋਂ ਵੀ ਭਗਤ ਨਾਮਦੇਵ ਨੂੰ ਮਿਲਣ ਵਾਸਤੇ ਆਉਂਦਾ ਹਾਂ, ਇਹ ਹਰ ਸਮੇਂ ਕੰਮ ਕਾਰ ਵਿੱਚ ਹੀ ਖਚਿਤ ਹੁੰਦਾ ਹੈ। ਇੰਝ ਲੱਗਦਾ ਹੈ ਜਿਵੇਂ ਨਾਮਦੇਵ ਨੂੰ ਮਾਇਆ ਦੇ ਮੋਹ ਨੇ ਗ੍ਰਸ ਲਿਆ ਹੈ। ਆਪ ਨੇ ਬੇਝਿਜਕ ਹੋ ਕੇ ਆਪਣੇ ਪਿਆਰੇ ਮਿੱਤਰ ਨਾਮ ਦੇਵ ਜੀ ਪਾਸ ਆਪਣੇ ਮਨ ਦਾ ਸ਼ੰਕਾ ਪ੍ਰਗਟ ਕਰ ਹੀ ਦਿੱਤਾ-

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥**
**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨ ॥**

*ਮਹਲਾ ੫ ਪੰਨਾ ੧੩੭੫*

ਨਾਮਦੇਵ ਜੀ ਆਪਣੇ ਮਿੱਤਰ ਦਾ ਪ੍ਰਸ਼ਨ ਸੁਣ ਕੇ ਮੁਸਕਰਾਏ ਅਤੇ ਤ੍ਰਿਲੋਚਨ ਜੀ ਦਾ ਸ਼ੰਕਾ ਨਵਿਰਤ ਕਰਨ ਲਈ ਉੱਤਰ ਦਿੱਤਾ, ਹੇ ਮੇਰੇ ਮਿੱਤਰ ਤ੍ਰਿਲੋਚਨ! ਮੈਂ ਮਾਇਆ

ਦੇ ਮੋਹ ਵਿੱਚ ਨਹੀਂ ਫਸਿਆ ਹੋਇਆ। ਨਾਮ ਕੋਈ ਹੱਥਾਂ ਨਾਲ ਤਾਂ ਨਹੀਂ ਜਪਣਾ ? ਨਾਮ ਤਾਂ ਮਨ ਨਾਲ ਜਪਣਾ ਹੈ। ਸੋ ਮੈਂ ਆਪਣੇ ਮਨ ਨਾਲ ਪ੍ਰਭੂ ਦਾ ਨਾਮ ਜਪਦਾ ਹਾਂ ਅਤੇ ਹੱਥ ਪੈਰ ਜੋ ਵਿਹਲੇ ਹਨ, ਇਨ੍ਹਾਂ ਹੱਥਾਂ-ਪੈਰਾਂ ਨਾਲ ਮੈਂ ਪੇਟ ਦੀ ਪੂਰਤੀ ਵਾਸਤੇ ਕਿਰਤ ਕਰਦਾ ਹਾਂ। ਨਾਮਦੇਵ ਜੀ ਨੇ ਜੋ ਉੱਤਰ ਆਪਣੇ ਮਿੱਤਰ ਤ੍ਰਿਲੋਚਨ ਨੂੰ ਦਿੱਤਾ ਉਹ ਵੀ ਭਗਤ ਕਬੀਰ ਜੀ ਨੇ ਅਗਲੇ ਸਲੋਕ ਵਿੱਚ ਅੰਕਿਤ ਕੀਤਾ ਹੈ:-

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**

**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩ ॥**

*ਸਲੋਕ ਕਬੀਰ ਜੀ, ਪੰਨਾ ੧੩੭੫*

ਪ੍ਰਭੂ ਪਿਆਰੇ ਭਗਤ ਨਾਮ ਦੇਵ ਜੀ ਦਾ ਉੱਤਰ ਸੁਣ ਕੇ ਜਦੋਂ ਆਪ ਦੀ ਨਿਸ਼ਾ ਹੋ ਗਈ। ਆਪ ਜੀ ਨੇ ਮਨ ਵਿਚ ਵਿਚਾਰਿਆ ਕਿ ਭਗਤ ਨਾਮਦੇਵ ਪ੍ਰਭੂ ਅਭੇਦਤਾ ਦੀ ਅਵਸਥਾ ਨੂੰ ਪ੍ਰਾਪਤੀ ਵਾਲਾ ਭਗਤ ਹੈ। ਮੇਰੀ ਆਤਮਿਕ ਅਵਸਥਾ ਅਜੇ ਭਗਤ ਨਾਮਦੇਵ ਜੀ ਦੇ ਬਰਾਬਰ ਨਹੀਂ ਹੋਈ। ਕਿਉਂ ਨਾ ਮੈਂ ਨਾਮਦੇਵ ਜੀ ਨੂੰ ਪ੍ਰਭੂ ਦੇ ਪਰਤੱਖ ਦਰਸ਼ਨ ਵੇਖਣ ਵਾਸਤੇ ਬੇਨਤੀ ਕਰਾਂ। ਇਹ ਵੀਚਾਰ ਕੇ ਜੋ ਬੇਨਤੀ ਤ੍ਰਿਲੋਚਨ ਜੀ ਨੇ ਨਾਮਦੇਵ ਜੀ ਅੱਗੇ ਅਤੇ ਨਾਮਦੇਵ ਜੀ ਨੇ ਅਗਾਂਹ ਪ੍ਰਭੂ ਜੀ ਦੇ ਚਰਨਾਂ ਵਿੱਚ ਕੀਤੀ ਅਤੇ ਜੋ ਉੱਤਰ ਪ੍ਰਮੇਸ਼ਰ ਜੀ ਨੇ ਭਗਤ ਨਾਮ ਦੇਵ ਜੀ ਰਾਹੀਂ ਤ੍ਰਿਲੋਚਨ ਨੂੰ ਦਿੱਤਾ, ਇਸ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ ਨੇ ਆਪਣੀ ਵਾਰ ਵਿੱਚ ਅੰਕਿਤ ਕੀਤਾ ਹੈ।

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ, ਕਿ ਨਾਮਦੇਵ ਜੀ ਅਤੇ ਤ੍ਰਿਲੋਚਨ ਜੀ ਗੁਰਭਾਈ ਅਤੇ ਆਪਸੀ ਮਿੱਤਰ ਸਨ। ਤ੍ਰਿਲੋਚਨ ਜੀ ਹਰ ਰੋਜ਼ ਤੜਕੇ ਉੱਠ ਕੇ ਨਾਮ ਦੇਵ ਜੀ ਦੇ ਦਰਸ਼ਨ ਕਰਨ ਵਾਸਤੇ ਆ ਜਾਇਆ ਕਰਦੇ ਸਨ। ਦੋਵੇਂ ਗੁਰਭਾਈ ਇਕੱਠੇ ਹੋ ਕੇ ਸੰਗਤੀ ਰੂਪ ਵਿੱਚ ਪ੍ਰਭੂ ਭਗਤੀ ਕਰਦੇ। ਨਾਮਦੇਵ ਜੀ ਬੜੇ ਪਿਆਰ ਵਿੱਚ ਭਿੱਜ ਕੇ ਪ੍ਰਭੂ ਜੀ ਦੀਆਂ ਅਕੱਥ-ਕਥਾਵਾਂ ਕਰਦੇ, ਤ੍ਰਿਲੋਚਨ ਪਿਆਰ ਨਾਲ ਪ੍ਰਭੂ ਸਾਖੀਆਂ ਨੂੰ ਸੁਣਦੇ। ਇਕ ਦਿਨ ਤ੍ਰਿਲੋਚਨ ਜੀ ਨੇ ਭਗਤ ਨਾਮਦੇਵ ਜੀ ਨੂੰ ਬੇਨਤੀ ਕੀਤੀ ਹੇ ਮਿੱਤਰ! ਤੁਹਾਨੂੰ ਭਗਵਾਨ ਦੇ ਹਰ ਰੋਜ਼ ਦਰਸ਼ਨ ਹੁੰਦੇ ਹਨ, ਤੁਸੀਂ

ਮੇਰੇ ਵੱਲੋਂ ਪ੍ਰਭੂ ਜੀ ਅੱਗੇ ਬੇਨਤੀ ਕਰੋ। ਮੈਨੂੰ ਕਿਵੇਂ ਪ੍ਰਭੂ ਠਾਕਰ ਦੇ ਦਰਸ਼ਨ ਪ੍ਰਾਪਤ ਹੋ ਸਕਦੇ ਹਨ ?

ਨਾਮਦੇਵ ਜੀ ਨੇ ਆਪਣੇ ਪ੍ਰਭੂ ਠਾਕਰ ਜੀ ਨਾਲ ਤ੍ਰਿਲੋਚਨ ਜੀ ਨੂੰ ਦਰਸ਼ਨ ਦੇਣ ਲਈ ਬੇਨਤੀ ਕੀਤੀ, ਅਗੋਂ ਠਾਕਰ ਜੀ ਨੇ ਹੱਸ ਕੇ ਨਾਮਦੇਵ ਨੂੰ ਸਮਝਾਇਆ, ਹੇ ਨਾਮਦੇਵ ! ਮੇਰੇ ਦਰਸ਼ਨ ਬਹੁਤੀ ਮਾਇਆ ਦੇ ਚੜ੍ਹਾਵਿਆਂ ਨਾਲ ਨਹੀਂ ਹੁੰਦੇ ਅਤੇ ਨਾ ਹੀ ਭਗਤੀ ਕਰਨ ਦਾ ਦਾਅਵਾ ਬੰਨ੍ਹਣ ਨਾਲ ਮੈਂ ਦਰਸ਼ਨ ਦਿੰਦਾ ਹਾਂ। ਮੈਂ ਤਾਂ ਭਗਤਾਂ ਦੇ ਅਧੀਨ ਹਾਂ ਪਰ ਉਨ੍ਹਾਂ ਦੇ, ਜੋ ਭਗਤੀ ਕਰਕੇ ਵੀ ਭਗਤੀ ਕਰਨ ਦਾ ਦਾਅਵਾ ਨਹੀਂ ਬੰਨ੍ਹਦੇ। ਨਾਲ ਹੀ ਇਹ ਵੀ ਕਿਹਾ ਕਿ ਜਿਹੜਾ ਪਿਆਰ ਸ਼ਰਧਾ ਨਾਲ ਭਗਤੀ ਕਰਦਾ ਹੈ, ਉਸ ਨੂੰ ਮੈਂ ਨਜ਼ਰ-ਅੰਦਾਜ਼ ਵੀ ਨਹੀਂ ਕਰ ਸਕਦਾ। ਹੇ ਨਾਮਦੇਵ ! ਜਿਸ ਦੇ ਵਿਚੋਲੇ ਤੇਰੇ ਵਰਗੇ ਬਣ ਜਾਣ, ਉਹ ਮੇਰੇ ਨਾਲ ਮਿਲ ਹੀ ਜਾਂਦੇ ਹਨ :-

**ਦਰਸਨੁ ਵੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨ ਆਵੈ।**
**ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤ ਸੁਣਾਵੈ ॥**
**ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸੁ ਭਾਵੈ ॥**
**ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨ ਪਾਵੈ ॥**
**ਹਸਿਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ ॥**
**ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈਂ ਮੁਹਿ ਲਾਵੈ ॥**
**ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾ ਭਗਤੀ ਦਾਵੈ ॥**
**ਹੋਇ ਵਿਚੋਲਾ ਆਣਿ ਮਿਲਾਵੈ ॥੧੨॥** *ਵਾਰ ੧੦, ਪਉੜੀ ੧੨*

ਭਗਤ ਤ੍ਰਿਲੋਚਨ ਜੀ ਨੂੰ ਆਪਣੇ ਗੁਰਭਾਈ ਦੀ ਸਤਿ-ਸੰਗਤ ਅਤੇ ਅਰਦਾਸ ਬੇਨਤੀ ਨਾਲ ਪ੍ਰਭੂ ਅਭੇਦਤਾ ਪ੍ਰਾਪਤ ਹੋ ਗਈ।

'ਭਗਤ ਮਾਲ ਗ੍ਰੰਥ' ਵਿਚ ਆਪ ਜੀ ਦੇ ਜੀਵਨ ਨਾਲ ਸਬੰਧਤ ਕੁਝ ਸਾਖੀਆਂ ਵੀ ਮਿਲਦੀਆਂ ਹਨ। ਜਦੋਂ ਆਪ ਦੀ ਪ੍ਰਭੂ ਪ੍ਰਾਪਤੀ ਦੀ ਸੋਅ ਦੂਰ ਦੁਰਾਡੇ ਤੱਕ ਪੁੱਜ ਗਈ। ਸਾਧੂ ਮਹਾਤਮਾ, ਜਗਿਆਸੂ ਆਪ ਜੀ ਪਾਸ ਆਉਣ ਲੱਗ ਪਏ। ਆਪ ਜੀ ਆਪਣੀ ਸੁਪਤਨੀ ਸਮੇਤ ਸਾਰੇ ਅਭਿਆਗਤਾਂ ਦੀ ਬੜੀ ਸੇਵਾ ਕਰਦੇ। ਆਪ ਦੇ ਘਰ ਵਾਲੀ ਨੇ ਕੰਮ ਜ਼ਿਆਦਾ ਹੋਣ ਦੀ ਤਕਲੀਫ ਦੱਸ ਕੇ ਨੌਕਰ ਰੱਖ ਦੇਣ ਲਈ ਆਪ ਨੂੰ ਬੇਨਤੀ ਕੀਤੀ, ਭਗਤ ਤ੍ਰਿਲੋਚਨ ਜੀ ਦੇ ਮਨ ਵਿੱਚ ਵੀ ਇਕ ਚੰਗਾ ਨੌਕਰ ਰੱਖਣ

ਵਾਸਤੇ ਫੁਰਨਾ ਬਣ ਗਿਆ।

ਦੂਸਰੇ ਦਿਨ ਹੀ, ਭਗਵਾਨ ਜੀ ਇਕ ਸੋਹਣੇ ਨੌਕਰ ਦਾ ਰੂਪ ਧਾਰਨ ਕਰਕੇ ਭਗਤ ਜੀ ਅੱਗੇ ਆ ਖਲੋਤੇ, ਕੰਮ ਦੱਸਣ ਉਪਰੰਤ ਨੌਕਰ ਨੂੰ ਤਨਖਾਹ ਦਾ ਪੁੱਛਿਆ ? ਭਗਵਾਨ ਰੂਪ ਨੌਕਰ ਨੇ ਬੇਨਤੀ ਕੀਤੀ, ਭਗਤ ਜੀ ! ਮੇਰਾ ਅੱਗਾ ਪਿੱਛਾ ਕੋਈ ਨਹੀਂ, ਮੈਂ ਮਾਇਆ ਲੈ ਕੇ ਕੀ ਕਰਨੀ ਹੈ ? ਮੈਂ ਬਿਨਾਂ ਤਨਖਾਹ ਤੋਂ ਕੰਮ ਕਰਾਂਗਾ ਜੋ ਦਿਉਗੇ ਖਾ ਲਵਾਂਗਾ ਅਤੇ ਜੋ ਕੱਪੜਾ ਦਿਉਗੇ ਪਹਿਨ ਲਵਾਂਗਾ, ਪਰ ਮੇਰੀ ਇਕ ਸ਼ਰਤ ਹੈ। ਜਦੋਂ ਤੁਹਾਡਾ ਮਨ ਮੈਲਾ ਹੋਇਆ, ਤੁਸੀਂ ਮੇਰੀ ਨਿੰਦਿਆ ਕੀਤੀ, ਫਿਰ ਮੈਂ ਨਹੀਂ ਜੇ ਟਿਕਣਾ। ਬਸ ਇਹੋ ਮੇਰੀ ਤਨਖਾਹ ਅਤੇ ਸ਼ਰਤ ਹੈ। ਕਾਫੀ ਸਮਾਂ ਬਤੀਤ ਹੋ ਗਿਆ, ਭਗਤ ਜੀ ਦੇ ਸਾਰੇ ਘਰੋਗੀ ਕੰਮ ਅਤੇ ਆਏ ਗਏ ਸਾਧੂ ਮਹਾਤਮਾ ਅਤੇ ਸੰਗਤ ਦੀ ਸੇਵਾ ਦਾ ਸਾਰਾ ਭਾਰ ਭਗਵਾਨ ਰੂਪ ਅੰਤਰਯਾਮੀ ਨੌਕਰ ਨੇ ਚੁੱਕ ਲਿਆ। ਘਰ ਵਿੱਚ ਬੜਾ ਸੁੱਖ ਅਨੰਦ ਬਣ ਗਿਆ। ਇਕ ਸਮੇਂ ਭਗਤ ਜੀ ਦੇ ਘਰ ਵਾਲੀ, ਭਗਵਾਨ ਸਰੂਪ ਨੌਕਰ ਦੀ, ਜਿਸ ਦਾ ਨਾਉਂ ਅੰਤਰਯਾਮੀ ਸੀ, ਆਪਣੀ ਗੁਆਂਢਣ ਪਾਸ ਨਿੰਦਿਆ ਕਰ ਬੈਠੀ। ਜਿਸ ਸਦਕਾ ਪ੍ਰਭੂ ਰੂਪ ਨੌਕਰ ਨਾਲ ਕੀਤਾ ਹੋਇਆ ਕੌਲ[1] ਟੁੱਟ ਗਿਆ ਅਤੇ ਭਗਵਾਨ ਜੋ ਨੌਕਰ ਦੇ ਰੂਪ ਵਿਚ ਸੇਵਾ ਕਰਦੇ ਸਨ, ਅਲੋਪ ਹੋ ਗਏ। ਬੜੀ ਮੁਸ਼ਕਿਲ ਬਣ ਗਈ। ਜਦੋਂ ਭਗਤ ਜੀ ਨੂੰ ਸਾਰੀ ਗੱਲ ਦਾ ਪਤਾ ਲੱਗਾ, ਆਪ ਜੀ ਨੇ ਆਪਣੀ ਸੁਪਤਨੀ ਨੂੰ ਸਮਝਾਉਣ ਵਾਸਤੇ ਪੁਰਾਣਕ ਹਵਾਲੇ ਦੇ ਕੇ ਦਿਲਾਸਾ ਦਿੱਤਾ ਕਿ ਹੇ ਘਰ ਗੇਹਣਿ[2] ਤੇਰੇ ਆਪਣੇ ਕਰਮਾਂ ਦਾ ਹੀ ਫਲ ਹੈ। ਕਰਮਾਂ ਦਾ ਫਲ ਅਵੱਸ਼ ਹਰ ਇਕ ਨੂੰ ਭੁਗਤਣਾ ਪੈਂਦਾ ਹੈ, ਭਾਵੇਂ ਕੋਈ ਕਿੰਨਾ ਵੀ ਸਮਰੱਥਾ ਵਾਲਾ ਹੋਵੇ। ਇਸ ਲਈ :-

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥**
**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥੧॥ ਰਹਾਉ ॥**

*ਧਨਾਸਰੀ ਬਾਣੀ ਤ੍ਰਿਲੋਚਨ ਜੀ, ਪੰਨਾ ੬੯੫*

ਪੁਰਾਤਨ ਉਦਾਹਰਣਾਂ ਦੇਣ ਉਪਰੰਤ ਆਪ ਨੇ ਫੁਰਮਾਇਆ:

**ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥**

*ਧਨਾਸਰੀ ਤ੍ਰਿਲੋਚਨ ਜੀ, ਪੰਨਾ ੬੯੫*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪ ਜੀ ਦੇ ਚਾਰ ਸ਼ਬਦ ਅੰਕਿਤ ਹਨ,

---

*੧. ਬਚਨ, ਇਕਰਾਰ, ੨. ਇਸਤਰੀ (ਘਰਵਾਲੀ)।*

ਜਿਨ੍ਹਾਂ ਵਿੱਚ ਆਪ ਜੀ ਨੇ ਪਖੰਡ ਅਤੇ ਭੇਖ ਦਾ ਖੰਡਨ ਕਰਕੇ ਫੁਰਮਾਇਆ ਹੈ। ਮਨ ਨੂੰ ਪਵਿੱਤਰ ਕਰਨ ਵਾਸਤੇ **"ਲਖ ਚਉਰਾਸੀਹ ਜਿਨਿ ਉਪਾਈ ਸੋ ਸਿਮਰਹੁ ਨਿਰਬਾਣੀ"** ਦੀ ਕਾਰ ਕਰਨੀ ਜ਼ਰੂਰੀ ਹੈ।

ਪ੍ਰਭੂ ਸਿਮਰਨ ਨੂੰ ਇੱਕ ਪਾਸੇ ਰੱਖ ਕੇ ਭੇਖ ਧਾਰਨ ਕਰਨ ਦਾ, ਉਦਾਸੀ ਹੋ ਜੰਗਲੀਂ ਜਾ ਬਹਿਣ ਦਾ, ਕੱਪੜਿਆਂ ਦਾ ਤਿਆਗ ਕਰਕੇ ਨਗਨ ਰਹਿਣ ਦਾ, ਘਰਾਂ-ਘਰਾਂ ਵਿਚੋਂ ਟੁਕੜੇ ਮੰਗ ਕੇ ਖਾਣ ਦਾ, ਮਸਾਣਾਂ ਦੀ ਸਵਾਹ ਮਲਣ ਦਾ, ਧੂਣੀਆਂ ਤਾਪਣ ਤੇ ਜਲਧਾਰਾ ਕਰਨ ਦਾ, ਗੋਦੜੀਆਂ ਪਹਿਨਣ ਤੇ ਮੁੰਦਰਾਂ ਪਾਉਣ ਦਾ ਕੋਈ ਲਾਭ ਨਹੀਂ ਹੈ। ਪ੍ਰਭੂ ਸਿਮਰਨ ਤੋਂ ਬਿਨਾਂ ਪਰਾਲੀ ਦਾ ਗਾਹ ਪਾਉਣ ਵਾਲੀ ਗੱਲ ਹੈ, ਭਾਵ ਕੁਝ ਵੀ ਪ੍ਰਾਪਤ ਨਹੀਂ ਹੁੰਦਾ। ਆਪ ਜੀ ਦਾ ਬੜਾ ਸੁੰਦਰ ਭਾਵ-ਪੂਰਤ ਬਚਨ ਹੈ :-

**ਗੂਜਰੀ ਸ੍ਰੀ ਤ੍ਰਿਲੋਚਨ ਜੀ ॥**

**ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ ॥**
**ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ ॥੧ ॥**
**ਭਰਮੇ ਭੂਲੀ ਰੇ ਜੈ ਚੰਦਾ ॥ ਨਹੀ ਨਹੀ ਚੀਨ੍ਹਿਆ ਪਰਮਾਨੰਦਾ ॥੧ ॥ ਰਹਾਉ ॥**
**ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥**
**ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥੨ ॥**
**ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ ॥**
**ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ ॥੩ ॥**
**ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥**
**ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥੪ ॥**

*ਪੰਨਾ ੫੨੬*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ੯੨ ਪੰਨੇ ਉੱਪਰ ਜੋ ਆਪ ਜੀ ਦਾ ਸ਼ਬਦ ਹੈ, ਉਸੇ ਵਿੱਚ ਮਨੁੱਖ ਨੂੰ ਮਾਇਆ ਦੀ ਅਵਿਦਿਅਕ ਨੀਂਦ ਤੋਂ ਉਥਾਨ ਹੋਣ ਲਈ ਬਹੁਤ ਵੱਡੀ ਪ੍ਰੇਰਨਾ ਦਿੰਦੇ ਹੋਏ ਆਪ ਜੀ ਆਪਣਾ ਨਿੱਜੀ ਅਨੁਭਵ ਵਰਣਨ ਕਰਦੇ ਹਨ।

ਹੇ ਪ੍ਰਾਣੀ! ਮੇਰੇ ਮਨ ਵਿੱਚ ਕਿਸੇ ਕਿਸਮ ਦੀ ਸ਼ੰਕਾ ਨਹੀਂ ਕਿਉਂ ਕਿ ਮੈਂ ਧਰਮਰਾਜ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ ਹੈ। ਉਥੇ ਮਹਾਂਬਲੀ ਜਮਦੂਤ, ਵੱਡੇ-ਵੱਡੇ ਸੂਰਮਿਆਂ ਦਾ ਹੱਥਾਂ ਨਾਲ ਮਲੀਦਾ ਕਰ ਸੁਟਦੇ ਹਨ। ਉਨ੍ਹਾਂ ਅੱਗੇ ਕਿਸੇ ਦੇ ਟਿਕਣ

ਦੀ ਪਾਂਇਆ ਨਹੀਂ ਹੈ ਪਰ ਤੂੰ ਮਾਇਆ ਦੇ ਮੋਹ ਵਿੱਚ ਇੰਨਾ ਫਸ ਗਿਆ ਹੈ, ਕਿ ਤੈਨੂੰ ਆਪਣਾ ਬੁਢੇਪਾ ਅਤੇ ਮੌਤ ਵੀ ਭੁੱਲ ਗਈ ਹੈ। ਜਮਦੂਤਾਂ ਦੀਆਂ ਮਿਲਣ ਵਾਲੀਆਂ ਸਜ਼ਾਵਾਂ ਦਾ ਵੀ ਤੈਨੂੰ ਚੇਤਾ ਭੁੱਲ ਗਿਆ ਹੈ। ਸੰਸਾਰ ਦੇ ਐਸ਼ਵਰਜ ਵਿੱਚ ਪੈ ਕੇ ਸੰਸਾਰ ਨੂੰ ਹੀ ਸਤਿ ਮੰਨੀ ਬੈਠਾ ਹੈਂ। ਹੇ ਆਲਸੀ ਮਨੁੱਖ! ਤੂੰ ਸੰਸਾਰ ਨੂੰ ਹੀ ਸਤਿ ਮੰਨ ਕੇ ਇਸ ਵਿੱਚ ਖਚਿਤ ਹੋ ਗਿਆ ਹੈਂ। ਹੇ ਆਲਸੀ! ਤੂੰ ਆਪਣੇ ਅੰਤ ਨੂੰ ਨਾ ਭੁੱਲ! ਪਰਿਵਾਰ ਨੂੰ ਵੇਖ ਕੇ ਤੂੰ ਇਸ ਤਰ੍ਹਾਂ ਖਿੜਦਾ ਹੈਂ, ਜਿਸ ਤਰ੍ਹਾਂ ਪਾਣੀ ਮਿਲਣ ਨਾਲ ਕਮਲ ਫੁੱਲ ਵਿਗਸਦਾ ਹੈ। ਹੇ ਪ੍ਰਾਣੀ! ਯਾਦ ਰੱਖ, ਪ੍ਰਲੋਕ ਵਿੱਚ ਤੈਨੂੰ ਇਹੋ ਜਿਹੇ ਬਿਖੜੇ ਅੰਧ-ਗੁਬਾਰੀ ਰਸਤਿਆਂ ਵਿੱਚ ਦੀ ਲੰਘਣਾ ਪਵੇਗਾ ਜਿਥੇ ਸੂਰਜ ਚੰਦ ਦਾ ਪ੍ਰਛਾਵਾਂ ਵੀ ਨਹੀਂ ਪੈਂਦਾ। ਮੇਰੀ ਗੱਲ ਮੰਨ ਕੇ ਆਪਣੇ ਉਧਾਰ ਲਈ ਉਸ ਪ੍ਰਭੂ ਦੇ ਚਰਨਾਂ ਵਿੱਚ ਅਰਦਾਸ ਹੀ ਕਰਿਆ ਕਰ ਹੁਣ ਮੂਲ ਰੂਪ ਵਿੱਚ ਪੜ੍ਹੀਏ ਸ੍ਰੀ ਤ੍ਰਿਲੋਚਨ ਜੀ ਦਾ ਸ਼ਬਦ ਵਧੇਰੇ ਸਪਸ਼ਟਤਾ ਹੋ ਜਾਵੇਗੀ :-

**ਸਿਰੀ-ਰਾਗੁ ਤ੍ਰਿਲੋਚਨ ਜੀ ॥**

**ਮਾਇਆ ਮੋਹੁ ਮਨਿ ਆਗਲੜਾ[1] ਪ੍ਰਾਣੀ ਜਰਾ[2] ਮਰਣੁ[3] ਭਉ ਵਿਸਰਿ ਗਇਆ ॥**
**ਕੁਟੰਬੁ ਦੇਖਿ ਬਿਗਸਹਿ ਕਮਲਾ[4] ਜਿਉ ਪਰ ਘਰਿ[5] ਜੋਹਹਿ ਕਪਟ ਨਰਾ ॥੧ ॥**
**ਦੂੜਾ[6] ਆਇਓਹਿ ਜਮਹਿ ਤਣਾ[7] ॥ ਤਿਨ ਆਗਲੜੈ[8] ਮੈ ਰਹਣੁ ਨ ਜਾਇ ॥**
**ਕੋਈ ਕੋਈ ਸਾਜਣੁ ਆਇ ਕਹੈ ॥ ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ[9] ॥**
**ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥੧ ॥ ਰਹਾਉ ॥**
**ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ[10] ਭਇਆ ॥**
**ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ[11] ॥੨ ॥**
**ਬਿਖਮ[1] ਘੋਰ ਪੰਥਿ ਚਾਲਣਾ ਪ੍ਰਾਣੀ ਰਵਿ[2] ਸਸਿ[3] ਤਹ ਨ ਪ੍ਰਵੇਸੰ[4] ॥**
**ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥੩ ॥**
**ਆਜੁ ਮੇਰੈ ਮਨਿ ਪ੍ਰਗਟੁ[5] ਭਇਆ ਹੈ ਪੇਖੀਅਲੇ ਧਰਮ ਰਾਓ ॥**

*੧. ਬਹੁਤਾ, ੨. ਬੁਢੇਪਾ, ੩. ਮੌਤ, ੪. ਜਿਵੇਂ ਕਮਲ ਫੁੱਲ ਖਿੜਦਾ ਹੈ, ੫. ਪਰਾਈ ਇਸਤਰੀ, ੬. ਸੁਨੇਹਾ ਲਿਆਉਣ ਵਾਲਾ ਦੂਤ, ੭. ਜਮ ਦਾ ਪੁੱਤਰ ਬੁਢੇਪਾ (ਜਾਂ ਜਮਦੂਤ), ੮. ਉਸ ਦੇ ਸਾਹਮਣੇ, ੯. ਬਾਹਾਂ ਪਸਾਰ ਕੇ (ਗਲਵਕੜੀ ਪਾ ਕੇ), ੧੦. ਮਾਇਆ ਵਿਚ ਭੁੱਲ ਕੇ ਆਪਣੇ-ਆਪ ਨੂੰ ਅਮਰ ਸਮਝਦਾ ਹੈ। ੧੧. ਦਲਿਦ੍ਰੀਆ।*

**ਤਹ ਕਰ ਦਲ[6] ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥੪ ॥**
**ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ[7] ਤ੍ਰਿਣਿ ਰਤੜਾ ਨਾਰਾਇਣਾ ॥**
**ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ[8] ਤ੍ਰਿਲੋਚਨੁ ਰਾਮਈਆ ॥੫ ॥੨ ॥**

*ਪੰਨਾ ੯੨*

ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਫੁਰਮਾਨ :-

**ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ ॥***ਸਲੋਕ ਮ: ***੯, ਪੰਨਾ ੧੪੨੯**
ਦੀ ਅਟੱਲ ਸੱਚਾਈ ਅਨੁਸਾਰ ਆਪ ਜੀ 1335 ਈ. ਨੂੰ ਪੰਜ ਭੂਤਕ ਸਰੀਰ ਦਾ ਤਿਆਗ ਕਰਕੇ ਪ੍ਰਭੂ ਚਰਨਾਂ ਵਿੱਚ ਜਾ ਬਿਰਾਜੇ ਅਤੇ ਆਪਣੇ ਪਿੱਛੇ ਸ਼ਬਦ ਰੂਪ ਵਿੱਚ ਆਪਣੀ ਹੋਂਦ ਸਦਾ ਲਈ ਛੱਡ ਗਏ, ਜੋ ਸਦਾ ਹੀ ਪ੍ਰਭੂ ਨਾਮ ਦੀ ਸੱਦ ਦਿੰਦੀ ਹੈ ਅਤੇ ਦਿੰਦੀ ਰਹੇਗੀ।

**ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ ਰਹਾਉ ॥**

*ਤ੍ਰਿਲੋਚਨ ਜੀ, ਪੰਨਾ ੫੨੬*

□□□

*੧. ਔਖੇ, ੨. ਸੂਰਜ, ੩. ਜਿਥੇ ਚੰਦਰਮਾਂ ਦਾ, ੪. ਪ੍ਰਵੇਸ਼ ਨਹੀਂ (ਡਰਾਉਣਾ ਹਨ੍ਹੇਰਾ), ੫. ਪ੍ਰਤੱਖ ਤੌਰ 'ਤੇ ਧਰਮਰਾਜਾਂ ਨੂੰ ਵੇਖਿਆ ਹੈ, ੬. ਹੱਥਾਂ ਨਾਲ ਦਲ-ਮਲ ਸਿਟਦੇ ਹਨ, ੭. ਜੰਗਲ, ਘਾਹ, ੮. ਕਹਿੰਦਾ ਹੈ।*

# ਭਗਤ ਰਾਮਾਨੰਦ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਰਾਮਾਦੱਤ ਜੀ |
| ਪ੍ਰਸਿੱਧ ਨਾਂ | : | ਸ੍ਰੀ ਰਾਮਾ ਨੰਦ ਜੀ |
| ਜਨਮ | : | 1366 ਈ. |
| ਪਿਤਾ ਜੀ | : | ਸ੍ਰੀ ਭੂਰਿ ਕਰਮਾ ਜੀ |
| ਮਾਤਾ ਜੀ | : | ਸ੍ਰੀਮਤੀ ਸੁਸ਼ੀਲ ਜੀ |
| ਜਨਮ ਅਸਥਾਨ | : | ਕਾਸ਼ੀ (ਉੱਤਰ ਪ੍ਰਦੇਸ਼) |
| ਗੁਰੂ ਦੀਖਿਆ | : | ਸ੍ਰੀ ਰਾਘਵਾ ਨੰਦ ਜੀ |
| ਸੁਪਤਨੀ ਦਾ ਨਾਮ | : | ਉਪਲਬਧ ਨਹੀਂ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | : | ਇਕ ਸ਼ਬਦ (ਪੰਨਾ ੧੧੯੫) ਰਾਗੁ ਬਸੰਤ ਵਿੱਚ |
| ਆਪ ਦੀਆਂ ਰਚਨਾਵਾਂ | : | ਸ੍ਰੀ ਰਾਮਾ ਚਰਨ ਪਧਤੀ<br>ਸ੍ਰੀ ਵੈਸ਼ਨਵ ਮਤਾਂਬੁਜ ਭਾਸਕਰ |
| ਆਪ ਦੇ ਪ੍ਰਮੁਖ ਸ਼ਿਸ਼ | : | ਬਾਬਾ ਕਬੀਰ ਜੀ, ਬਾਬਾ ਰਵਿਦਾਸ ਜੀ,<br>ਬਾਬਾ ਪੀਪਾ ਜੀ, ਬਾਬਾ ਸੈਣ ਜੀ। |

| | | |
|---|---|---|
| ਪ੍ਰਲੋਕ ਗਵਨ | : | 1467 ਈ. ਪੰਜਾਂਗ ਘਾਟ (ਕਾਂਸ਼ੀ) ਵਿਖੇ |
| ਕੁੱਲ ਉਮਰ | : | 101 ਸਾਲ |
| ਯੋਗਦਾਨ | : | ਪ੍ਰਭੂ ਭਗਤੀ ਦੀ ਲਹਿਰ ਨੂੰ ਚਾਰੇ ਚੱਕਾਂ ਵਿੱਚ ਪ੍ਰਚੰਡ ਕੀਤਾ ਅਤੇ ਸਭ ਨੂੰ ਬਰਾਬਰ ਦਾ ਉਪਦੇਸ਼ ਦਿੱਤਾ। |
| ਮੁੱਖ ਉਪਦੇਸ਼ | : | ਪ੍ਰਮਾਤਮਾ ਕਿਸੇ ਖਾਸ ਥਾਂ ਤੇ ਨਹੀਂ ਹੈ, ਉਹ ਸਰਬ ਵਿਆਪੀ ਹੈ, ਗੁਰੂ ਦੀ ਮਿਹਰ ਹੋ ਜਾਏ ਤਾਂ ਪ੍ਰਭੂ ਮਨ ਵਿੱਚੋਂ ਹੀ ਪ੍ਰਗਟ ਹੋ ਜਾਂਦਾ ਹੈ। |

❑❑❑

# ਭਗਤ ਰਾਮਾਨੰਦ ਜੀ

ਭਗਤ ਰਾਮਾਨੰਦ ਜੀ ਦਾ ਜਨਮ ਕਾਸ਼ੀ[੧] (ਉੱਤਰ ਪ੍ਰਦੇਸ਼) ਵਿਖੇ ਪਿਤਾ ਭੂਰਿ ਕਰਮਾ ਜੀ ਦੇ ਗ੍ਰਿਹਿ ਵਿਖੇ ਮਾਤਾ ਸ਼ੁਸ਼ੀਲ ਜੀ ਦੀ ਕੁਖੋਂ 1366 ਈ. ਨੂੰ ਹੋਇਆ।

ਆਪ ਜੀ ਦੇ ਮਾਤਾ ਪਿਤਾ ਜੀ ਨੇ ਆਪ ਜੀ ਦਾ ਨਾਮ ਰਾਮ ਦੱਤ ਰੱਖਿਆ। ਆਪ ਬਚਪਨ ਤੋਂ ਹੀ ਧਾਰਮਿਕ ਸੰਸਕਾਰਾਂ ਦੇ ਧਾਰਨੀ ਸਨ। ਆਪ ਜੀ ਦੇ ਮਾਤਾ-ਪਿਤਾ ਨੇ ਆਪ ਨੂੰ ਉਚੇਰੀ ਵਿੱਦਿਆ ਦੁਆਉਣ ਲਈ ਇੱਕ ਵਿਦਵਾਨ ਮਹਾਂਪੁਰਖ ਪਾਸ ਭੇਜਿਆ। ਆਪ ਜੀ ਨੇ ਆਪਣੀ ਤੀਖਣ ਬੁੱਧੀ ਸਦਕਾ 14-15 ਸਾਲ ਦੀ ਉਮਰ ਵਿੱਚ ਹੀ ਵਿਆਕਰਣ, ਪੁਰਾਣਾਂ, ਸ਼ਾਸ਼ਤਰਾਂ ਅਤੇ ਹੋਰ ਸੰਸਕ੍ਰਿਤ ਧਰਮ ਗ੍ਰੰਥਾਂ ਦਾ ਅਧਿਐਨ ਪੂਰਾ ਕਰ ਲਿਆ।

ਆਪ ਜੀ ਇੱਕ ਦਿਨ ਇੱਕ ਬਾਗ ਵਿੱਚ ਆਪਣੇ ਵਿੱਦਿਆ-ਦਾਤੇ ਗੁਰੂ ਨਾਲ ਸੈਰ ਕਰ ਰਹੇ ਸਨ। ਸੁਆਮੀ ਰਾਘਵਾਨੰਦ ਜੀ ਵੀ ਉਸ ਬਾਗ ਵਿੱਚ ਮੰਡਲੀ ਸਮੇਤ ਬਿਰਾਜੇ ਹੋਏ ਸਨ। ਆਪ ਜੀ ਨੇ ਸੁਆਮੀ ਰਾਘਵਾਨੰਦ ਜੀ ਨੂੰ ਜਾ ਨਮਸਕਾਰ ਕੀਤੀ। ਰਾਘਵਾਨੰਦ ਜੀ ਨੇ ਵੀ ਆਪ ਜੀ ਦੇ ਪੂਰਬਲੇ ਅਧਿਆਤਮਿਕ ਸੰਸਕਾਰਾਂ ਨੂੰ ਚੰਗੀ ਤਰ੍ਹਾਂ ਜਾਣ ਲਿਆ। ਰਾਘਵਾਨੰਦ ਜੀ ਨੇ ਜਿੱਥੇ ਆਪ ਵੱਲ ਕਾਫੀ ਸਮਾਂ ਦ੍ਰਿਸ਼ਟੀ ਭਰਕੇ ਵੇਖਿਆ, ਉਥੇ ਆਪਸੀ ਬਚਨ ਬਿਲਾਸ ਵੀ ਆਪ ਨਾਲ ਕੀਤੇ। ਰਾਮਾਨੰਦ ਜੀ ਦੇ ਵਿੱਦਿਆ ਦਾਤਾ ਵੀ ਰਾਮਾਨੁਜ ਦੀ ਚਲਾਈ ਸੰਪਰਦਾ ਦੇ ਮੁਖੀ ਰਾਘਵਾਨੰਦ ਜੀ ਦੀ ਸਖਸ਼ੀਅਤ ਤੋਂ ਕਾਫ਼ੀ ਪ੍ਰਭਾਵਤ ਹੋਏ ਜਿਸ ਕਾਰਣ ਆਪ ਜੀ ਨੇ ਰਾਘਵਾਨੰਦ ਜੀ ਨੂੰ ਆਪਣਾ ਗੁਰੂ ਧਾਰ ਲਿਆ। ਗੁਰੂ ਧਾਰਨ ਉਪਰੰਤ ਰਾਘਵਾਨੰਦ ਜੀ ਨੇ ਆਪ ਦਾ ਨਾਮ ਰਾਮਦੱਤ ਤੋਂ ਬਦਲ ਕੇ ਰਾਮਾਨੰਦ ਰੱਖ ਦਿੱਤਾ।

*੧. ਕਈ ਖੋਜੀ ਆਪ ਜੀ ਦਾ ਜਨਮ ਇਲਾਹਾਬਾਦ (ਪ੍ਰਯਾਗ) ਮੰਨਦੇ ਹਨ।*

ਰਾਮਾਨੰਦ ਜੀ ਕਾਫੀ ਸਮਾਂ ਸੁਆਮੀ ਰਾਘਵਾਨੰਦ ਜੀ ਦੇ ਡੇਰੇ ਵਿੱਚ ਰਹੇ ਅਤੇ ਆਪ ਦੀ ਸੰਗਤ ਦਾ ਅਨੰਦ ਮਾਣਿਆ। ਆਪ ਨੇ ਯੋਗਾ ਅਭਿਆਸ ਵਿੱਚ ਵੀ ਨਿਪੁੰਨਤਾ ਪ੍ਰਾਪਤ ਕੀਤੀ। ਆਪ ਜੀ ਨੇ ਆਪਣੇ ਗੁਰਦੇਵ ਰਾਘਵਾਨੰਦ ਜੀ ਪਾਸੋਂ ਇਜਾਜ਼ਤ ਲੈ ਕੇ ਤੀਰਥ ਯਾਤਰਾ ਵਾਸਤੇ ਤਿਆਰੀ ਕੀਤੀ। ਆਪ ਜੀ ਪਹਿਲਾਂ ਬ੍ਰਿਦਿਕਾ ਆਸ਼ਰਮ (ਬਦਰੀਨਾਥ) ਪੁੱਜੇ, ਉੱਥੇ ਕੁਝ ਸਮਾਂ ਟਿਕ ਕੇ ਧਰਮ ਅਸਥਾਨਾਂ ਦੇ ਦਰਸ਼ਨ ਤੇ ਯਾਤਰਾ ਕਰਕੇ ਮੁੜ ਕਾਸ਼ੀ ਪੁੱਜ ਗਏ। ਉਸ ਸਮੇਂ ਮੁਸਲਮਾਨੀ ਮੱਤ ਵੀ ਭਾਰਤ ਵਿੱਚ ਨਵਾਂ-ਨਵਾਂ ਪ੍ਰਚਲਤ ਹੋਇਆ ਸੀ। ਆਪ ਜੀ ਹਰ ਧਰਮ ਤੇ ਹਰ ਫਿਰਕੇ ਦੇ ਮਹਾਤਮਾਂ ਨੂੰ ਮਿਲ ਕੇ ਉਸ ਨਾਲ ਧਰਮ ਚਰਚਾ ਕਰਕੇ ਸ਼ੁਭ ਗੁਣਾਂ ਦਾ ਆਦਾਨ-ਪ੍ਰਦਾਨ ਕਰਦੇ।

ਆਪ ਜੀ ਦੇ ਜੀਵਨ ਵਿੱਚ ਬਹੁਤ ਵਿਸ਼ਾਲਤਾ ਆ ਗਈ ਸੀ। ਆਪ ਜੀ ਅਖੌਤੀ ਛੂਆ-ਛਾਤ ਅਤੇ ਧਰਮ ਕੱਟੜਤਾ ਦੇ ਵਿਰੁੱਧ ਸਨ। ਇਸੇ ਕਰਕੇ ਹੀ ਆਪ ਜੀ ਨੇ ਉਨ੍ਹਾਂ ਮਹਾਨ ਆਤਮਾਵਾਂ ਨੂੰ ਜਿਨ੍ਹਾਂ ਨੇ ਅਖੌਤੀ ਨੀਵੀਂ ਜਾਤ ਵਿੱਚ ਜਨਮ ਲਿਆ, ਬਾਬਾ ਕਬੀਰ ਜੀ, ਬਾਬਾ ਰਵਿਦਾਸ ਜੀ, ਬਾਬਾ ਧੰਨਾ ਜੀ, ਬਾਬਾ ਸੈਣ ਜੀ ਨੂੰ ਗੁਰੂ ਦੀਖਿਆ ਬਖਸ਼ਿਸ਼ ਕਰਕੇ ਸੱਚ ਧਰਮ ਦੀ ਕਮਾਈ ਅਤੇ ਉਪਦੇਸ਼ ਕਰਨ ਲਈ ਪ੍ਰੇਰਨਾ ਦਿੱਤੀ। ਜਿਸ ਸਦਕਾ ਇਨ੍ਹਾਂ ਮਹਾਨ ਭਗਤ ਜਨਾਂ ਨੇ ਪ੍ਰਭੂ ਪ੍ਰਾਪਤੀ ਲਈ ਆਪ ਕਮਾਈ ਕਰਕੇ ਸੱਚ ਦਾ ਹੋਕਾ ਸਾਰੇ ਭਾਰਤ ਵਿੱਚ ਦਿੱਤਾ ਜਿਸ ਸਦਕਾ ਭਗਤੀ ਲਹਿਰ ਨੂੰ ਬਹੁਤ ਬਲ ਮਿਲਿਆ।

ਸੁਆਮੀ ਰਾਮਾਨੰਦ ਜੀ ਤੋਂ ਪਹਿਲਾਂ ਭਾਰਤਵਰਸ਼ ਵਿੱਚ ਤਿੰਨ ਕਿਸਮ ਦੇ ਅਧਿਆਤਮਕ ਸਾਧਨ ਪ੍ਰਚਲਤ ਸਨ, ਜਿਨ੍ਹਾਂ ਨੂੰ ਕਰਕੇ ਲੋਕ ਮਨ ਦੀ ਸੰਤੁਸ਼ਟਾ ਭਾਲਦੇ ਸਨ ਉਹ ਸਨ-ਕਰਮ ਕਾਂਡ, ਗਿਆਨ ਮਾਰਗ ਤੇ ਯੋਗ ਦਰਸ਼ਨ:-

**1. ਕਰਮਕਾਂਡ** -ਅਨੇਕਾਂ ਕਿਸਮ ਦੇ ਯੱਗ ਕਰਨੇ, ਵੱਖ-ਵੱਖ ਦੇਵੀ ਦੇਵਤਿਆਂ ਨੂੰ ਪ੍ਰਸੰਨ ਕਰਨ ਵਾਸਤੇ ਅਹੂਤੀਆਂ ਦੇਣੀਆਂ, ਮੰਤਰਾਂ ਦੇ ਜਪ ਕਰਨੇ, ਧੂਪ ਦੀਪ ਅਰਚਾ-ਬੰਦਨ, ਡੰਡੌਤ, ਅਸ਼ਟਾਂਗ ਕਰਨੇ, ਦਾਨ-ਪੁੰਨ, ਤੀਰਥ ਯਾਤਰਾ ਅਤੇ ਤੀਰਥ ਇਸ਼ਨਾਨ ਕਰਕੇ ਪਾਪ ਕਰਮਾਂ ਦੀ ਮੈਲ ਧੋਣ ਦਾ ਯਤਨ ਕਰਨਾ ਇਤਿ ਆਦਿ ਸ਼ਾਮਿਲ ਸਨ।

**2. ਗਿਆਨ ਮਾਰਗ**-ਜਦੋਂ ਕਰਮ ਕਾਂਡ ਦੁਆਰਾ ਮਨੁੱਖ ਦੀ ਆਤਮਾਂ ਨੂੰ ਸੰਤੁਸ਼ਟੀ ਨਾ ਹੋਈ ਅਤੇ ਮਨ ਵਿੱਚ ਭਟਕਣਾ ਉਵੇਂ ਹੀ ਰਹੀ, ਫਿਰ ਗਿਆਨ ਮਾਰਗ ਹੋਂਦ ਵਿੱਚ ਆਇਆ। ਗਿਆਨ ਮਾਰਗ ਵਿੱਚ ਯੁਕਤੀ ਦਲੀਲ, ਤਰਕ

ਅਤੇ ਵਾਦ-ਵਿਵਾਦ ਨੇ ਜਨਮ ਲਿਆ ਜਿਸ ਸਦਕਾ ਛੇ ਸ਼ਾਸਤਰ, ਉਪਨਿਸ਼ਦਾਂ ਦੀ ਰਚਨਾ ਹੋਂਦ ਵਿੱਚ ਆਈ। ਇਸ ਸਮੇਂ ਵਿੱਚ ਗਿਆਨ ਪ੍ਰਾਪਤੀ ਹੀ ਮੁਕਤੀ ਦਾ ਸਾਧਨ ਮੰਨਿਆ ਗਿਆ। ਨਿਰਾ ਗਿਆਨ ਪ੍ਰਾਪਤ ਕਰਕੇ ਵੀ ਮਨੁੱਖੀ ਆਤਮਾ ਬੰਧਨ ਮੁਕਤ ਨਾ ਹੋ ਸਕੀ ਅਤੇ ਨਾ ਹੀ ਮਨ ਦੀ ਭਟਕਣਾ ਤੋਂ ਬੰਦ ਖਲਾਸੀ ਹੋਈ। ਜਿਸ ਪ੍ਰਤੀ ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿੱਚ ਸੰਕੇਤ ਦਿੱਤਾ ਹੈ।

**ਤ੍ਰਿਪਤਿ ਨ ਆਵੀ ਵੇਦਿ ਮਥਿ ਅਗਨੀ ਅੰਦਰਿ ਤਪਤਿ ਤਪਾਇਆ॥**

*ਵਾਰ ੧ ਪਉੜੀ ੧੧*

**3. ਯੋਗ ਦਰਸ਼ਨ**-ਜਦੋਂ ਕਰਮ ਕਾਂਡ ਦੁਆਰਾ ਅਤੇ ਗਿਆਨ ਪ੍ਰਾਪਤ ਕਰਕੇ ਵੀ ਮਨ ਨੂੰ ਸ਼ਾਂਤੀ ਪ੍ਰਾਪਤ ਨਾ ਹੋਈ, ਮਨ ਵਿੱਚ ਮਾਇਆ ਅਤੇ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਸਗੋਂ ਹੋਰ ਲਾਲਸਾ ਵਧੀ, ਫਿਰ ਯੋਗ ਦਰਸ਼ਨ ਨੇ ਜਨਮ ਲਿਆ। ਜੋਗ ਨੇ ਸਿਧਾਂਤ ਦਿੱਤਾ **'ਜੋਗਸ ਚਿਤ ਵ੍ਰਿਤੀ ਨਿਰੋਧ'** ਮਨ ਦੀ ਮੰਗ ਦੇ ਉਲਟ ਚਲੋ ਜੇ ਮਨ ਰੋਟੀ ਮੰਗਦਾ, ਇਸ ਨੂੰ ਭੁੱਖਾ ਰੱਖੋ। ਜੇ ਠੰਢ ਚਾਹੁੰਦਾ, ਇਸ ਨੂੰ ਧੂਈਆਂ ਤਪਾ ਕੇ ਹੋਰ ਤੰਗ ਕਰੋ। ਜੇ ਸਰੀਰ ਨਿੱਘ ਮੰਗਦਾ ਹੈ, ਤਾਂ ਸਰੀਰ ਦੀ ਲੋੜ ਅਤੇ ਮਨ ਦੀ ਮੰਗ ਦੇ ਉਲਟ ਜਲ ਧਾਰਾ ਕਰਕੇ ਸਰੀਰ ਨੂੰ ਹੋਰ ਤੰਗ ਕਰੋ। ਜੇ ਮਨ ਦੀ ਪਕੜ ਸੰਸਾਰ ਨਾਲੋਂ ਨਹੀਂ ਟੁੱਟਦੀ ਤਾਂ ਹਠ ਕਰਕੇ ਘਰ-ਬਾਰ-ਪਰਿਵਾਰ-ਬੱਚਿਆਂ ਦਾ ਤਿਆਗ ਕਰੋ। ਯੋਗ ਸਾਧਨਾਂ ਦੁਆਰਾ ਮਨ ਨੂੰ ਅਸਥਿਰ ਕਰਨ ਦਾ ਯਤਨ ਕਰੋ। ਯੋਗ ਮੱਤ ਦੇ ਮੁਖੀ ਮਛੰਦਰ, ਗੋਰਖ, ਲੋਹਾਰੀਪਾ, ਭਰਥਰੀ ਇਤਿ ਆਦਿ 84 ਸਿੱਧ ਮੰਨੇ ਜਾਂਦੇ ਹਨ।

ਉਪਰ ਲਿਖੇ ਸਾਰੇ ਕਰਮ ਕਾਂਡੀ ਸਾਧਨਾਂ ਦਾ ਜ਼ਿਕਰ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੋਰਠਿ ਰਾਗ ਦੀ ਅਸ਼ਟਪਦੀ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ੬੪੧ ਪੰਨੇ ਤੇ ਹੇਠ ਲਿਖੇ ਅਨੁਸਾਰ ਕਰਕੇ, ਮਾਇਆ ਦੇ ਬੰਧਨਾਂ ਤੋਂ ਖਲਾਸੀ ਦਾ ਤਰੀਕਾ ਵੀ ਅਖੀਰ ਵਿੱਚ ਦਰਸਾਇਆ ਹੈ। ਸਤਿਗੁਰੂ ਜੀ ਦੇ ਫੁਰਮਾਨ ਨੂੰ ਵਾਚੀਏ ਸਪਸ਼ਟਤਾ ਹੋ ਜਾਏਗੀ:-

**ਸੋਰਠਿ ਮਹਲਾ ੫॥**

**ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥**
**ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥**
**ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ ਰਹਾਉ॥**

ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ ॥੨ ॥
ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ । ।੩ ॥
ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ ॥੪ ॥
ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ ॥੫ ॥
ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥੬ ॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ ॥
ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ ॥੭ ॥
ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ ॥੮ ॥
ਤੇਰੋ ਸੇਵਕੁ ਇਹ ਰੰਗਿ ਮਾਤਾ ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ ॥ *ਰਹਾਉ ਦੂਜਾ ॥੧ ॥੩ ॥*

*ਪੰਨਾ ੬੪੧*

ਮਨ ਦੀ ਭਟਕਣਾ ਕਿਵੇਂ ਖ਼ਤਮ ਹੋਣੀ ਹੈ, ਦੂਸਰੇ ਰਹਾਉ ਦੀਆਂ ਪੰਗਤੀਆਂ ਵਿੱਚ ਸਤਿਗੁਰ ਜੀ ਨੇ ਸਪਸ਼ਟ ਕੀਤਾ ਹੈ ਕਿ ਅਨੰਦ ਸਰੂਪ ਸਤਿ, ਚਿੱਤ ਅਨੰਦ ਦੀ ਕੀਰਤੀ ਅਤੇ ਸਤਸੰਗਤ ਕਰਕੇ ਹੀ ਸ਼ਾਂਤੀ ਪ੍ਰਾਪਤ ਕੀਤੀ ਜਾ ਸਕਦੀ ਹੈ ਤੇ ਮਾਇਕੀ ਭਟਕਣਾ ਤੋਂ ਨਿਜਾਤ ਮਿਲ ਸਕਦੀ ਹੈ।

ਸੁਆਮੀ ਰਾਮਾਨੰਦ ਜੀ ਵਿਸ਼ਾਲ ਦ੍ਰਿਸ਼ਟੀ ਦੇ ਧਾਰਨੀ ਸਨ। ਆਪ ਜੀ ਨੇ ਸਰਬ ਮਨੁੱਖਤਾ ਨੂੰ ਇੱਕ ਅਕਾਲ ਪੁਰਖ ਦੀ ਅੰਸ਼ ਜਾਣ ਕੇ ਭਗਤੀ ਕਰਨ ਦੀ ਖੁੱਲ੍ਹ ਦਿੱਤੀ। ਉਸ ਸਮੇਂ ਵੈਸ਼ਨਵ ਮੱਤ ਦੇ ਕੱਟੜ-ਪੰਥੀਆਂ ਵਲੋਂ ਆਪ ਜੀ ਦੀ ਕਾਫੀ ਵਿਰੋਧਤਾ ਹੋਈ ਪਰ ਉਹਨਾਂ ਦੀ ਕੋਈ ਪੇਸ਼ ਨਾ ਗਈ ਕਿਉਂਕਿ ਸੁਆਮੀ ਰਾਘਵਾਨੰਦ ਜੀ ਆਪ ਦੀ ਕਰਨੀ ਅਤੇ ਪ੍ਰਭੂ ਭਗਤੀ ਸਦਕਾ ਆਪ ਤੇ ਪ੍ਰਸੰਨ ਸਨ। ਉਨ੍ਹਾਂ ਨੇ ਆਪ ਜੀ ਨੂੰ ਆਪਣੀ ਅਲੱਗ ਸੰਪਰਦਾਇ ਚਲਾਉਣ ਦੀ ਇਜ਼ਾਜਤ ਦੇ ਦਿੱਤੀ।

ਆਪ ਜੀ ਨੇ ਪੰਚ ਗੰਗਾ ਅਸਥਾਨ ਕਾਸ਼ੀ ਵਿਖੇ ਆਪਣੀ ਵੱਖਰੀ ਸੰਪਰਦਾ

ਚਲਾਈ। ਆਪ ਜੀ ਦੇ ਸ਼ਿਸ਼ਾਂ ਨੂੰ ਰਾਮਾਨੰਦੀ, ਰਾਮਵਤ ਜਾਂ ਵੈਰਾਗੀ ਕਿਹਾ ਜਾਂਦਾ ਹੈ।

ਆਪ ਦੇ ਵਿਚਾਰ ਸਨ, ਕਿ ਕੋਈ ਮਨੁੱਖ ਨੀਚ ਕੁੱਲ ਵਿੱਚੋਂ ਜਨਮ ਲੈ ਕੇ ਪ੍ਰਭੂ ਭਗਤੀ ਕਰਦਾ ਹੈ, ਉਹ ਨਾ ਭਗਤੀ ਕਰਨ ਵਾਲੇ, ਕਰਮ ਕਾਂਡੀ ਬ੍ਰਾਹਮਣਾਂ ਨਾਲੋਂ ਕਈ ਗੁਣਾਂ ਚੰਗਾ ਹੈ।

ਜਿੱਥੇ ਆਪ ਜੀ ਨੇ ਭਗਤੀ ਮਾਰਗ ਸੰਪਰਦਾਇ ਨੂੰ ਪ੍ਰਚਾਰ ਕਰਕੇ ਚਾਰ ਚੰਨ ਲਾਏ ਉਥੇ ਆਪ ਜੀ ਨੇ ਸ਼ਾਂਖ ਸ਼ਾਸ਼ਤਰ ਦੇ ਰਚੈਤਾ ਕਪਿਲ ਮੁਨੀ ਜੀ ਦਾ ਤਪ ਅਸਥਾਨ ਵੀ ਪ੍ਰਗਟ ਕੀਤਾ। ਆਪ ਜੀ ਦੀ ਵਿਸ਼ਾਲ ਦ੍ਰਿਸ਼ਟੀ ਦਾ ਹੇਠ ਲਿਖੇ ਸ਼ਬਦ ਤੋਂ ਪਤਾ ਚੱਲ ਜਾਂਦਾ ਹੈ, ਜਿਸਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੧੯੫ ਤੇ ਅੰਕਿਤ ਕੀਤਾ ਹੈ। ਆਪ ਜੀ ਦੇ ਸਮੁੱਚੇ ਸ਼ਬਦ ਦਾ ਸਾਰ ਭਾਵ ਹੇਠ ਲਿਖੇ ਅਨੁਸਾਰ ਹੈ।

ਹੇ ਭਾਈ! ਮੈਂ ਹੁਣ ਬਾਹਰ ਕਿੱਥੇ ਜਾਵਾਂ ਕਿਉਂਕਿ ਪ੍ਰਭੂ ਮਾਲਕ ਨੇ ਮੇਰੇ ਹਿਰਦੇ ਰੂਪੀ ਘਰ ਵਿੱਚ ਹੀ ਰੰਗ ਲਾ ਦਿੱਤਾ ਹੈ। ਪ੍ਰਭੂ ਦੀ ਮਿਹਰ ਨਾਲ ਮੇਰੇ ਸਾਰੇ ਫੁਰਨੇ ਖਤਮ ਹੋ ਗਏ ਹਨ। ਹੁਣ ਮੇਰਾ ਮਨ ਬਾਹਰ ਨੱਸਣ-ਭੱਜਣ ਤੋਂ ਰਹਿ ਗਿਆ ਹੈ, ਮਾਨੋਂ ਪਿੰਗਲਾ ਬਣ ਗਿਆ ਹੈ। ਇਸ ਅਵਸਥਾ ਤੋਂ ਪਹਿਲਾਂ ਇੱਕ ਦਿੱਨ ਮੇਰੇ ਮਨ ਵਿੱਚ ਉਮੰਗ ਪੈਦਾ ਹੋਈ ਕਿ ਚਲੋ ਠਾਕਰ ਦੁਆਰੇ ਜਾ ਕੇ ਪ੍ਰਭੂ ਦੀ ਪੂਜਾ ਕਰੀਏ। ਮੈਂ ਪੂਜਾ ਦਾ ਸਮਾਨ ਚੰਦਨ, ਅਤਰ ਇਤਿ ਆਦਿਕ ਸਮੱਗਰੀ ਇਕੱਤਰ ਕੀਤੀ। ਸਾਰੀ ਪੂਜਾ ਸਮੱਗਰੀ ਇਕੱਤਰ ਕਰਨ ਉਪਰੰਤ ਮੇਰੇ ਮਾਲਕ ਨੇ ਮੇਰੇ ਅੰਦਰ ਇੰਨੀ ਤਬਦੀਲੀ ਲਿਆ ਦਿੱਤੀ ਕਿ ਮੇਰੇ ਅੰਦਰੋਂ ਹੀ ਅਵਾਜ਼ ਆਈ ਕਿ ਕੀ ਪ੍ਰਮਾਤਮਾ ਠਾਕਰ ਦੁਆਰੇ ਵਿੱਚ ਹੀ ਵਸਦਾ ਹੈ ? ਅਤੇ ਨਾਲ ਮੇਰੇ ਗੁਰੂ ਨੇ ਮੇਰੇ ਮਨ ਵਿੱਚ ਪ੍ਰਭੂ ਵੱਸਦਾ ਦਿਖਾ ਦਿੱਤਾ। ਹੁਣ ਮੈਂ ਜਿੱਥੇ ਵੀ ਜਾਂਦਾ ਹਾਂ ਠਾਕਰ ਦੁਆਰੇ ਅਤੇ ਤੀਰਥਾਂ ਉਪਰ, ਉਥੇ ਮੈਨੂੰ ਪਾਣੀ ਜਾਂ ਪੱਥਰ ਹੀ ਦਿੱਸਦੇ ਹਨ ਕਿਉਂਕਿ ਪ੍ਰਭੂ ਤਾਂ ਸਾਰੀਆਂ ਥਾਵਾਂ ਤੇ ਪਰੀਪੂਰਨ ਰਮਿਆ ਹੋਇਆ ਹੈ। ਉਸਦੀ ਪੂਜਾ ਕਰਨ ਦੀ ਕੋਈ ਵਿਸ਼ੇਸ਼ ਥਾਂ ਜਾਂ ਮੂਰਤੀ ਨਹੀਂ ਹੈ।

ਮੈਂ ਸਾਰੇ ਧਰਮ ਗ੍ਰੰਥ ਖੋਜ ਕੇ ਵੇਖ ਲਏ ਹਨ। ਮੰਦਰਾਂ ਵਿੱਚ ਤਦ ਜਾਵਾਂ ਜੇ ਪ੍ਰਭੂ ਇੱਥੇ ਨਾ ਹੋਵੇ, ਪ੍ਰਭੂ ਤਾ ਸਰਬ ਵਿਆਪਕ ਹੈ। ਹੇ ਸਤਿਗੁਰੂ! ਮੈਂ ਆਪ ਤੋਂ ਕੁਰਬਾਨ, ਬਲਿਹਾਰ ਜਾਂਦਾ ਹਾਂ ਤੁਸੀਂ ਮੇਰੇ ਸਾਰੇ ਭਰਮ ਭੁਲੇਖੇ ਦੂਰ ਕਰ ਦਿੱਤੇ ਹਨ। ਮੈਂ ਰਾਮਾਨੰਦ, ਉਸ ਪ੍ਰਭੂ ਮਾਲਕ ਦਾ ਨਾਮ ਜੱਪਦਾ ਹਾਂ, ਜਿਸ ਪ੍ਰਭੂ ਦਾ ਨਾਮ ਕਰੋੜਾਂ ਪਾਪਾਂ ਨੂੰ ਨਾਸ਼ ਕਰ ਦਿੰਦਾ ਹੈ। ਕੈਸੀ ਬ੍ਰਹਮ ਦ੍ਰਿਸ਼ਟੀ ਦੀ ਆਪ ਨੂੰ ਬਖਸ਼ਿਸ਼ ਹੋ ਗਈ ਸੀ। ਆਪ ਦਾ ਉਚਾਰਨ ਕੀਤਾ ਸ਼ਬਦ ਪੜ੍ਹੀਏ ਤਾਂ ਆਪ ਜੀ ਦੀ ਆਤਮਿਕ ਅਵਸਥਾ ਦਾ ਪਤਾ

ਚੱਲ ਜਾਵੇਗਾ-

**(ਰਾਗੁ ਬਸੰਤ) ਰਾਮਾਨੰਦ ਜੀ ਘਰੁ ੧ ॥**

**ਕਤ ਜਾਈਐ ਰੇ ਘਰ ਲਾਗੋ ਰੰਗੁ ॥**
**ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ ਰਹਾਉ ॥**
**ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥**
**ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥**
**ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥**
**ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥**
**ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥**
**ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥**

*ਪੰਨਾ ੧੧੯੫*

ਭਗਤ ਰਾਮਾਨੰਦ ਜੀ ਸਰਬ ਵਿਆਪੀ ਪ੍ਰਮਾਤਮਾ ਨੂੰ ਵੇਖਦੇ ਹੋਏ ਪ੍ਰਭੂ ਦੀ ਸਰਬ ਵਿਆਪਕਤਾ ਦਾ ਪ੍ਰਚਾਰ ਕਰਦੇ, ਸਰਬ ਵਿਆਪੀ ਦੀ ਪ੍ਰੇਮਾਂ ਭਗਤੀ ਕਰਨ ਦੀ ਪ੍ਰੇਰਨਾ ਦਿੰਦੇ ਹੋਏ, ਆਖਰ 1467 ਈ. ਨੂੰ 101 ਸਾਲ ਦੀ ਆਯੂ ਭੋਗ ਕੇ ਆਪਣੇ ਜਨਮ ਅਸਥਾਨ ਕਾਸ਼ੀ ਵਿਖੇ ਹੀ ਪੰਜ ਭੂਤਕ ਸਰੀਰ ਦਾ ਤਿਆਗ ਕਰਕੇ ਬ੍ਰਹਮ ਲੀਨ ਹੋ ਗਏ। ਜਿਥੇ ਗੰਗਾ ਦੇ ਤੱਟ ਤੇ ਆਪ ਜੀ ਦੀ ਪੰਚਾਂਗ ਘਾਟ ਵਿਖੇ ਯਾਦਗਾਰ ਕਾਇਮ ਹੈ।

**ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥੩॥**

*ਸ੍ਰੀ ਸੈਣ ਜੀ, ਪੰਨਾ ੬੯੫*

□□□

# ਭਗਤ ਜੈ ਦੇਵ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਪਰਧਰਮ੍ਰਿਕ |
| ਪ੍ਰਸਿੱਧ ਨਾਂ | : | ਸ੍ਰੀ ਜੈ ਦੇਵ ਜੀ |
| ਜਨਮ | : | 1201 ਈ. |
| ਪਿਤਾ ਜੀ | : | ਸ੍ਰੀ ਭੋਜ ਦੇਵ ਜੀ |
| ਮਾਤਾ ਜੀ | : | ਸ੍ਰੀਮਤੀ ਰਾਮ ਦੇਵੀ ਜੀ (ਬਾਮਦੇਵੀ ਜੀ) |
| ਜਨਮ ਅਸਥਾਨ | : | ਪਿੰਡ ਕੰਨਟੂਲੀ (ਕੇਂਦੂਲੀ) ਜਿਲ੍ਹਾ ਬੀਰ ਭੂਮ |
| ਸੁਪਤਨੀ | : | ਪਦਮਾਵਤੀ |
| ਆਪ ਦੀਆਂ ਰਚਨਾਵਾਂ | : | 1.ਦਰਸ਼ਨ ਰਾਘਵ, 2.ਗੀਤ ਗੋਬਿੰਦੇ, 3.ਚੰਦਰ ਲੋਕ। |
| ਵਿਦਵਤਾ | : | ਸੰਸਕ੍ਰਿਤ, ਪ੍ਰਾਕ੍ਰਿਤ, ਸੰਤ ਭਾਖਾ। |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | : | ਇੱਕ ਸ਼ਬਦ ਗੂਜਰੀ ਵਿੱਚ (ਪੰਨਾ ੫੨੬), ਦੂਜਾ ਰਾਗੁ ਮਾਰੂ ਵਿੱਚ (ਪੰਨਾ ੧੧੦੬) 'ਤੇ ਅੰਕਿਤ ਹੈ |
| ਪ੍ਰਸਿੱਧੀ | : | ਸਾਰੇ ਹਿੰਦੁਸਤਾਨ ਵਿੱਚ ਖਾਸ ਕਰਕੇ ਪੰਜਾਬ ਤੋਂ ਬੰਗਾਲ ਅਤੇ ਉੜੀਸਾ ਤੋਂ ਆਂਧਰਾ ਤੱਕ। |
| ਪ੍ਰਲੋਕ ਗਵਨ | : | 1273 ਈ. |

| | |
|---|---|
| ਮੁੱਖ ਉਪਦੇਸ਼ | : ਹਉ ਹੰਗਤਾ ਅਤੇ ਮਰਯਾਦਾ ਵਿਧੀ ਦੇ ਉਲਟ ਕਰਮਾਂ ਦਾ ਤਿਆਗ ਕਰਕੇ ਇੱਕ ਅਕਾਲ ਪੁਰਖ ਦੀ ਅਰਾਧਨਾ ਦੁਆਰਾ ਹੀ ਪ੍ਰਮਾਤਮਾਂ ਨਾਲ ਲੀਨਤਾ ਪ੍ਰਾਪਤ ਹੋ ਸਕਦੀ ਹੈ। |

❑❑❑

# ਭਗਤ ਜੈ ਦੇਵ ਜੀ

ਭਗਤ ਜੈ ਦੇਵ ਜੀ ਦਾ ਪਹਿਲਾ ਨਾਮ ਪਰਧਰਮ੍ਰਿਕ ਸੀ। ਆਪ ਜੀ ਦਾ ਜਨਮ ਬੰਗਾਲ ਪ੍ਰਾਂਤ ਵਿੱਚ ਪਿੰਡ ਕੰਨਟੂਲੀ (ਕੇਂਦੂਲੀ) ਜਿਸਨੂੰ ਕਿੰਦੂ-ਬਿਲ ਵੀ ਕਿਹਾ ਜਾਂਦਾ ਹੈ ਵਿਖੇ ਸੰਨ 1201 ਈ. ਨੂੰ ਪਿਤਾ ਭੋਜ ਦੇਵ ਜੀ ਦੇ ਘਰ ਅਤੇ ਮਾਤਾ ਰਾਮਾਦੇਵੀ (ਬਾਮਦੇਵੀ) ਦੀ ਕੁੱਖੋਂ ਹੋਇਆ। ਆਪ ਜੀ ਬਚਪਨ ਤੋਂ ਹੀ ਬਹੁਤ ਤੀਖਣ ਬੁੱਧੀ ਦੇ ਮਾਲਕ ਸਨ।

ਧਾਰਮਿਕ ਸੰਸਕਾਰ ਆਪ ਜੀ ਨੂੰ ਆਪਣੇ ਮਾਤਾ-ਪਿਤਾ ਜੀ ਰਾਹੀਂ ਵਿਰਸੇ ਵਿੱਚੋਂ ਹੀ ਪ੍ਰਾਪਤ ਹੋ ਗਏ ਸਨ ਕਿਉਂਕਿ ਆਪ ਦੇ ਮਾਤਾ-ਪਿਤਾ ਕ੍ਰਿਸ਼ਨ ਭਗਤ ਸਨ। ਆਪ ਉਨ੍ਹਾਂ ਦੇ ਨਾਲ ਹਰ ਰੋਜ਼ ਮੰਦਰ ਵਿੱਚ ਜਾਇਆ ਕਰਦੇ ਅਤੇ ਪੂਜਾ ਪਾਠ ਵਿੱਚ ਸ਼ਾਮਲ ਹੁੰਦੇ ਸਨ, ਜਿਸ ਕਾਰਣ ਪ੍ਰੇਮਾ-ਭਗਤੀ ਅਤੇ ਤੀਬਰ ਵੈਰਾਗ ਆਪ ਦੇ ਹਿਰਦੇ ਵਿੱਚ ਸੁਤੇ ਹੀ ਉਤਪੰਨ ਹੋ ਗਿਆ। ਆਪ ਜੀ ਨੂੰ ਸੰਸਕ੍ਰਿਤ ਤੇ ਪ੍ਰਾਕ੍ਰਿਤ ਭਾਸ਼ਾ ਪੜ੍ਹਨ ਵਾਸਤੇ ਇਕ ਵਿਦਵਾਨ ਪੰਡਿਤ ਪਾਸ, ਆਪ ਦੇ ਪਿਤਾ ਨੇ ਸਪੁਰਦਗੀ ਕੀਤੀ। ਅਜੇ ਆਪ ਬਾਲ ਉਮਰ ਵਿੱਚ ਹੀ ਵਿਚਰ ਰਹੇ ਸਨ, ਕਿ ਆਪ ਜੀ ਦੇ ਮਾਤਾ-ਪਿਤਾ ਪ੍ਰਭੂ ਨੂੰ ਪਿਆਰੇ ਹੋ ਗਏ। ਜਿੱਥੇ ਬਚਪਨ ਤੋਂ ਹੀ ਆਪ ਜੀ ਦੇ ਹਿਰਦੇ ਵਿੱਚ ਪ੍ਰਭੂ ਦਰਸ਼ਨਾਂ ਲਈ ਵੈਰਾਗ ਸੀ, ਉਥੇ ਆਪਣੇ ਪਿਆਰੇ ਮਾਤਾ-ਪਿਤਾ ਦਾ ਵਿਛੋੜਾ ਦੋਹਰੇ ਰੂਪ ਵਿੱਚ ਆਪ ਜੀ ਨੂੰ ਹੋਰ ਬੈਰਾਗੀ ਬਣਾ ਗਿਆ।

ਤੀਸਰੀ ਘਟਨਾ ਆਪ ਜੀ ਦੇ ਜੀਵਨ ਵਿੱਚ ਇੱਕ ਹੋਰ ਘਟੀ। ਆਪ ਜੀ ਦੇ ਪਿਤਾ ਦਾ ਇੱਕ ਮਿੱਤਰ, ਜਿਸਦਾ ਨਾਮ ਨਿਰੰਜਨ ਸੀ, ਉਸ ਨੇ ਆਪ ਜੀ ਨੂੰ ਵਿਰਾਸਤ ਵਿੱਚ ਮਿਲਣ ਵਾਲੀ ਜਾਇਦਾਦ ਧੋਖੇ ਨਾਲ ਹੜੱਪ ਲਈ। ਆਪ ਦੇ ਮਨ ਉੱਤੇ ਉਸ ਮਨੁੱਖ ਦੇ ਧੋਖਾ ਦੇਣ ਦਾ, ਜੋ ਆਪ ਦੇ ਪਿਤਾ ਜੀ ਦਾ ਪਰਮ ਮਿੱਤਰ ਸੀ,

ਬਹੁਤ ਅਸਰ ਹੋਇਆ। ਆਪ ਦੇ ਮਨ ਵਿੱਚ ਸੰਸਾਰ ਤੋਂ ਹੋਰ ਉਪਰਾਮਤਾ ਪੈਦਾ ਹੋ ਗਈ ਕਿ ਵੇਖੋ ਸੰਸਾਰ ਕਿਹੋ ਜਿਹਾ ਹੈ ? ਜਿਸ ਪਿਉ ਦੇ ਮਿੱਤਰ ਨੇ ਮੈਨੂੰ ਢਾਰਸ ਦੇਣੀ ਸੀ, ਮੇਰੀ ਬਾਂਹ ਫੜਨੀ ਸੀ, ਮੇਰਾ ਆਸਰਾ ਬਣਨਾ ਸੀ, ਉਹ ਹੀ ਮੇਰੀ ਸਾਰੀ ਜਾਇਦਾਦ ਨਿਗਲ ਗਿਆ। ਜਿਵੇਂ ਗੁਰੂ ਨਾਨਕ ਪਾਤਸ਼ਾਹ ਜੀ ਨੇ ਗੁਰਬਾਣੀ ਵਿੱਚ ਫੁਰਮਾਨ ਕੀਤਾ ਹੈ **'ਦੁਖੁ ਦਾਰੂ ਸੁਖੁ ਰੋਗੁ ਭਇਆ'** ਬਹੁਤੀ ਵਾਰੀ ਦੁੱਖ ਦਾਰੂ ਬਣ ਕੇ ਮਨੁੱਖ ਦੀ ਜ਼ਿੰਦਗੀ ਹੀ ਬਦਲ ਦਿੰਦਾ ਹੈ। ਇਸੇ ਤਰ੍ਹਾਂ ਜੈ ਦੇਵ ਜੀ ਨੂੰ ਵੀ ਮਾਤਾ-ਪਿਤਾ ਜੀ ਦੇ ਵਿਛੋੜੇ ਦੇ ਸੱਲ ਨੇ ਅਤੇ ਪਿਉ-ਮਿੱਤਰ ਦੇ ਧੋਖਾ ਦੇਣ ਦੇ ਦੁੱਖ ਨੇ ਦਾਰੂ ਬਣ ਕੇ ਪ੍ਰਭੂ ਭਗਤੀ ਵੱਲ ਪ੍ਰੇਰਿਆ। ਆਪ ਜੀ ਦਿਨ ਰਾਤ ਵੈਰਾਗਮਈ ਅਵਸਥਾ ਵਿੱਚ ਨਵੇਂ ਤੋਂ ਨਵੇਂ ਭਜਨ ਲਿਖ ਕੇ ਵਾਰ-ਵਾਰ ਉਨ੍ਹਾਂ ਨੂੰ ਪਿਆਰ ਵਿੱਚ ਭਿੱਜ ਕੇ ਗਾਉਂਦੇ। ਜਿਹੜਾ ਵੀ ਆਪ ਜੀ ਦੇ ਮੁਖਾਰਬਿੰਦ ਤੋਂ ਇੱਕ ਵਾਰੀ ਪ੍ਰਭੂ ਉਸਤਤੀ ਦੇ ਭਜਨ ਸੁਣ ਲੈਂਦਾ ਧੁਰ ਅੰਦਰੋਂ ਨਿਕਲੇ ਬੋਲ ਉਸ ਪ੍ਰਾਣੀ ਤੇ ਅਵੱਸ਼ ਅਸਰ ਕਰਦੇ।

ਜਿੱਥੇ ਆਪ ਜੀ ਪ੍ਰਭੂ ਭਗਤੀ ਵਿੱਚ ਲੀਨ ਰਹਿੰਦੇ ਉਥੇ ਆਪ ਜੀ ਸੰਸਕ੍ਰਿਤ, ਪ੍ਰਾਕ੍ਰਿਤ ਭਾਸ਼ਾ ਅਤੇ ਸੰਤ ਭਾਸ਼ਾ ਦੇ ਬਹੁਤ ਉਚ-ਕੋਟੀ ਦੇ ਵਿਦਵਾਨ ਬਣ ਚੁੱਕੇ ਸਨ। ਆਪ ਜੀ ਦੀ ਵਿਦਵਤਾ ਅਤੇ ਭਗਤੀ ਦੀ ਮਹਿਮਾਂ ਦੂਰ-ਦੁਰਾਡੇ ਤੱਕ ਫੈਲ ਚੁੱਕੀ ਸੀ। ਬੰਗਾਲ ਵਿੱਚ ਉਸ ਸਮੇਂ ਦਾ ਰਾਜਾ ਲਛਮਣ ਸੈਣ ਵੀ ਆਪ ਦੀ ਵਿਦਵਤਾ, ਕਾਵਯ ਰਚਨਾ ਅਤੇ ਭਗਤੀ ਭਾਵਨਾ ਤੋ ਬਹੁਤ ਪ੍ਰਭਾਵਿਤ ਸੀ, ਉਸਨੇ ਆਪ ਜੀ ਤੱਕ ਪਹੁੰਚ ਕਰਕੇ ਆਪ ਨੂੰ ਆਪਣੇ ਦਰਬਾਰੀ ਕਵੀਆਂ ਵਿੱਚ ਰਤਨ ਦਾ ਰੁਤਬਾ ਦੇ ਕੇ ਆਪਣੇ ਪਾਸ ਰੱਖ ਲਿਆ। ਇਸ ਸਮੇਂ ਤਕ ਆਪ ਜੀ ਦੀ ਸ਼ਾਦੀ ਸ੍ਰੀਮਤੀ ਪਦਮਾਵਤੀ ਜੀ ਨਾਲ ਹੋ ਗਈ ਸੀ। ਆਪ ਜੀ ਗ੍ਰਹਿਸਥੀ ਜੀਵਨ ਦੀਆਂ ਜਿੰਮੇਵਾਰੀਆਂ ਪੂਰੀਆਂ ਕਰਦੇ ਅਤੇ ਨਾਲ-ਨਾਲ ਪ੍ਰਭੂ ਭਗਤੀ ਦੇ ਗੀਤਾਂ ਦੀ ਰਚਨਾ ਕਰਦੇ। ਆਪ ਜੀ ਨੇ ਤਿੰਨ ਰਚਨਾਵਾਂ-(1) ਦਰਪਣ ਰਾਘਵ, (2) ਗੀਤ ਗੋਬਿੰਦੇ (3) ਚੰਦਰ ਲੋਕ ਲਿਖੀਆਂ ਜੋ ਬੰਗਾਲ ਅਤੇ ਦੂਰ ਦੁਰੇਡੇ ਪ੍ਰਾਤਾਂ ਵਿੱਚ ਬਹੁਤ ਲੋਕ ਪ੍ਰਿਯ ਹੋ ਗਈਆਂ। ਆਪ ਦੀ ਪਤਨੀ ਪਦਮਾਵਤੀ ਵੀ ਬੜੀ ਸੁਰੀਲੀ ਸੁਰ ਵਿੱਚ ਆਪ ਜੀ ਦੇ ਰਚੇ ਗੀਤਾਂ ਨੂੰ ਗਾ ਕੇ ਆਪ ਜੀ ਦੀ ਪ੍ਰਸੰਨਤਾ ਪ੍ਰਾਪਤ ਕਰਦੀ।

ਕੁਝ ਸਮਾਂ ਆਪ ਜੀ ਨੇ ਰਾਜਾ ਲਛਮਣ ਸੈਣ ਦੀ ਨੌਕਰੀ ਵਿੱਚ ਬਤੀਤ ਕੀਤਾ ਪਰ ਆਪ ਜੀ ਦੀ ਆਤਮਾ ਬੰਧਨ ਵਿੱਚ ਪੈ ਕੇ ਰਾਜੀ ਨਹੀਂ ਸੀ। ਆਪ ਅਜ਼ਾਦੀ

ਵਾਲਾ ਸੁਤੰਤਰ ਜੀਵਨ ਜਿਉਣਾ ਲੋਚਦੇ ਸਨ। ਜਿਸ ਕਰਕੇ ਆਪ ਨੇ ਰਾਜੇ ਦੀ ਨੌਕਰੀ ਤਿਆਗ ਦਿੱਤੀ ਅਤੇ ਘਰ ਵਾਲੀ ਨੂੰ ਬਿਨਾਂ ਦੱਸੇ ਆਪ ਜੀ ਨੇ ਜੰਗਲ ਵਿੱਚ ਜਾ ਨਿਵਾਸ ਕੀਤਾ। ਹਰ ਸਮੇਂ ਆਪ ਜੀ ਸ਼੍ਰੀ ਕ੍ਰਿਸ਼ਨ ਭਜਨ ਲਿਖਦੇ ਅਤੇ ਗਾਉਂਦੇ ਰਹਿੰਦੇ। **'ਗੀਤ ਗੋਬਿੰਦੇ'** ਗ੍ਰੰਥ ਲਿਖਦਿਆਂ ਆਪ ਜੀ ਐਸੇ ਅਟਕੇ, ਕਿ ਆਪ ਨੂੰ ਕੁਝ ਵੀ ਨਾ ਸੁੱਝੇ, ਕਿ ਇੱਥੇ ਕਿਹੜੇ ਸ਼ਬਦ ਲਿਖ ਕੇ ਮੈਂ ਪੰਗਤੀ ਪੂਰੀ ਕਰਾਂ। ਸਾਰੀ ਦਿਹਾੜੀ ਸੋਚ ਵਿਚਾਰ ਕਰਦਿਆਂ ਬਤੀਤ ਹੋ ਗਈ। ਆਖਰ ਆਪ ਜੀ ਜੰਗਲ ਨਾਲ ਵਗਦੀ ਨਦੀ ਵਿੱਚ ਇਸ਼ਨਾਨ ਕਰਨ ਚਲੇ ਗਏ। ਆਪ ਦੇ ਇਸ਼ਨਾਨ ਕਰਦੇ ਸਮੇਂ ਭਗਵਾਨ ਨੇ ਆਪ ਦਾ ਰੂਪ ਧਾਰਨ ਕਰਕੇ ਉਸ ਅੜੀ ਹੋਈ ਪੰਗਤੀ ਨੂੰ ਪੂਰਾ ਲਿਖ ਦਿੱਤਾ। ਇਸ਼ਨਾਨ ਕਰਨ ਉਪਰੰਤ ਜਦੋਂ ਆਪ ਨੇ ਦੁਬਾਰਾ ਲਿਖਣ ਵਾਸਤੇ ਗ੍ਰੰਥ ਨੂੰ ਖੋਲ੍ਹਿਆ ਤਾਂ ਅਧੂਰੀ ਪੰਕਤੀ ਪੂਰਨ ਰੂਪ ਵਿੱਚ ਲਿਖੀ ਵੇਖ ਕੇ ਆਪ ਅਸਚਰਜ ਵੀ ਹੋਏ ਅਤੇ ਨਾਲ ਹੀ ਸੂਖਮ ਹੰਕਾਰ ਨੇ ਵੀ ਆਪ ਨੂੰ ਘੇਰ ਲਿਆ ਕਿ ਮੇਰੇ ਲਿਖੇ ਗੀਤ ਪ੍ਰਭੂ ਪ੍ਰਮਾਤਮਾ ਨੂੰ ਇੰਨੇ ਚੰਗੇ ਲੱਗੇ ਹਨ ਕਿ ਉਹਨਾਂ ਨੇ ਪ੍ਰਗਟ ਹੋ ਕੇ ਮੇਰੇ ਅਧੂਰੇ ਗੀਤ ਨੂੰ ਪੂਰਾ ਕੀਤਾ ਹੈ। ਜਿਵੇਂ ਗੁਰਬਾਣੀ ਦਾ ਫੁਰਮਾਨ ਹੈ- **"ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ"** ਭਗਤ ਜੀ ਦੇ ਹੰਕਾਰ ਨੂੰ ਦੂਰ ਕਰਨ ਵਾਸਤੇ, ਪ੍ਰਮੇਸ਼ਰ ਜੀ ਨੇ ਐਸੀ ਖੇਡ ਵਰਤਾਈ ਕਿ ਭਗਤ ਜੈ ਦੇਵ ਜੀ ਜਿਸ ਵੀ ਦਰਖਤ ਵੱਲ ਵੇਖਣ ਹਰ ਇੱਕ ਪੱਤੇ-ਪੱਤੇ ਉਤੇ ਸਾਰਾ **ਗੀਤ ਗੋਬਿੰਦੇ ਗ੍ਰੰਥ** ਲਿਖਿਆ ਨਜ਼ਰ ਆਵੇ। ਇਹ ਅਸਚਰਜ ਕੌਤਕ ਦੇਖ ਕੇ ਆਪ ਦਾ ਹੰਕਾਰ ਟੁੱਟ ਗਿਆ। ਆਪ ਨੇ ਹੰਕਾਰ ਦਾ ਤਿਆਗ ਕਰਕੇ ਪ੍ਰਭੂ ਪ੍ਰਮੇਸ਼ਰ ਜੀ ਪਾਸੋਂ ਆਪਣੀ ਭੁੱਲ ਦੀ ਮੁਆਫ਼ੀ ਮੰਗੀ। ਇਸ ਘਟਨਾ ਉਪਰੰਤ ਆਪ ਜੀ ਦਾ ਪਿਆਰ ਸਨੇਹ ਅਤੇ ਸ਼ਰਧਾ-ਭਾਵਨੀ ਪ੍ਰਭੂ ਜੀ ਉੱਪਰ ਅਥਾਹ ਹੋ ਗਈ। ਇਸ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਇੰਝ ਲਿਖਿਆ ਹੈ :-

**ਪ੍ਰੇਮ ਭਗਤਿ ਜੈ ਦੇਉ ਕਰਿ ਗੀਤ ਗੋਬਿੰਦ ਸਹਜ ਧੁਨਿ ਗਾਵੈ ॥**
**ਲੀਲ੍ਹਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ ॥**
**ਅਖਰ ਇਕੁ ਨ ਆਵੜੈ ਪੁਸਤਕ ਬੰਨ੍ਹਿ ਸੰਧਿਆ ਕਰਿ ਆਵੈ ॥**
**ਗੁਣ ਨਿਧਾਨ ਘਰਿ ਆਇ ਕੈ ਭਗਤ ਰੂਪਿ ਲਿਖਿ ਲੇਖੁ ਬਣਾਵੈ ॥**
**ਅਖਰ ਪੜਿ ਪਰਤੀਤਿ ਕਰਿ ਹੋਇ ਵਿਸਮਾਦੁ ਨ ਅੰਗਿ ਸਮਾਵੈ ॥**

**ਵੇਖੈ ਜਾਇ ਉਜਾੜਿ ਵਿਚਿ ਬਿਰਖੁ ਇਕ ਆਚਰਜ ਸੁਹਾਵੈ ॥**
**ਗੀਤ ਗੋਬਿੰਦ ਸਪੂਰਣੋ ਪਤਿ ਪਤਿ ਲਿਖਿਆ ਅੰਤੁ ਨ ਪਾਵੈ ॥**
**ਭਗਤਿ ਹੇਤਿ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ ॥**
**ਸੰਤ ਅਨੰਤ ਨ ਭੇਦ ਗਣਾਵੈ ॥੧੦॥**

*ਵਾਰ ੧੦, ਪਉੜੀ ੧੦*

ਜਿੱਥੇ ਆਪ ਜੀ ਹਮੇਸ਼ਾਂ ਹੰਕਾਰ ਦੇ ਰੋਗ ਤੋਂ ਸਾਵਧਾਨ ਰਹਿੰਦੇ ਕਿ ਕਿਤੇ ਮੁੜ ਨਾ ਚਿੰਬੜ ਜਾਵੇ ਉਥੇ ਮੋਹ ਤੋਂ ਬਚਣ ਲਈ ਇੱਕ ਰੁੱਖ ਹੇਠ ਵੀ ਬਹੁਤੀ ਦੇਰ ਨਾ ਬੈਠਦੇ ਕਿ ਕਿਤੇ ਰੁੱਖ ਦੀ ਸੰਘਣੀ ਛਾਂ ਮਾਣ ਕੇ ਰੁੱਖ ਨਾਲ ਮੋਹ ਹੀ ਨਾ ਬਣ ਜਾਵੇ। ਮੋਹ ਪਿਆਰ ਕੇਵਲ ਇੱਕ ਅਕਾਲ ਪੁਰਖ ਨਾਲ ਹੀ ਬਨਾਉਣ ਦਾ ਯਤਨ ਕਰਦੇ। ਜਿਹੜੀ ਚੀਜ਼ ਵੀ ਪ੍ਰਭੂ ਪਿਆਰ ਵਿੱਚ ਬਾਧਾ ਬਣਦੀ ਉਸ ਦਾ ਤਤਕਾਲ ਤਿਆਗ ਕਰ ਦਿੰਦੇ ਸਨ। ਆਪ ਜੀ ਦੇ ਜੀਵਨ ਕੌਤਕਾਂ ਦੀਆਂ ਬਿਅੰਤ ਸਾਖੀਆਂ 'ਭਗਤ ਮਾਲ ਗ੍ਰੰਥਾਂ' ਵਿੱਚ ਪ੍ਰਾਪਤ ਹੁੰਦੀਆਂ ਹਨ, ਜਿਸ ਤੋਂ ਪਤਾ ਚੱਲਦਾ ਹੈ ਕਿ ਆਪ ਜੀ ਦੀ ਪ੍ਰਭੂ-ਪ੍ਰਮੇਸ਼ਰ ਨਾਲ ਕਿੰਨੀ ਨੇੜਤਾ ਸੀ।

ਆਖਰੀ ਸਮੇਂ ਆਪ ਜੀ ਨੇ ਕੇਂਦੂਲੀ ਨਗਰ ਵਿੱਚ ਨਿਵਾਸ ਕੀਤਾ। ਉਥੋਂ ਗੰਗਾ ਨਦੀ ਕਾਫੀ ਦੂਰੀ ਤੇ ਵਗਦੀ ਸੀ। ਆਪ ਜੀ ਨੇ ਗੰਗਾ ਇਸ਼ਨਾਨ ਦਾ ਪ੍ਰਣ ਕੀਤਾ ਹੋਇਆ ਸੀ। ਇਕ ਸਮੇਂ ਆਪ ਜੀ ਨੂੰ, ਪ੍ਰਭੂ ਜੀ ਵਲੋਂ ਅਕਾਸ਼ਬਾਣੀ ਹੋਈ ਕਿ ਭਗਤ ਜੈ ਦੇਵ, ਤੂੰ ਧਿਆਨ ਵਿੱਚ ਹੀ ਗੰਗਾ ਇਸ਼ਨਾਨ ਕਰ ਲਿਆ ਕਰ, ਤੇਰੇ ਕੀਤੇ ਪ੍ਰਣ ਵਿੱਚ ਫਰਕ ਨਹੀਂ ਪਵੇਗਾ, ਪਰ ਆਪ ਦਾ ਮਨ ਨਾ ਮੰਨਿਆ। ਪ੍ਰਭੂ ਨੇਤ ਨਾਲ ਗੰਗਾ ਵਿੱਚ ਐਸਾ ਉਛਾਲ ਆਇਆ ਕਿ ਗੰਗਾ ਨੇ ਨਵਾਂ ਰਸਤਾ ਅਖਤਿਆਰ ਕਰਕੇ ਨਗਰ ਦੇ ਨਜ਼ਦੀਕ ਵਗਣਾ ਸ਼ੁਰੂ ਕਰ ਦਿੱਤਾ। ਇਸ ਤਰ੍ਹਾਂ ਪ੍ਰਭੂ ਜੀ ਨੇ ਆਪਣੇ ਪਿਆਰੇ ਭਗਤ ਜੈ ਦੇਵ ਦਾ ਆਖਰੀ ਉਮਰ ਤੱਕ ਕੀਤਾ ਪ੍ਰਣ ਪੂਰਾ ਕਰਨ ਵਿੱਚ ਸਹਾਇਤਾ ਕੀਤੀ। ਇਹੋ ਜਿਹੀ ਅਗੰਮੀ ਖੇਡ ਨੂੰ ਆਤਮਿਕ ਜਗਿਆਸੂ ਹੀ ਜਾਣਦੇ ਹਨ। ਬਾਹਰਮੁਖੀ ਬਿਰਤੀ ਦੁਆਰਾ ਇਸ ਭਗਤੀ ਭਾਵਨਾ ਦੀ ਖੇਡ ਨੂੰ ਨਹੀਂ ਜਾਣਿਆ ਜਾ ਸਕਦਾ, ਸਗੋਂ ਸੱਚੀਆਂ ਸਾਖੀਆਂ ਵੀ ਅੱਤ-ਕਥਨੀਆਂ ਪ੍ਰਤੀਤ ਹੁੰਦੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪ ਜੀ ਦੇ ਦੋ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਚੇ ਹਨ, ਪਹਿਲਾ ਸ਼ਬਦ ਪੰਨਾ ੫੨੬ ਅਤੇ ਦੂਸਰਾ ਸ਼ਬਦ ੧੧੦੬ ਪੰਨੇ

ਉੱਤੇ ਅੰਕਿਤ ਹੈ।

ਪਹਿਲੇ ਸ਼ਬਦ ਦੇ ਪੰਜ ਪਦੇ ਹਨ। ਪਹਿਲੇ ਪਦੇ ਵਿੱਚ ਪ੍ਰਭੂ ਪ੍ਰਮੇਸ਼ਰ ਦਾ ਗਿਆਨ ਅਤੇ ਵਡਿਆਈ ਦਰਸਾਈ ਹੈ ਕਿ ਉਹ ਪਰਮ ਪੁਰਖ ਸਭ ਦਾ ਆਦਿ, ਸਭ ਤੋਂ ਵੱਡਾ ਅਤੇ ਉਪਮਾ ਤੋਂ ਰਹਿਤ ਹੈ। ਪ੍ਰਭੂ ਸਤਿ, ਚਿੱਤ, ਅਨੰਦ ਸਰੂਪ ਹੈ, ਪੂਰਨ ਪਿਆਰ ਵਿੱਚ ਭਰਿਆ ਹੋਇਆ ਹੈ, ਅੱਤ ਅਸਚਰਜ ਰੂਪ ਅਤੇ ਮਾਇਆ ਦੇ ਪ੍ਰਭਾਵ ਤੋਂ ਪਰ੍ਹੇ ਹੈ। ਉਸ ਦਾ ਪੂਰਨ ਸਰੂਪ ਸੋਚ ਮੰਡਲ ਵਿੱਚ ਨਹੀਂ ਆ ਸਕਦਾ, ਪ੍ਰਮਾਤਮਾ ਸਰਬ ਵਿਆਪਕ ਹੈ।

ਅਗਲੇ ਦੋ ਪਦਿਆਂ ਵਿੱਚ ਆਪ ਜੀ, ਪ੍ਰਮਾਤਮਾ ਦੇ ਨਾਮ ਦੀ ਮਹਾਨਤਾ ਦਰਸਾਉਂਦੇ ਹਨ। ਹੇ ਭਾਈ! ਰਾਮ ਦਾ ਨਾਮ ਜੋ ਸਭ ਦੇ ਮਨ ਨੂੰ ਮੋਹਣ ਵਾਲਾ ਹੈ, ਜੋ ਅੰਮ੍ਰਿਤ ਰੂਪ ਅਤੇ ਤਤ ਸਰੂਪ ਹੈ ਉਸਦਾ ਸਿਮਰਨ ਕਰੋ। ਨਾਮ ਦਾ ਸਿਮਰਨ ਕਰਨ ਨਾਲ ਜਨਮ, ਮਰਨ ਦਾ ਭੈਅ ਖਤਮ ਹੋ ਜਾਂਦਾ ਹੈ। ਬੁਢੇਪੇ ਅਤੇ ਆਧੀ-ਬਿਆਧੀ-ਉਪਾਧੀ ਦੇ ਰੋਗ ਦਾ ਦੁੱਖ ਨਹੀਂ ਵਿਆਪਦਾ। ਹੇ ਭਾਈ! ਜੇ ਜਮ ਆਦਿਕਾਂ ਤੇ ਵਿਜੈ ਪ੍ਰਾਪਤ ਕਰਨਾ ਚਾਹੁੰਦਾ ਹੈਂ ਤਾਂ ਤੂੰ ਪ੍ਰਮਾਤਮਾ ਦਾ ਸਿਮਰਨ ਕਰ ਅਤੇ ਸ਼ੁਭ ਕਰਮਾਂ ਦਾ ਧਾਰਨੀ ਬਣ ਜਾਹ। ਪ੍ਰਮਾਤਮਾ ਵਰਤਮਾਨ, ਭੂਤ ਅਤੇ ਭਵਿੱਖ ਵਿੱਚ ਸਦੀਵੀ ਹੈ। ਉਹ ਕਦੇ ਨਾਸ਼ ਨਹੀਂ ਹੁੰਦਾ ਉਹ ਪੂਰਨ ਅਨੰਦ ਸਰੂਪ ਹੈ।

ਤੀਸਰੇ ਪਦੇ ਵਿੱਚ ਕੁਝ ਤਿਆਗਣ ਵਾਲੀਆਂ ਗੱਲਾਂ ਵੱਲ ਭਗਤ ਜੀ ਨੇ ਸਾਡਾ ਉਚੇਚਾ ਧਿਆਨ ਦੁਆਇਆ ਹੈ। ਛੱਡਣ ਵਾਲੀਆਂ ਗੱਲਾਂ ਹਨ ਲੋਭ ਦਾ ਤਿਆਗ, ਪਰ ਤਨ, ਪਰਧਨ ਵੱਲ ਬੁਰੀ ਨਿਗਾਹ ਨਾਲ ਵੇਖਣ ਦਾ ਤਿਆਗ, ਸਾਰੀਆਂ ਖੋਟੀਆਂ ਆਦਤਾਂ ਅਤੇ ਮੰਦੇ ਕਰਮ ਜੋ ਮਰਯਾਦਾ ਵਿਧੀ ਦੇ ਉਲਟ ਹਨ, ਦਾ ਤਿਆਗ ਕਰਕੇ ਪ੍ਰਭੂ ਪ੍ਰਮੇਸ਼ਰ ਦੀ ਸ਼ਰਨ ਗ੍ਰਹਿਣ ਕਰ ਲੈਣਾ।

ਚੌਥੇ ਪਦੇ ਵਿੱਚ ਹਰੀ ਦੇ ਭਗਤਾਂ ਦੀ ਗੱਲ ਕੀਤੀ ਹੈ ਜੋ ਭਗਤੀ ਕਰਕੇ ਮਨ ਬਚ ਕਰਮਾਂ ਦੀ ਪਵਿੱਤਰ ਰਹਿਣੀ ਦੇ ਧਾਰਨੀ ਬਣ ਜਾਂਦੇ ਹਨ। ਉਨ੍ਹਾਂ ਨੂੰ ਯੋਗ ਸਾਧਨਾ ਨਾਲ ਕੋਈ ਵਾਸਤਾ ਨਹੀਂ। ਉਨ੍ਹਾਂ ਪਵਿੱਤਰ ਆਤਮਾਵਾਂ ਨੂੰ ਦਾਨ ਅਤੇ ਤਪ ਸਾਧਨਾ ਦੀ ਕੋਈ ਲੋੜ ਨਹੀਂ। ਉਨ੍ਹਾਂ ਨੂੰ ਜੱਗ ਆਦਿ ਕਰਮਾਂ ਦੀ ਕੋਈ ਲੋੜ ਨਹੀਂ।

ਪੰਜਵੇਂ ਪਦੇ ਵਿੱਚ ਆਪ ਫ਼ੁਰਮਾਉਂਦੇ ਹਨ, ਹੇ ਪ੍ਰਾਣੀ! ਤੂੰ ਕੇਵਲ ਗੋਬਿੰਦ ਦਾ ਭਜਨ ਕਰ। ਗੋਬਿੰਦ ਦਾ ਭਜਨ ਕਰਨ ਨਾਲ ਸਾਰੀਆਂ ਰਿੱਧੀਆਂ-ਸਿੱਧੀਆਂ ਪ੍ਰਾਪਤ ਹੋ ਜਾਂਦੀਆਂ ਹਨ। ਆਪ ਜੀ ਆਪਣਾ ਜੀਵਨ ਤਜਰਬਾ ਦਰਸਾਉਂਦੇ ਫ਼ੁਰਮਾਨ

ਕਰਦੇ ਹਨ ਕਿ ਮੈਂ ਜੈ ਦੇਵ, ਸਾਰੇ ਆਸਰੇ ਛੱਡ ਕੇ, ਉਸ ਪ੍ਰਭੂ ਦੀ ਸ਼ਰਨ ਵਿੱਚ ਆਇਆ ਹਾਂ ਜੋ ਪਿੱਛੇ ਵੀ ਸੀ, ਹੁਣ ਵੀ ਹੈ ਅਤੇ ਅਗਾਂਹ ਵੀ ਹੋਵੇਗਾ। ਜੋ ਸਭ ਦੀ ਗਤੀ ਕਰਨ ਵਾਲਾ ਹੈ। ਪੜ੍ਹੀਏ ਮੂਲ ਰੂਪ ਵਿੱਚ ਮਹਾਨ ਵਿਦਵਾਨ ਅਤੇ ਭਗਤੀ ਵਿੱਚ ਰੰਗੀ ਹੋਈ ਆਤਮਾਂ ਭਗਤ ਜੈ ਦੇਵ ਜੀ ਦਾ ਪਦਾ :-

**ਗੂਜਰੀ ਸ੍ਰੀ ਜੈਦੇਵ ਜੀਉ ॥**

**ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥**
**ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ ॥੧ ॥**
**ਕੇਵਲ ਰਾਮ ਨਾਮ ਮਨੋਰਮੰ ॥ ਬਦਿ ਅੰਮ੍ਰਿਤ ਤਤ ਮਇਅੰ ॥**
**ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ ॥੧ ॥ ਰਹਾਉ ॥**
**ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥**
**ਭਵ ਭੂਤ ਭਾਵ ਸਮਬਿਅੰ ਪਰਮੰ ਪ੍ਰਸੰਨਮਿਦੰ ।।੨ ॥**
**ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ ॥**
**ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥੩ ॥**
**ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ ॥**
**ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥੪ ॥**
**ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥**
**ਜੈਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥੫ ॥ ੧ ॥**

*ਪੰਨਾ ੫੨੬*

ਜਿਵੇਂ ਉੱਪਰ ਦਰਸਾਇਆ ਗਿਆ ਹੈ ਕਿ ਭਗਤ ਜੈ ਦੇਵ ਜੀ ਅਤੇ ਉਨ੍ਹਾਂ ਦੀ ਸੁਪਤਨੀ ਪਦਮਾਵਤੀ ਜੀ ਆਪਣੇ ਜਨਮ ਨਗਰ ਕੇਂਦੁਲੀ (ਕਿੰਦੂਬਿਲ) ਵਿਖੇ ਆਖਰੀ ਸਮੇਂ ਆ ਪਧਾਰੇ ਸਨ। ਇਸੇ ਅਸਥਾਨ ਉੱਤੇ ਹੀ ਆਪ ਜੀ ਨੇ ਆਪਣੀ ਉਮਰ ਦੇ ਆਖਰੀ ਸਵਾਸ ਪ੍ਰਭੂ ਭਗਤੀ ਵਿੱਚ ਸਫਲਾ ਕੀਤੇ ਅਤੇ ਪੰਜ ਭੂਤਕ ਸਰੀਰ ਦਾ 1273 ਈ. ਨੂੰ ਤਿਆਗ ਕਰਕੇ **'ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ'** ਦੀ ਅਵਸਥਾ ਪ੍ਰਾਪਤ ਕਰ ਗਏ।

❐❐❐

# ਭਗਤ ਪਰਮਾਨੰਦ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਪਰਮਾਨੰਦ ਜੀ |
| ਜਨਮ | : | 1483 ਈ. |
| ਪਿਤਾ ਜੀ | : | ਕੋਈ ਵੇਰਵਾ ਉਪਲਬਧ ਨਹੀਂ |
| ਮਾਤਾ ਜੀ | : | |
| ਜਨਮ ਅਸਥਾਨ | : | ਪਿੰਡ ਬਾਰਸੀ ਜ਼ਿਲ੍ਹਾ ਸ਼ੋਲਾਪੁਰ (ਮਹਾਂਰਾਸ਼ਟਰ) |
| ਸੁਪਤਨੀ | : | ਕੋਈ ਵੇਰਵਾ ਉਪਲਬਧ ਨਹੀਂ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | : | ਇੱਕ ਸ਼ਬਦ ਸਾਰੰਗ ਰਾਗੁ ਵਿੱਚ ਪੰਨਾ ੧੨੫੩ ਉੱਤੇ ਅੰਕਿਤ |
| ਹੋਰ ਰਚਨਾਵਾਂ | : | ਪਰਮਾਨੰਦ ਸਾਗਰ |
| ਵਿਦਵਤਾ | : | ਸੰਸਕ੍ਰਿਤ, ਬ੍ਰਿਜ, ਹਿੰਦੀ ਦੇ ਵਿਦਵਾਨ ਸਨ। |
| ਪ੍ਰਲੋਕ ਗਵਨ | : | 1593 ਈ. |
| ਕੁੱਲ ਉਮਰ | : | 110 ਸਾਲ |
| ਮੁੱਖ ਉਪਦੇਸ਼ | : | ਧਰਮ ਗ੍ਰੰਥਾਂ ਦਾ ਉਪਦੇਸ਼ ਸੁਣ ਕੇ ਉਸ ਦੀ ਕਮਾਈ ਕਰਨ ਨਾਲ ਹੀ ਲਾਭ ਪ੍ਰਾਪਤ ਹੁੰਦਾ ਹੈ। ਜੇ ਧਰਮ ਗ੍ਰੰਥ ਸੁਣ ਅਤੇ ਪੜ੍ਹ ਕੇ ਵੀ ਮਾੜੇ ਕਰਮਾਂ ਦਾ ਤਿਆਗ ਨਹੀਂ ਕਰਨਾ, ਫਿਰ ਪੜ੍ਹਨ ਅਤੇ ਸੁਣਨ ਦਾ ਕੋਈ ਲਾਭ ਨਹੀਂ। |

❑❑❑

# ਭਗਤ ਪਰਮਾਨੰਦ ਜੀ

ਭਗਤ ਪਰਮਾਨੰਦ ਜੀ ਦਾ ਜਨਮ ਵੀ ਭਗਤ ਤ੍ਰਿਲੋਚਨ ਜੀ ਦੇ ਨਗਰ ਪਿੰਡ ਬਾਰਸੀ ਜ਼ਿਲ੍ਹਾ ਸ਼ੋਲਾਪੁਰ (ਮਹਾਂਰਾਸ਼ਟਰ) ਵਿੱਚ 1483 ਈ. ਨੂੰ ਇੱਕ ਬ੍ਰਾਹਮਣ ਦੇ ਘਰ ਵਿੱਚ ਹੋਇਆ। ਕਈ ਇਤਿਹਾਸਕਾਰ ਆਪ ਜੀ ਨੂੰ ਕਨੌਜ ਦੇ ਜੰਮਪਲ ਵੀ ਦਰਸਾਉਂਦੇ ਹਨ।

ਆਪ ਜੀ ਬਚਪਨ ਤੋਂ ਹੀ ਬੜੀ ਤੀਖਣ ਬੁੱਧੀ ਦੇ ਮਾਲਕ ਸਨ। ਥੋੜ੍ਹੇ ਸਮੇਂ ਵਿੱਚ ਹੀ ਆਪ ਜੀ ਨੇ ਸੰਸਕ੍ਰਿਤ, ਬ੍ਰਿਜ ਅਤੇ ਹਿੰਦੀ ਭਾਸ਼ਾ ਵਿੱਚ ਬਹੁਤ ਮੁਹਾਰਤ ਹਾਸਿਲ ਕਰ ਲਈ। ਆਪ ਜੀ ਜਿੱਥੇ ਚੋਟੀ ਦੇ ਵਿਦਵਾਨ, ਚੋਟੀ ਦੇ ਕਵੀ ਅਤੇ ਉੱਚ ਕੋਟੀ ਦੇ ਸੰਗੀਤਕਾਰ ਸਨ, ਉਥੇ ਆਪ ਜੀ ਪ੍ਰਭੂ ਪਿਆਰ ਦੀਆਂ ਰਚਨਾਵਾਂ ਰਚਦੇ ਅਤੇ ਰਚੀਆਂ ਹੋਈਆਂ ਰਚਨਾਵਾਂ ਨੂੰ ਬੜੇ ਪਿਆਰ ਅਤੇ ਸ਼ਰਧਾ ਭਾਵਨਾ ਨਾਲ ਸੰਗੀਤ ਦਾ ਜਾਮਾ ਪਹਿਨਾ ਕੇ ਪ੍ਰੇਮਾ-ਭਗਤੀ ਵਿੱਚ ਮਸਤ ਹੋ ਕੇ ਆਪਣੇ ਜੀਵਨ ਨੂੰ ਸਫਲਾ ਕਰਦੇ।

ਆਪ ਜੀ ਦੀਆਂ ਰਚਨਾਵਾਂ ਦਾ ਸੰਗ੍ਰਹਿ **'ਪਰਮਾਨੰਦ ਸਾਗਰ'** ਦੇ ਰੂਪ ਵਿੱਚ ਉਪਲਬਧ ਹੈ। ਆਪ ਜੀ ਦਾ ਜਨਮ ਪੰਦਰ੍ਹਵੀਂ ਸਦੀ ਵਿੱਚ ਹੋਇਆ ਜਿਸ ਵੇਲੇ ਭਗਤੀ ਲਹਿਰ ਪੂਰੇ ਜੋਰਾਂ ਤੇ ਸੀ। ਸੁਆਮੀ ਵੱਲਭਚਾਰਿਆ[1] ਜੋ ਵੈਸ਼ਨਵ ਭਗਤ ਸਨ, ਆਪ ਨੇ ਗੁਰੂ ਦੀਖਿਆ ਇਨ੍ਹਾਂ ਪਾਸੋਂ ਪ੍ਰਾਪਤ ਕੀਤੀ। ਸੁਆਮੀ ਵੱਲਭਚਾਰਿਆ ਜੀ ਦੀ ਸਿੱਖਿਆ ਅਤੇ ਸੰਗਤ ਨੇ ਆਪ ਜੀ ਦੇ ਪੁਨਰ ਧਾਰਮਿਕ ਸੰਸਕਾਰਾਂ ਨੂੰ ਬਹੁਤ ਛੇਤੀ ਉਜਾਗਰ ਕੀਤਾ। ਪਹਿਲਾਂ ਆਪ ਜੀ ਸ੍ਰੀ ਕ੍ਰਿਸ਼ਨ ਜੀ ਦੇ ਭਗਤ ਸਨ। ਸ੍ਰੀ ਕ੍ਰਿਸ਼ਨ ਭਗਤੀ ਅਤੇ ਮੂਰਤੀ ਪੂਜਾ ਤੋਂ ਉੱਪਰ ਉੱਠ ਕੇ ਆਪ ਜੀ ਨੇ ਨਿਰਗੁਣ ਪ੍ਰਭੂ ਦੀ ਉਪਾਸਨਾ, ਭਗਤੀ ਕਰਕੇ ਆਪਣੇ ਜੀਵਨ ਨੂੰ ਸਫਲਾ ਕੀਤਾ। ਆਪ ਜੀ ਦੀ ਘਾਲਣਾ, ਵਿਦਵਤਾ ਅਤੇ ਭਗਤੀ ਨੂੰ ਦੇਖ ਕੇ ਬਦੋ ਬਦੀ ਸਿਰ ਝੁਕ ਜਾਂਦਾ ਹੈ। ਆਪ ਜੀ ਆਪਣੇ ਇਸ਼ਟ ਦੇਵ ਅੱਗੇ ਦਿਨ ਵਿੱਚ ਸੱਤ ਸੌ ਵਾਰੀ ਡੰਡੌਤ ਕਰਿਆ ਕਰਦੇ ਸਨ। ਆਪ ਜੀ ਦੇ ਬੋਲਾਂ ਵਿੱਚ ਪਪੀਹੇ

*੧. ਸ੍ਰੀ ਵੱਲਭਚਾਰਿਆ ਜੀ ਸ਼ੁੱਧ ਅਦ੍ਵੈਤਵਾਦ ਦੇ ਧਾਰਨੀ ਸਨ। ਸ਼ੁੱਧ ਅਦ੍ਵੈਤਵਾਦ ਦਾ ਭਾਵ ਸੀ ਈਸ਼ਵਰ ਇੱਕ ਹੈ, ਉਸ ਦੀ ਇੱਛਾ ਸ਼ਕਤੀ ਨਾਲ ਮਾਇਆ ਪੈਦਾ ਹੋਈ। ਜਿਸਨੂੰ ਸ਼ਕਤੀ ਕਿਹਾ ਜਾਂਦਾ ਹੈ। ਬਿਨਾਂ ਈਸ਼ਵਰ ਦੀ ਕ੍ਰਿਪਾ ਤੋਂ ਗਿਆਨ ਪ੍ਰਾਪਤ ਨਹੀਂ ਹੁੰਦਾ। ਮੁਕਤੀ ਦਾ ਸਾਧਨ ਕੇਵਲ ਪ੍ਰੇਮਾ ਭਗਤੀ ਹੈ। ਜਦੋਂ ਜੀਵ ਮਾਇਆ ਦੇ ਰੁਝੇਵੇਂ ਤੋਂ ਮੁਕਤ ਹੋ ਜਾਂਦਾ ਹੈ ਫਿਰ ਸ਼ੁੱਧ ਜੀਵ ਆਤਮਾ ਈਸ਼ਵਰ ਵਿੱਚ ਅਭੇਦ ਹੋ ਜਾਂਦੀ ਹੈ। ਆਪ ਜੀ ਦੇ ਅਨੁਯਾਈ ਤੁਲਸੀ ਦੀ ਮਾਲਾ ਪਹਿਨਦੇ ਅਤੇ ਤਿਲਕ ਲਾਉਂਦੇ ਹਨ। ਗੋਕਲ ਵਿੱਚ ਇਹਨਾਂ ਦੀ ਸੰਪ੍ਰਦਾ ਦੀ ਗੱਦੀ ਪ੍ਰਚੱਲਤ ਹੈ।*

ਵਾਲੀ ਤੜਪ ਹੋਣ ਕਰਕੇ ਆਪ ਨੂੰ ਸਾਰੰਗ ਜਾਂ ਚਾਤ੍ਰਿਕ ਵੀ ਸੱਦਦੇ ਹਨ।

ਭਗਤ ਪਰਮਾਨੰਦ ਜੀ ਦਾ ਇੱਕੋ-ਇੱਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੨੫੩ ਤੇ ਸਾਰੰਗ ਰਾਗ ਵਿੱਚ ਦਰਜ ਹੈ, ਜਿਸ ਵਿੱਚ ਆਪ ਜੀ ਨੇ ਨਿਰੋਲ ਸੱਚਾਈ ਨੂੰ ਬਿਆਨਿਆ ਹੈ।

ਹੇ ਮਨੁੱਖ! ਤੂੰ ਬੇਦ-ਪੁਰਾਨ ਆਦਿ ਧਰਮ ਸ਼ਾਸ਼ਤਰਾਂ ਨੂੰ ਪੜ੍ਹ ਕੇ ਕੀ ਖੱਟਿਆ? ਧਰਮ ਸ਼ਾਸ਼ਤਰਾਂ ਦੀ ਸਿੱਖਿਆ ਅਨੁਸਾਰ ਨਾ ਤਾਂ ਤੂੰ ਪ੍ਰਭੂ ਜੋ ਸਦਾ ਰਹਿਣ ਵਾਲਾ ਹੈ, ਉਸ ਦੀ ਪ੍ਰੇਮਾ-ਭਗਤੀ ਹੀ ਕੀਤੀ ਹੈ ਅਤੇ ਨਾ ਹੀ ਕਿਸੇ ਲੋੜਵੰਦ ਦੀ ਲੋੜ ਪੂਰਤੀ ਕਰਨ ਲਈ ਤੂੰ ਕਿਸੇ ਨੂੰ ਆਪਣੀ ਕਮਾਈ ਵਿੱਚੋਂ ਦਾਨ ਹੀ ਦਿੱਤਾ ਹੈ।

ਹੇ ਮਨੁੱਖ! ਤੂੰ ਧਰਮ ਸ਼ਾਸ਼ਤਰ ਤਾਂ ਸੁਣ ਲਏ ਹਨ ਪਰ ਨਾ ਤੇਰੇ ਅੰਦਰੋਂ ਕਾਮ ਵਾਸ਼ਨਾਂ ਹੀ ਖਤਮ ਹੋਈ ਹੈ, ਨਾ ਹੀ ਤੂੰ ਕ੍ਰੋਧ ਦਾ ਤਿਆਗ ਕੀਤਾ ਹੈ ਅਤੇ ਨਾ ਹੀ ਲੋਭ ਨੇ ਤੇਰਾ ਖਹਿੜਾ ਛੱਡਿਆ ਹੈ। ਧਰਮ ਸ਼ਾਸ਼ਤਰ ਸੁਣ ਕੇ ਤੇ ਪੜ੍ਹ ਕੇ ਵੀ ਉਸੇ ਮੂੰਹ ਨਾਲ ਲੋਕਾਂ ਦੀ ਨਿੰਦਿਆ ਕਰੀ ਜਾਂਦਾ ਹੈਂ ਅਤੇ ਜਿਨ੍ਹਾਂ ਕੰਨਾਂ ਨਾਲ ਤੂੰ ਧਰਮ ਉਪਦੇਸ਼ ਸੁਣਿਆ ਹੈ, ਉਹਨਾਂ ਕੰਨਾਂ ਨਾਲ ਹੀ ਤੂੰ ਮਾੜੇ ਬੋਲ ਤੇ ਨਿੰਦਿਆ ਸੁਣੀ ਜਾ ਰਿਹਾ ਹੈਂ। ਇਸ ਤਰ੍ਹਾਂ ਕਰਨ ਨਾਲ ਤੇਰੀ ਸਾਰੀ ਮਿਹਨਤ ਵਿਅਰਥ ਚਲੀ ਗਈ ਹੈ।

ਜੇ ਕੋਈ ਰਸਤੇ ਤੁਰਿਆ ਜਾਂਦਾ ਮਿਲ ਜਾਵੇ ਉਸਨੂੰ ਵੀ ਤੂੰ ਲੁੱਟ ਲੈਂਦਾ ਹੈਂ। ਪਰਾਏ ਘਰਾਂ ਵਿੱਚੋਂ ਧਨ ਚੁਰਾ ਕੇ ਆਪਣਾ ਉਦਰ ਪੂਰਨਾ ਕਰਦਾ ਹੈਂ। ਉਹ ਸਾਰੇ ਕਰਮ ਜੋ ਧਰਮ ਸ਼ਾਸ਼ਤਰਾਂ ਨੇ ਵਰਜਿਤ ਕੀਤੇ ਹਨ, ਉਹ ਖੋਟੇ ਕਰਮ ਕਰਨ ਦੀ ਮੂਰਖਤਾ ਕਰ ਰਿਹਾ ਹੈਂ। ਜਿਸ ਕਾਰਣ ਪ੍ਰਲੋਕ ਵਿੱਚ ਤੇਰੀ ਬਦਨਾਮੀਂ ਹੋਵੇਗੀ।

ਆਖਰ ਵਿੱਚ ਭਗਤ ਜੀ ਫਿਰ ਜੋਰ ਨਾਲ ਪ੍ਰੇਰਨਾ ਦਿੰਦੇ ਹਨ ਕਿ ਹੇ ਮਨੁੱਖ! ਧਰਮ ਗ੍ਰੰਥ ਪੜ੍ਹ ਸੁਣ ਕੇ ਵੀ ਤੇਰੇ ਹਿਰਦੇ ਵਿੱਚ ਦਇਆ ਨੇ ਨਿਵਾਸ ਨਹੀਂ ਕੀਤਾ, ਹਿੰਸਾ (ਨਿਰਦੈਤਾ) ਨੇ ਤੇਰਾ ਅਜੇ ਖਹਿੜਾ ਨਹੀਂ ਛੱਡਿਆ। ਜੀਵਨ ਸਫਲਾ ਕਰਨ ਵਾਸਤੇ ਸਤ-ਸੰਗਤ ਵਿੱਚ ਬੈਠ ਕੇ ਪ੍ਰਭੂ ਕੀਰਤੀ, ਪ੍ਰਭੂ ਕਥਾ ਕਰਨੀ ਅਤੇ ਸੁਣਨੀ ਸੀ ਪਰ ਤੂੰ ਸਤ-ਸੰਗਤ ਵਿੱਚ ਬੈਠ ਕੇ ਇਹ ਕਰਮ ਵੀ ਨਹੀਂ ਕੀਤਾ। ਫਿਰ ਤੇਰੇ ਧਾਰਮਿਕ ਗ੍ਰੰਥ ਪੜ੍ਹਨ ਅਤੇ ਸੁਣਨ ਦਾ ਕੀ ਲਾਭ ਹੈ? ਭਾਵ ਕੋਈ ਲਾਭ ਨਹੀਂ-

**ਸਾਰੰਗ ਪਰਮਾਨੰਦ ਜੀ ॥**

**ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥**
**ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥੧॥ ਰਹਾਉ ॥**
**ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥**
**ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥੧॥**
**ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥**

**ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥੨॥**
**ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥**
**ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥੧॥੬॥**

*ਪੰਨਾ ੧੨੫੩*

ਆਪ ਜੀ ਨਿਰਗੁਣ ਦੇ ਪੁਜਾਰੀ ਬਣ, ਪ੍ਰਭੂ ਦੀ ਪ੍ਰਾਪਤੀ ਕਰ ਜਗਿਆਸੂਆਂ ਨੂੰ ਪ੍ਰਭੂ ਪ੍ਰਾਪਤੀ ਦਾ ਮਾਰਗ ਦਰਸਾਉਂਦੇ 110 ਸਾਲ ਦੀ ਆਯੂ ਬਤੀਤ ਕਰਦੇ ਪ੍ਰਭੂ ਗੁਣ ਗਾਉਂਦੇ 1593 ਈ. ਨੂੰ ਇਸ ਸੰਸਾਰ ਤੋਂ ਅਲਵਿਦਾ ਕਹਿ ਕੇ ਆਪਣੇ ਨਿੱਜ ਧਾਮ ਵਿੱਚ ਜਾ ਬਿਰਾਜੇ। ਉਨ੍ਹਾਂ ਦੀ ਕਮਾਈ, ਉਨ੍ਹਾਂ ਦਾ ਉਪਦੇਸ਼ ਅੱਜ ਵੀ ਭੁੱਲੇ ਭਟਕੇ ਜਗਿਆਸੂਆਂ ਨੂੰ ਮਾਰਗ ਦਰਸ਼ਨਾਉਂਦਾ ਹੈ, ਕਿ ਧਰਮ ਗ੍ਰੰਥਾਂ ਨੂੰ ਪੜ੍ਹਨ ਅਤੇ ਸੁਣਨ ਦਾ ਤਦ ਹੀ ਪੂਰਨ ਲਾਭ ਹੈ, ਜੇ ਮਨੁੱਖ ਧਰਮ ਗ੍ਰੰਥਾਂ ਦੇ ਉਪਦੇਸ਼ ਦਾ ਪੂਰਨ ਤੌਰ 'ਤੇ ਧਾਰਨੀ ਬਣ ਜਾਵੇ।

ਜੇ ਮਨੁੱਖ ਇੱਕ ਪਾਸੇ ਧਰਮ ਗ੍ਰੰਥ ਪੜ੍ਹ ਤੇ ਸੁਣ ਰਿਹਾ ਹੈ, ਦੂਜੇ ਪਾਸੇ ਸਾਰੇ ਬਿਵਰਜਿਤ ਪਾਪ ਕਰਮ ਵੀ ਕਰੀ ਜਾ ਰਿਹਾ ਹੈ, ਫਿਰ ਤਾਂ **'ਹਾਥਿ ਦੀਪੁ ਕੂਏ ਪਰੈ'** ਅਤੇ ਬਾਬਾ ਕਬੀਰ ਜੀ ਦੇ ਹੋਰ ਫੁਰਮਾਨ ਅਨੁਸਾਰ–

**ਕਿਆ ਪੜੀਐ ਕਿਆ ਗੁਨੀਐ ॥ ਕਿਆ ਬੇਦ ਪੁਰਾਨਾਂ ਸੁਨੀਐ ॥**
**ਪੜੇ ਸੁਨੇ ਕਿਆ ਹੋਈ ॥ ਜਉ ਸਹਜ ਨ ਮਿਲਿਓ ਸੋਈ ॥੧॥**

*ਸੋਰਠਿ ਕਬੀਰ ਜੀ, ਪੰਨਾ ੬੫੫*

ਵਾਲੀ ਗੱਲ ਹੈ।

ਜੋ ਧਰਮ ਗ੍ਰੰਥਾਂ ਦੇ ਉਪਦੇਸ਼ ਤੋਂ ਜੀਵਨ ਸੇਧ ਪ੍ਰਾਪਤ ਹੋਈ ਹੈ ਉਸ ਸੇਧ ਅਨੁਸਾਰ ਜੀਵਨ ਬਨਾਉਣ ਦੀ ਲੋੜ ਹੈ, ਤਦ ਹੀ ਪ੍ਰਭੂ ਦਰ ਵਿੱਚ ਰਿਸਾਈ ਸੰਭਵ ਹੈ। ਬਿਨਾਂ ਕਮਾਈ ਤੋਂ ਹਾਲਤ ਸ੍ਰੀ ਗੁਰੂ ਰਾਮਦਾਸ ਜੀ ਦੇ ਫੁਰਮਾਨ ਵਾਲੀ ਬਣ ਜਾਂਦੀ ਹੈ ਜੋ ਆਪ ਨੇ ਬਿਲਾਵਲ ਰਾਗ ਵਿੱਚ ਵਰਨਣ ਕੀਤੀ ਹੈ :–

**ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ ॥**
**ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ ॥**

*ਬਿਲਾਵਲੁ ਮਹਲਾ ੪, ਪੰਨਾ ੮੩੬*

ਮਨੁੱਖਾ ਜਨਮ ਬੜਾ ਕੀਮਤੀ ਹੈ। ਇਸ ਨਾਲ ਫੋਕਟ ਕਰਮ ਨਹੀਂ ਕਰਨੇ, ਮੂੰਹ ਉੱਤੇ ਥੁੱਕਾਂ ਨਹੀਂ ਪਵਾਉਣੀਆਂ ਸਗੋਂ ਕਰਣੀ ਪ੍ਰਧਾਨ ਬਣਕੇ ਪ੍ਰਭੂ ਦਰ ਵਿਚ ਪ੍ਰਵਾਨਗੀ ਪ੍ਰਾਪਤ ਕਰਕੇ ਆਪਣੇ ਲੋਕ ਸੁਖੀ ਪ੍ਰਲੋਕ ਸੁਹੇਲੇ ਕਰਨੇ ਹਨ।

# ਭਗਤ ਸੂਰਦਾਸ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਮਦਨ ਮੋਹਨ |
| ਪ੍ਰਚਲਿੱਤ ਨਾਂ | : | ਭਗਤ ਸੂਰਦਾਸ ਜੀ |
| ਜਨਮ | : | 1529 ਈ: |
| ਪਿਤਾ ਜੀ | : | ਪੰਡਿਤ ਰਵਿਦਾਸ ਜੀ |
| ਮਾਤਾ ਜੀ | : | ਕੋਈ ਵੇਰਵਾ ਉਪਲੱਬਧ ਨਹੀਂ |
| ਸੁਪਤਨੀ ਦਾ ਨਾਮ | : | |
| ਸੰਤਾਨ | : | |
| ਵਿੱਦਿਆ | : | ਸੰਸਕ੍ਰਿਤ, ਫਾਰਸੀ, ਹਿੰਦੀ, ਸੰਤ ਭਾਖਾ, ਸੰਗੀਤ ਦੇ ਅਚਾਰੀਆ ਸਨ। |
| ਹੋਰ ਰਚਨਾ | : | ਸੁਰ ਸਾਗਰ ਗ੍ਰੰਥ |
| ਜਨਮ ਅਸਥਾਨ | : | ਕਾਸ਼ੀ |
| ਕਿੱਤਾ | : | ਸੰਦੀਲਾ (ਜੋ ਅਵਧ ਦੇ ਇਲਾਕੇ ਵਿੱਚ ਹੈ) ਦੇ ਹਾਕਮ ਸਨ। |
| ਰਾਜਕਾਲ ਦਾ ਸਮਾਂ | : | ਅਕਬਰ ਬਾਦਸ਼ਾਹ |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | : | ਕੇਵਲ ਇੱਕ ਪੰਕਤੀ (ਪੰਨਾ ੧੨੫੩) ਉੱਤੇ ਅੰਕਿਤ |
| ਅਕਾਲ ਚਲਾਣਾ | : | ਕੋਈ ਵੇਰਵਾ ਉਪਲਬਧ ਨਹੀਂ ਹੈ। |
| ਮੁੱਖ ਉਪਦੇਸ਼ | : | ਪ੍ਰਭੂ ਤੋਂ ਭੁੱਲੇ ਹੋਏ ਬੇਮੁੱਖ ਮਨੁੱਖਾਂ ਦੀ ਸੰਗਤ ਬਿਲਕੁਲ ਨਹੀਂ ਕਰਨੀ ਚਾਹੀਦੀ। ਆਪਾ ਸਮਰਪਿਤ ਕਰਕੇ ਹੀ ਪ੍ਰਭੂ ਦਾ ਵਸਲ ਪ੍ਰਾਪਤ ਕੀਤਾ ਜਾ ਸਕਦਾ ਹੈ। |

# ਭਗਤ ਸੂਰਦਾਸ ਜੀ

**ਸੂਰ ਸੂਰ ਤੁਲਸੀ ਸਸੀ ਉਡਗਣ ਕੇਸੋ ਦਾਸ**[੧], ਆਪ ਜੀ ਦੀ ਵਿਦਵਤਾ ਨੂੰ ਦਰਸਾਉਣ ਲਈ ਇਹ ਅਖਾਣ ਜੋ ਆਮ ਪ੍ਰਚਲਿਤ ਹੈ, ਕਾਫੀ ਹੈ। ਇਸ ਦਾ ਭਾਵ ਹੈ ਕਿ ਸੂਰਦਾਸ ਜੀ ਹਿੰਦੀ ਸਾਹਿਤ ਦੇ ਸੂਰਜ ਹਨ। ਤੁਲਸੀ ਦਾਸ ਜੀ ਮਾਨੋ ਚੰਦਰਮਾ ਨਿਆਈਂ ਅਤੇ ਕੇਸੋ ਦਾਸ ਜੀ ਸਾਹਿਤ ਦੇ ਤਾਰਾ ਸਮਾਨ ਹਨ। ਬਾਕੀ ਸੰਸਾਰ ਦੇ ਵਿਦਵਾਨ ਇਹਨਾਂ ਦੇ ਸਾਹਮਣੇ ਕਿਰਨਾਂ ਬਰਾਬਰ ਹੀ ਹਨ, ਇਸ ਤੋਂ ਵੱਧ ਕੇ ਹੋਰ ਕੁਝ ਵੀ ਨਹੀਂ।

ਐਸੇ ਮਹਾਨ ਵਿਦਵਾਨ ਭਗਤ ਦਾ ਜਨਮ 1529 ਈ. ਨੂੰ ਕਾਸ਼ੀ ਦੇ ਨਜ਼ਦੀਕ ਪਿਤਾ ਪੰਡਿਤ ਰਵਿਦਾਸ ਜੀ ਦੇ ਘਰ ਹੋਇਆ। ਆਪ ਦੇ ਪਿਤਾ ਜੀ ਬ੍ਰਾਹਮਣ ਕੁਲ ਵਿੱਚੋਂ ਸਨ। ਆਪ ਜੀ ਦੇ ਪਰਿਵਾਰ ਨੇ ਬੜੇ ਲਾਡ-ਪਿਆਰ ਦੇ ਨਾਲ ਆਪ ਦਾ ਨਾਮ ਮਦਨ ਮੋਹਨ ਰੱਖਿਆ। ਆਪ ਜੀ ਬਚਪਨ ਤੋਂ ਹੀ ਤੀਖਣ ਬੁੱਧੀ ਦੇ ਮਾਲਕ ਸਨ। ਆਪ ਜੀ ਦੇ ਪਿਤਾ ਜੀ ਨੇ ਵੀ ਆਪ ਜੀ ਦੀ ਉੱਚ ਵਿਦਿਆ ਦਾ ਪ੍ਰਬੰਧ ਕੀਤਾ, ਥੋੜ੍ਹੇ ਸਮੇਂ ਵਿੱਚ ਹੀ, ਆਪ ਜੀ ਸੰਸਕ੍ਰਿਤ, ਫਾਰਸੀ, ਹਿੰਦੀ ਭਾਸ਼ਾ ਦੇ ਮਹਾਨ ਵਿਦਵਾਨ ਬਣ ਗਏ। ਵਿੱਦਿਆ ਪ੍ਰਾਪਤੀ ਦੇ ਨਾਲ-ਨਾਲ ਆਪ ਜੀ ਕਵਿਤਾ ਵੀ ਰਚਦੇ ਅਤੇ ਸੰਗੀਤ ਦੁਆਰਾ ਉਸ ਨੂੰ ਉਚਾਰ ਕੇ ਪ੍ਰਭੂ ਭਗਤੀ ਕਰਦੇ। ਆਪ ਜੀ ਜਦੋਂ ਵਜਦ ਵਿੱਚ ਆ ਕੇ ਪ੍ਰਭੂ ਭਜਨ ਗਾਉਂਦੇ ਤਾਂ ਉਸ ਨੂੰ ਸੁਣਨ ਵਾਲੇ ਸਰੋਤੇ ਮੰਤਰ ਮੁਗਧ ਹੋ ਜਾਂਦੇ ਸਨ।

ਆਪ ਜੀ ਦੀ ਵਿਦਵਤਾ ਦੀ ਧਾਂਕ ਥੋੜ੍ਹੇ ਸਮੇਂ ਵਿੱਚ ਦੂਰ-ਦੁਰੇਡੇ ਤੱਕ ਪੈ ਗਈ। ਆਪ ਦੀ ਵਿਦਵਤਾ ਨੂੰ ਦੇਖਦਿਆਂ ਬਾਦਸ਼ਾਹ ਅਕਬਰ ਨੇ ਆਪ ਜੀ ਨੂੰ ਆਪਣੇ

---

੧. *ਪ੍ਰਚਲਤ ਅਖਾਣ*

ਦਰਬਾਰ ਵਿੱਚ ਉੱਚ ਅਹੁਦੇ ਦੀ ਨੌਕਰੀ ਤੇ ਨਿਯੁਕਤ ਕਰ ਲਿਆ। ਆਪ ਦੀ ਇਮਾਨਦਾਰੀ ਅਤੇ ਸ਼ਰਾਫਤ ਉੱਤੇ ਪ੍ਰਸੰਨ ਹੋ ਕੇ ਬਾਦਸ਼ਾਹ ਨੇ ਥੋੜ੍ਹੇ ਸਮੇਂ ਬਾਅਦ ਹੀ ਆਪ ਜੀ ਨੂੰ ਅਵਧ ਦੇ ਇਲਾਕੇ ਵਿੱਚ ਸੰਦੀਲਾ (ਸੰਦਿਆਲ) ਇਲਾਕੇ ਦਾ ਹਾਕਮ ਥਾਪ ਦਿੱਤਾ।

ਆਪ ਜੀ ਨੇ ਪ੍ਰਮਾਰਥ ਵਿੱਚ ਸਫਲਤਾ ਪ੍ਰਾਪਤ ਕਰਨ ਵਾਸਤੇ ਸੁਆਮੀ ਵੱਲਭਚਾਰਿਆ ਜੀ ਨੂੰ ਆਪਣਾ ਗੁਰੂ ਧਾਰਨ ਕੀਤਾ। ਆਪ ਜੀ ਕ੍ਰਿਸ਼ਨ ਜੀ ਦੇ ਉਪਾਸ਼ਕ ਸਨ। ਉਪਾਸ਼ਨਾ ਭਾਵੇਂ ਆਪ ਜੀ ਨੇ ਕ੍ਰਿਸ਼ਨ ਭਗਤੀ ਤੋਂ ਅਰੰਭ ਕੀਤੀ, ਜਿਉਂ-ਜਿਉਂ ਪਿਆਰ ਵਿੱਚ ਭਿੱਜ ਕੇ ਆਪ ਪ੍ਰਭੂ ਭਗਤੀ ਕਰਦੇ, ਆਪ ਦੀ ਬਿਰਤੀ ਅੰਤਰਮੁਖੀ ਹੁੰਦੀ ਗਈ ਤਿਉਂ-ਤਿਉਂ ਆਪ ਜੀ ਸਰਬਵਿਆਪਕ ਪ੍ਰਭੂ ਦੇ ਭਗਤ ਬਣ ਕੇ ਪ੍ਰਭੂ ਚਰਨਾਂ ਵਿੱਚ ਲੀਨ ਹੁੰਦੇ ਗਏ ਅਤੇ ਆਪ ਨਿਰਗੁਣ ਪ੍ਰਭੂ ਦੇ ਉਪਾਸ਼ਕ ਹੋ ਗਏ।

ਆਪ ਜੀ ਦੇ ਜੀਵਨ ਦੀ ਉਸ ਵਾਰਤਾ ਨੂੰ ਆਪਣੀ ਸਿਮ੍ਰਤੀ ਵਿੱਚ ਲਿਆਈਏ, ਆਪ ਦਾ ਸਰਬ ਵਿਆਪਕ ਭਗਵਾਨ, ਜਿਸਦੇ ਆਪ ਉਪਾਸ਼ਕ ਸਨ, ਪਤਾ ਚੱਲ ਜਾਵੇਗਾ। ਆਪ ਜੀ ਜਦੋਂ ਨੇਤਰਹੀਣ ਹੋ ਗਏ ਤਾਂ ਆਪ ਜੀ ਨੂੰ ਚੱਲਣ-ਫਿਰਨ ਵਿੱਚ ਕਾਫੀ ਦਿਕੱਤ ਹੋਈ ਪਰ ਪ੍ਰਭੂ ਨੇ ਆਪਣੇ ਬਿਰਦ ਦੀ ਪਾਲਣਾ ਕਰਕੇ ਸਦਾ ਅੰਗ-ਸੰਗ ਸਾਥ ਦਿੱਤਾ।

ਜਦੋਂ ਆਪ ਜੀ ਸਫਰ ਤੇ ਚੱਲਦੇ ਸਨ, ਤਦ ਆਪ ਜੀ ਇੰਝ ਮਹਿਸੂਸ ਕਰਦੇ ਕਿ ਕੋਈ ਮੇਰਾ ਹੱਥ ਫੜ ਕੇ ਮੇਰੇ ਨਾਲ ਅੱਗੇ-ਅੱਗੇ ਤੁਰ ਰਿਹਾ ਹੈ। ਆਪ ਜੀ ਮਥੁਰਾ ਨੂੰ ਜਾਂਦੇ ਪਏ ਸਨ ਤਾਂ ਉਹ ਗੈਬੀ ਸ਼ਕਤੀ ਹੱਥ ਛੁਡਾ ਕੇ ਥੋੜ੍ਹੀ ਦੂਰ ਜਾ ਖਲੋਤੀ। ਸੂਰਦਾਸ ਜੀ ਨੇ ਮਹਿਸੂਸ ਕੀਤਾ ਕਿ ਜਿਸ ਨੇ ਮੇਰੇ ਪਾਸੋਂ ਹੱਥ ਛੁਡਾਇਆ ਹੈ, ਉਹ ਮੈਥੋਂ ਥੋੜ੍ਹੀ ਦੂਰ ਹੀ ਖੜਾ ਮੁਸਕਰਾ ਰਿਹਾ ਹੈ। ਭਗਤ ਜੀ ਨੇ ਆਪਣੇ ਸਰਬ ਵਿਆਪਕ ਪ੍ਰਭੂ ਨੂੰ ਵਿਅੰਗ ਕੀਤਾ ਅਤੇ ਬੜੇ ਮਾਣ ਨਾਲ ਕਿਹਾ, ਹੱਥ ਛੁਡਾ ਕੇ ਤਾਂ ਤੂੰ ਜ਼ਰੂਰ ਦੂਰ ਚਲਾ ਗਿਆਂ ਹੈਂ, ਪਰ ਸੁਆਦ ਤਦ ਹੈ ਮੇਰੇ ਹਿਰਦੇ ਵਿੱਚੋਂ ਨਿਕਲ ਕੇ ਵਿਖਾ ਤਾਂ ਫਿਰ ਜਾਣਾ। ਕਿੰਨਾ ਪਿਆਰ ਅਤੇ ਭਰੋਸਾ ਸੀ ਆਪ ਜੀ ਨੂੰ ਪ੍ਰਭੂ ਦੀ ਹੋਂਦ ਉੱਤੇ।

ਆਪ ਜੀ ਜਦੋਂ ਅਵਧ ਇਲਾਕੇ ਦੇ ਹਾਕਮ ਸਨ, ਬੜੀ ਇਮਾਨਦਾਰੀ ਅਤੇ ਸੂਝ-ਬੂਝ ਨਾਲ ਸਾਰਾ ਰਾਜ ਪ੍ਰਬੰਧ ਦਾ ਕਾਰਜ ਚਲਾਉਂਦੇ ਸਨ। ਕੋਈ ਵੀ ਲੋੜਵੰਦ ਅਤਿੱਥੀ ਆਪ ਜੀ ਪਾਸ ਆ ਫਰਿਆਦੀ ਹੁੰਦਾ, ਆਪ ਹਰ ਹੀਲੇ ਉਸਦੀ ਲੋੜ ਪੂਰੀ ਕਰਦੇ। ਆਮ ਲੋਕ ਆਪ ਨੂੰ ਗਰੀਬਾਂ ਅਤੇ ਲੋੜਵੰਦਾਂ ਦਾ ਮਸੀਹਾ ਸਮਝਦੇ ਸਨ ਪਰ ਸ਼ਰਾਰਤੀ ਅਤੇ ਦੋਖੀ ਲੋਕ, ਕਿਸੇ ਗਰੀਬ ਦਾ ਭਲਾ ਹੁੰਦਾ ਵੇਖ ਕੇ ਅਤੇ ਕਿਸੇ ਦੀ ਮਹਿਮਾਂ ਸੁਣ ਕੇ ਬਰਦਾਸ਼ਤ ਨਹੀਂ ਕਰਦੇ। ਉਹ ਹਮੇਸ਼ਾਂ ਅਜਿਹੇ ਮੌਕੇ ਦੀ ਤਲਾਸ਼ ਵਿੱਚ ਰਹਿੰਦੇ ਹਨ ਕਿ ਕਦੋਂ ਸਮਾਂ ਬਣੇ ਅਸੀਂ ਇਸ ਭਲੇ ਦੇ ਕਾਰਜ ਨੂੰ ਅਤੇ ਉਸ ਮਨੁੱਖ ਦੀ ਵਡਿਆਈ ਨੂੰ ਜਿਸ ਰਾਹੀਂ ਇਹ ਭਲਾ ਹੋ ਕੇ ਉਸਦੀ ਸੋਭਾ ਦਾ ਕਾਰਣ ਬਣਦਾ ਹੈ, ਬੰਦ ਕਰਾਈਏ।

ਐਸੇ ਲੋਕਾਂ ਨੇ ਆਪ ਜੀ ਦੀ ਵਿਰੋਧਤਾ ਹਿੱਤ ਅਕਬਰ ਬਾਦਸ਼ਾਹ ਪਾਸ ਆਪ ਜੀ ਦੀਆਂ ਸ਼ਿਕਾਇਤਾਂ ਕਰਨੀਆਂ ਅਰੰਭ ਕਰ ਦਿੱਤੀਆਂ। ਬਾਦਸ਼ਾਹ ਨੂੰ ਉਕਸਾਇਆ ਕਿ ਸੂਰਦਾਸ ਸ਼ਾਹੀ ਖਜ਼ਾਨੇ ਨੂੰ ਅੰਨ੍ਹੇਵਾਹ ਲੁਟਾਈ ਜਾ ਰਿਹਾ ਹੈ। ਉਸਦਾ ਹਿਸਾਬ ਕਿਤਾਬ ਕਰਕੇ ਉਸਨੂੰ ਹਾਕਮ ਦੇ ਅਹੁਦੇ ਤੋਂ ਛੁੱਟੀ ਕਰ ਦੇਣੀ ਚਾਹੀਦੀ ਹੈ।

ਬਾਦਸ਼ਾਹ ਨੇ ਸੂਰਦਾਸ ਨੂੰ ਸਦਵਾ ਘੱਲਿਆ ਅਤੇ ਆਪਣੇ ਅਹਿਲਕਾਰਾਂ ਰਾਹੀਂ ਹਿਸਾਬ-ਕਿਤਾਬ ਦਾ ਮਿਲਾਣ ਕੀਤਾ। ਸ਼ਾਹੀ ਖਜ਼ਾਨੇ ਵਿੱਚ ਘਾਟਾ ਨਿਕਲਣ ਕਾਰਣ ਆਪ ਜੀ ਨੂੰ ਕੋਠੜੀ ਵਿੱਚ ਬੰਦ ਕਰ ਦਿੱਤਾ। ਆਪ ਕੈਦ ਵਿੱਚ ਪੈ ਕੇ ਵੀ **'ਦੂਖ ਵਿਚਿ ਸੂਖ ਮਨਾਈ'** ਦੀ ਅਵਸਥਾ ਵਿੱਚ ਵਿਚਰਦੇ ਹਰ ਸਮੇਂ ਪ੍ਰਭੂ ਭਗਤੀ ਵਿੱਚ ਲੀਨ ਰਹਿੰਦੇ ਅਤੇ ਪਿਆਰ ਵਿੱਚ ਭਿੱਜ ਕੇ ਇਕਾਗਰ ਮਨ ਹੋ ਹਮੇਸ਼ਾਂ ਸੁਰੀਲੇ ਗਲੇ 'ਚੋਂ ਭਜਨ ਗਾਉਂਦੇ ਰਹਿੰਦੇ।

ਇੱਕ ਸਮੇਂ ਕੈਦ ਕੋਠਰੀ ਕੋਲੋਂ ਲੰਘਦਿਆਂ, ਆਪ ਦੇ ਵੈਰਾਗਮਈ ਭਜਨਾਂ ਦੀ ਅਵਾਜ਼ ਬਾਦਸ਼ਾਹ ਅਕਬਰ ਦੇ ਕੰਨੀ ਪਈ। ਬਾਦਸ਼ਾਹ ਨੇ ਆਪ ਜੀ ਨੂੰ ਰਿਹਾਅ ਕਰਨ ਦਾ ਹੁਕਮ ਦਿੱਤਾ ਅਤੇ ਅਗਲੇ ਦਿਨ ਦਰਬਾਰ ਵਿੱਚ ਸਦਵਾ ਕੇ ਕਿਹਾ ਕਿ ਮਦਨ ਮੋਹਨ ਤੂੰ ਮੇਰੇ ਦਰਬਾਰੀ ਕਵੀਆਂ ਵਿੱਚ ਸ਼ਾਮਲ ਹੋ ਜਾਹ। ਆਪ ਜੀ ਨੇ ਬਾਦਸ਼ਾਹ ਅਕਬਰ ਨੂੰ ਬੇਨਤੀ ਕੀਤੀ ਕਿ ਜਹਾਂ ਪਨਾਹ! ਹੁਣ ਮੈਂ ਕਿਸੇ ਬੰਦੇ ਦੀ ਨੌਕਰੀ ਨਹੀਂ ਕਰਨੀ, ਜਿਸ ਨੇ ਮੈਨੂੰ ਇਹ ਸੋਹਣਾ ਸਰੀਰ ਦਿੱਤਾ ਹੈ, ਜਿਸ

ਮਾਲਕ ਨੇ ਮੈਨੂੰ ਇੰਨੀਆਂ ਸੰਸਾਰਿਕ ਬਖਸ਼ਿਸ਼ਾਂ ਕੀਤੀਆਂ ਹਨ, ਮੈਂ ਹੁਣ ਉਸ ਪ੍ਰਭੂ ਦੀ ਚਾਕਰੀ ਕਰਨੀ ਹੈ। ਅਕਬਰ ਨੇ ਪ੍ਰਸੰਨ ਹੋ ਕੇ ਛੁੱਟੀ ਦੇ ਦਿੱਤੀ, ਆਪ ਘਰ-ਬਾਰ, ਸ਼ਹਿਰ-ਗਿਰਾਂ ਤਿਆਗ ਕੇ ਵੈਰਾਗਵਾਨ ਹੋ ਕੇ ਜੰਗਲਾਂ ਵੱਲ ਨੂੰ ਚੱਲ ਪਏ। ਸਾਰਾ-ਸਾਰਾ ਦਿਨ ਕ੍ਰਿਸ਼ਨ ਭਗਤੀ ਦੇ ਗੀਤ ਲਿਖਦੇ ਤੇ ਗਾਉਂਦੇ ਰਹਿੰਦੇ। ਪੇਟ ਦੀ ਪੂਰਤੀ ਅਤੇ ਸਰੀਰ ਦੀਆਂ ਲੋੜਾਂ ਲਈ ਕਿਤੇ-ਕਿਤੇ ਪਿੰਡ ਜਾਂ ਸ਼ਹਿਰ ਦਾ ਗੇੜਾ ਮਾਰਦੇ, ਸਮਾਂ ਬੀਤਦਾ ਗਿਆ।

ਜਿਵੇਂ ਪ੍ਰਮੇਸ਼ਰ ਬਲਵਾਨ ਹੈ ਤਿਵੇਂ ਪ੍ਰਮੇਸ਼ਰ ਦੀ ਪੈਦਾ ਕੀਤੀ ਮਾਇਆ ਵੀ ਉਨਾਂ ਹੀ ਪ੍ਰਬਲ ਬਲ ਰੱਖਦੀ ਹੈ। ਕੋਈ ਵਿਰਲਾ ਭਾਗਾਂ ਵਾਲਾ ਹੀ ਪ੍ਰਭੂ ਮਿਹਰ ਨਾਲ ਇਸ ਦੀਆਂ ਕਲੋਲੀ ਲਹਿਰਾਂ ਤੋਂ ਬਚ ਸਕਦਾ ਹੈ। ਇੱਕ ਸਮੇਂ ਆਪ ਜੀ ਨਗਰ ਵਿੱਚ ਪੇਟ ਪੂਰਤੀ ਵਾਸਤੇ ਗਏ ਅਤੇ ਜਿਸ ਘਰ 'ਚੋਂ ਪ੍ਰਸ਼ਾਦੇ ਦੀ ਮੰਗ ਕੀਤੀ, ਉਸ ਘਰ ਦੀ ਸੁੰਦਰ ਨੌਜਵਾਨ ਮੁਟਿਆਰ ਦੇ ਰੂਪ ਨੇ ਆਪ ਦੇ ਮਨ ਨੂੰ ਮੋਹ ਲਿਆ, ਆਪ ਫਿਸਲਣ ਹੀ ਲੱਗੇ ਸਨ ਕਿ ਪ੍ਰਭੂ ਨੇ ਆਪਣੇ ਬਿਰਦ ਦੀ ਪਾਲਣਾ ਕਰਕੇ ਆਪ ਦੇ ਮਨ ਨੂੰ ਮਾਇਆ ਦੇ ਪ੍ਰਭਾਵ ਤੋਂ ਬਚਾ ਲਿਆ, ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਵਿੱਚ ਫੁਰਮਾਨ ਕੀਤਾ ਹੈ-

**ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ॥**
**ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ।।**

*ਆਸਾ ਮਹਲਾ ੫, ਪੰਨਾ ੪੦੩*

ਥੋੜ੍ਹ ਰਸੀ ਸੁਆਦ ਦੇ ਨਿਕਲਣ ਵਾਲੇ ਨਤੀਜਿਆਂ ਨੇ ਆਪ ਦੇ ਮਨ ਉੱਪਰ ਹਾਵੀ ਹੋ ਕੇ ਆਪ ਨੂੰ ਪਾਪ ਕਰਨ ਤੋਂ ਬਚਾ ਲਿਆ। ਜਦੋਂ ਆਪ ਦੇ ਮਨ ਉੱਤੋਂ ਮਾਇਆ ਦਾ ਪ੍ਰਭਾਵ ਪੂਰੀ ਤਰ੍ਹਾਂ ਉੱਤਰ ਗਿਆ ਤਾਂ ਆਪ ਨੇ ਮਨ ਵਿੱਚ ਵੀਚਾਰਿਆ ਕਿ ਅੱਜ ਇਸ ਸੁੰਦਰ ਸਰੂਪ ਮੁਟਿਆਰ ਦੇ ਰੂਪ ਨੇ ਮੈਨੂੰ ਪਾਪ ਕਰਮਾਂ ਵੱਲ ਪ੍ਰੇਰਿਆ ਸੀ, ਕੱਲ੍ਹ ਨੂੰ ਇਸ ਤੋਂ ਵੀ ਸੋਹਣੀ ਮਨਮੋਹਣੀ ਸੂਰਤ ਅੱਖਾਂ ਨਾਲ ਵੇਖ ਕੇ ਮੇਰਾ ਮਨ ਪਾਪ ਕਰਨ ਲਈ ਚਲਾਇਮਾਨ ਹੋ ਸਕਦਾ ਹੈ, ਕਿਉਂ ਨਾ ਇਹਨਾਂ ਦਰਵਾਜ਼ਿਆਂ ਨੂੰ ਜਿਨ੍ਹਾਂ ਰਾਹੀਂ ਮਨਮੋਹਣੀਆਂ ਸੂਰਤਾਂ ਵੇਖ ਕੇ ਵਿਕਾਰ ਪੈਦਾ ਹੁੰਦੇ ਹਨ, ਸਦਾ ਲਈ ਬੰਦ ਕਰ ਦਿੱਤਾ ਜਾਵੇ।

ਇਸ ਵਿਚਾਰ ਅਧੀਨ ਆਪ ਜੀ ਨੇ ਲੋਹੇ ਦੀਆਂ ਸਿਲਾਈਆਂ ਗਰਮ ਕਰਕੇ ਆਪਣੇ ਨੇਤਰਾਂ ਵਿੱਚ ਫੇਰ ਲਈਆਂ। ਆਪ ਨੇ ਸੰਸਾਰ ਨੂੰ ਦੇਖਣ ਵਾਲੇ ਦਰਵਾਜ਼ੇ ਹਮੇਸ਼ਾਂ ਲਈ ਬੰਦ ਕਰ ਲਏ ਅਤੇ ਆਪ ਸੰਸਾਰ ਵਲੋਂ ਸੂਰਦਾਸ ਬਣ ਗਏ। ਹੁਣ ਆਪ ਜੀ ਹਮੇਸ਼ਾਂ ਅੰਤਰਮੁਖੀ ਬਿਰਤੀ ਬਣਾ ਕੇ ਪ੍ਰਭੂ ਜਸ ਕਰਦੇ, ਆਪ ਜੀ ਨੇ ਵੈਰਾਗ-ਬ੍ਰਿਹੜੇ ਪ੍ਰਭੂ ਭਗਤੀ ਵਿੱਚ ਭਿੱਜ ਕੇ ਬਹੁਤ ਛੰਦ ਉਚਾਰੇ ਜੋ **'ਸੁਰ ਸਾਗਰ ਗ੍ਰੰਥ'** ਦੇ ਰੂਪ ਵਿੱਚ ਸਾਂਭੇ ਪਏ ਹਨ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਆਪ ਜੀ ਦੇ ਉਚਾਰਨ ਕੀਤੇ ਸ਼ਬਦ ਦੀ ਇਕੋਂ ਪੰਗਤੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦਰਜ ਕੀਤੀ ਹੈ, ਜੋ 1253 ਪੰਨੇ ਤੇ ਸੁਭਾਇਮਾਨ ਹੈ :-

**ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥** *ਪੰਨਾ ੧੨੫੩*

ਬਾਕੀ ਸਾਰਾ ਸ਼ਬਦ ਗੁਰੂ ਅਰਜਨ ਦੇਵ ਜੀ ਨੇ ਆਪ ਉਚਾਰਨ ਕਰਕੇ ਭਗਤ ਸੂਰਦਾਸ ਜੀ ਨੂੰ ਸਿਰੋਪਾਉ ਦੇ ਰੂਪ ਵਿੱਚ ਬਖਸ਼ਿਆ ਹੈ, ਜਿਸਦਾ ਪਾਠ ਹੇਠ ਲਿਖੇ ਅਨੁਸਾਰ ਹੈ-

**ਸਾਰੰਗ ਮਹਲਾ ੫ ਸੂਰਦਾਸ ॥ ੴ ਸਤਿਗੁਰ ਪ੍ਰਸਾਦਿ ॥**
**ਹਰਿ ਕੇ ਸੰਗ ਬਸੇ ਹਰਿ ਲੋਕ ॥**
**ਤਨੁ ਮਨੁ ਅਰਪਿ ਸਰਬਸੁ[1] ਸਭੁ ਅਰਪਿਓ ॥ਅਨਦ ਸਹਜ ਧੁਨਿ ਝੋਕ[2] ॥੧॥ਰਹਾਉ ॥**
**ਦਰਸਨੁ ਪੇਖਿ ਭਏ ਨਿਰਬਿਖਈ[3] ਪਾਏ ਹੈ ਸਗਲੇ ਥੋਕ[4] ॥**
**ਆਨ ਬਸਤੁ ਸਿਉ ਕਾਜੁ ਨ ਕਛੂਐ ਸੁੰਦਰ ਬਦਨ[5] ਅਲੋਕ[6] ॥੧ ॥**
**ਸਿਆਮ ਸੁੰਦਰ ਤਜਿ ਆਨ ਜੁ ਚਾਹਤ ਜਿਉ ਕੁਸਟੀ ਤਨਿ ਜੋਕ[7] ॥**
**ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ[8] ॥੨ ॥ ੧ ॥ ੮ ॥**

*ਪੰਨਾ ੧੨੫੩*

ਸੂਰਦਾਸ ਜੀ ਦਾ ਆਪਣਾ ਉਚਾਰਨ ਕੀਤਾ ਹੋਇਆ ਸ਼ਬਦ **"ਸੁਰ ਸਾਗਰ ਗ੍ਰੰਥ"** ਵਿੱਚ ਇਸ ਤਰ੍ਹਾਂ ਹੈ-

---

*੧ ਸਾਰਾ ਕੁਝ, ੨ ਅਨੰਦ ਦਾ ਝੂਟਾ, ੩ ਵਿਕਾਰ ਰਹਿਤ, ੪ ਸਾਰੇ ਪਦਾਰਥ, ੫ ਸੁੰਦਰ ਮੁਖ ੬ ਵੇਖ ਕੇ, ੭ ਜਿਵੇਂ ਕੋਹੜੀ ਦੇ ਗੰਦੇ ਲਹੂ ਨੂੰ ਚੂਸ ਕੇ ਜੋਕ ਮਰ ਜਾਂਦੀ ਹੈ, ੮ ਜਿਨ੍ਹਾਂ ਦਾ ਮਨ ਪ੍ਰਭੂ ਨੇ ਆਪਣੇ ਵਸ ਵਿੱਚ ਕਰ ਲਿਆ ਹੈ, ਉਸ ਦੇ ਲੋਕ ਪ੍ਰਲੋਕ ਸੁਹੇਲੇ ਹੋ ਗਏ ਹਨ।*

**ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥**

**ਜਾ ਕੈ ਮਿਲੇ ਕਬੁਧਿ[1] ਉਪਜਤ ਪਰਤ ਭਜਨ ਮੇਂ ਭੰਗ ॥੧ ॥ ਰਹਾਉ ॥**

**ਕਾਂਗਾ[2] ਕਹਾ ਕਪੂਰ ਚਰਾਵਤ ਸੁਆਨ[3] ਨਵਾਏ ਗੰਗ ॥**

**ਖਰ[4] ਕਉ ਕਹਾ ਅਗੁਰਜਾ ਲੇਪਨ ਮਰਕਟ[5] ਭੂਖਨ ਅੰਗ ॥੨ ॥**

**ਪਤਤ ਪਖਾਨ[6] ਬਾਨ[7] ਨਹੀ ਬੇਧੇ ਰੀਤੇ ਭਏ ਨਿਖੰਗ ॥੨ ॥੨ ॥**

*" ਸੁਰ ਸਾਗਰ ਗ੍ਰੰਥ"*

ਸੂਰਦਾਸ ਜੀ ਨੇ ਬਾਹਰਲੇ ਨੇਤਰ ਬੰਦ ਕਰ ਲਏ, ਪ੍ਰਭੂ ਨੇ ਮਿਹਰ ਕਰਕੇ ਅੰਦਰਲੇ ਨੇਤਰ ਪ੍ਰਕਾਸ਼ ਕਰ ਦਿੱਤੇ। ਆਪ ਜੀ ਦੀ ਉਚਾਰਨ ਕੀਤੀ ਹੋਈ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਾਣੀ ਦੀ ਇੱਕ ਪੰਕਤੀ ਹੀ ਪੁਕਾਰ-ਪੁਕਾਰ ਕੇ ਜਗਿਆਸੂਆਂ ਨੂੰ ਪ੍ਰੇਰਨਾ ਦੇ ਰਹੀ ਹੈ ਕਿ ਹੇ ਮਨ! ਬੇਮੁਖ ਲੋਕਾਂ ਦੀ ਸੰਗਤ ਦਾ ਤਿਆਗ ਕਰ ਦੇਹ **'ਛਾਡਿ ਮਨ ਹਰਿ ਬਿਮੁਖਨ ਕੋ ਸੰਗੁ'** ਹਰੀ ਤੋਂ ਬੇਮੁਖ ਮਨੁੱਖ ਕਿੰਨਾ ਕੁ ਮਲੀਨ ਅਤੇ ਪਲੀਤ ਹੈ। ਭਾਈ ਗੁਰਦਾਸ ਜੀ ਨੂੰ ਪੁੱਛੀਏ, ਸੋਝੀ ਪੈ ਜਾਵੇਗੀ। ਆਪ ਜੀ ਨੇ ੩੪ਵੀਂ ਵਾਰ ਦੀ 16ਵੀਂ ਪਉੜੀ ਵਿੱਚ ਬੱਜਰ ਅਪਰਾਧਾਂ ਦਾ ਜ਼ਿਕਰ ਕੀਤਾ ਹੈ। ਬ੍ਰਾਹਮਣ ਨੂੰ ਮਾਰ ਦੇਣਾ, ਗਊ ਹੱਤਿਆ ਕਰ ਦੇਣੀ, ਕਿਸੇ ਦੀ ਕੁਲ ਦਾ ਘਾਤ ਕਰ ਦੇਣਾ, ਇਹ ਬਹੁਤ ਵੱਡੇ ਪਾਪ ਹਨ। ਸ਼ਰਾਬ ਪੀਣੀ, ਜੂਆ ਖੇਡਣਾ, ਬਿਗਾਨੀਆਂ ਇਸਤਰੀਆਂ ਨੂੰ ਬੁਰੀ ਭਾਵਨਾਂ ਨਾਲ ਤੱਕਣਾ, ਠੱਗੀ, ਚੋਰੀ, ਰਾਹਗੀਰੀ ਕਰਕੇ ਕਿਸੇ ਦੇ ਧਨ ਨੂੰ ਲੁੱਟਣਾ, ਇਹ ਵੀ ਬਹੁਤ ਵੱਡੇ ਪਾਪ ਹਨ। ਵਿਸ਼ਵਾਸ਼ਘਾਤ ਕਰਨਾ, ਕਿਸੇ ਨਾਲ ਧ੍ਰੋਹ ਕਮਾਉਣਾ, ਕਿਸੇ ਦੇ ਅਹਿਸਾਨ ਨੂੰ ਭੁਲਾ ਕੇ ਅਕ੍ਰਿਤਘਣ ਬਣ ਜਾਣਾ, ਇਹ ਵੀ ਬਹੁਤ ਵੱਡੇ ਦੋਸ਼ ਹਨ। ਇਹੋ ਜਿਹੇ ਪਾਪ ਕਰਨ ਵਾਲੇ ਜੋ ਉਪਰ ਲਿਖੇ ਹਨ, ਲੱਖਾਂ ਕਰੋੜਾਂ ਜੋੜ ਲਈਏ, ਇਹ ਸਾਰੇ ਪਾਪ ਕਰਮੀਂ ਗੁਰੂ ਤੋਂ ਬੇਮੁਖ ਹੋਏ ਮਨੁੱਖ ਦੇ ਇੱਕ ਰੋਮ ਦੇ ਬਰਾਬਰ ਵੀ ਨਹੀਂ ਪੁੱਜਦੇ। ਐਸੇ ਬੇਮੁਖਾਂ ਦੀ ਸੰਗਤ ਤੋਂ ਆਪ ਜੀ ਨੇ ਵਰਜਿਆ ਹੈ:-

**ਬਾਮ੍ਹਣ ਗਾਈ ਵੰਸ ਘਾਤ ਅਪਰਾਧ ਕਰਾਰੇ ॥**

**ਮਦੁ ਪੀ ਜੂਏ ਖੇਲਦੇ ਜੋਹਨਿ ਪਰਨਾਰੇ ॥**

---

*੧ ਖੋਟੀ ਮੱਤ, ੨. ਕਾਂ ਨੂੰ ਕਪੂਰ ਬਿਰਸ਼ ਦੀ ਸੁਗੰਧੀ ਦੀ, ੩. ਕੁੱਤੇ ਨੂੰ ਭਾਵੇਂ ਗੰਗਾ ਵਿਚ ਇਸ਼ਨਾਨ ਕਰਾਵੋ, ੪. ਖੋਤੇ ਨੂੰ ਸੁਗੰਧੀ ਦੀ ਲੇਪਨ ਕੀ ਸਾਰ ? ੫. ਬਾਂਦਰ ਨੂੰ ਸੁੰਦਰ ਗਹਿਣਿਆਂ ਨਾਲ ਕੀ ? ੬. ਪੱਥਰ, ੭. ਤੀਰਾਂ ਦਾ ਭੱਥਾ ਭਾਵੇਂ ਖਾਲੀ ਕਰ ਦਿਉ ਤਦ ਵੀ ਪੱਥਰ ਨਹੀਂ ਵਿਨ੍ਹਿਆ ਜਾਂਦਾ।*

**ਮੁਹਨਿ ਪਰਾਈ ਲਛਮੀ ਠਗ ਚੋਰ ਚਗਾਰੇ ॥**

**ਵਿਸਾਸ ਧ੍ਰੋਹੀ ਅਕ੍ਰਿਤਘਣਿ ਪਾਪੀ ਹਤਿਆਰੇ ॥**

**ਲਖ ਕਰੋੜੀ ਜੋੜੀਅਨਿ ਅਣਗਿਣਤ ਅਪਾਰੇ ॥**

**ਇਕਤੁ ਲੂਇ ਨ ਪੁਜਨੀ ਬੇਮੁਖ ਗੁਰਦੁਆਰੇ ॥੧੬** *ਵਾਰ ੩੪, ਪਉੜੀ ੧੬*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਪ੍ਰਭੂ ਚਰਨਾਂ ਵਿੱਚ ਅਰਦਾਸ ਕਰਕੇ ਸਾਕਤ (ਬੇਮੁਖ) ਦੇ ਸੰਗ ਤੋਂ ਬਚਣ ਲਈ ਪ੍ਰੇਰਨਾ ਦਿੱਤੀ ਹੈ-

**ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ ॥**

*ਦੇਵਗੰਧਾਰੀ ਮਹਲਾ ੫, ਪੰਨਾ ੫੩੫*

ਸੂਰਦਾਸ ਜੀ ਪ੍ਰਭੂ ਗੁਣ ਗਾਉਂਦੇ, ਸੰਸਾਰ ਨੂੰ ਤੱਕਣ ਦੀ ਲਾਲਸਾ ਛੱਡ, ਹਿਰਦੇ ਵਿੱਚ ਨਿਰੰਕਾਰ ਨੂੰ ਵੇਖਦੇ ਇਸ ਫਾਨੀ ਸੰਸਾਰ ਤੋਂ ਸਦਾ ਲਈ ਅਲਵਿਦਾ ਕਹਿ ਕੇ ਪ੍ਰਭੂ ਦੇਸ਼ ਦੇ ਵਾਸੀ ਬਣ ਗਏ। ਆਪ ਦੀ ਆਖਰੀ ਨਿਸ਼ਾਨੀ ਸਮਾਧੀ ਦੇ ਰੂਪ ਵਿੱਚ ਕਾਸ਼ੀ ਨੇੜੇ ਹੈ। ਪ੍ਰਭੂ ਭਗਤੀ ਤੇ ਬਾਣੀ ਦੁਆਰਾ ਆਪ ਸਦਾ ਲਈ ਅਮਰ ਹਨ।

❑❑❑

# ਭਗਤ ਸੈਣ ਜੀ

## ਜੀਵਨ ਬਿਓਰਾ

| | | |
|---|---|---|
| ਨਾਂ | : | ਸ੍ਰੀ ਸੈਣ ਜੀ |
| ਜਨਮ | : | 1390 ਈ. |
| ਪਿਤਾ ਜੀ | : | ਸ੍ਰੀ ਮੁਕੰਦ ਰਾਏ ਜੀ |
| ਮਾਤਾ ਜੀ | : | ਸ੍ਰੀਮਤੀ ਜੀਵਨੀ ਜੀ |
| ਸੁਪਤਨੀ | : | ਸ੍ਰੀਮਤੀ ਸੁਲੱਖਣੀ ਜੀ |
| ਸੰਤਾਨ | : | ਵੇਰਵਾ ਉਪਲਬਧ ਨਹੀਂ |
| ਜਨਮ ਅਸਥਾਨ | : | ਪਿੰਡ ਸੋਹਲ ਠਠੀਆਂ (ਜ਼ਿਲ੍ਹਾ ਅੰਮ੍ਰਿਤਸਰ) ਪੰਜਾਬ |
| ਕਿੱਤਾ | : | ਬਾਂਧਵਾ ਗੜ੍ਹ ਰਾਜੇ ਦੇ ਸ਼ਾਹੀ ਸੇਵਕ (ਨਾਈ) |
| ਗੁਰੂ ਦੀਖਿਆ | : | ਸ੍ਰੀ ਰਾਮਾਨੰਦ ਜੀ ਤੋਂ |
| ਸਮਕਾਲੀ ਭਗਤ | : | ਭਗਤ ਕਬੀਰ ਜੀ, ਭਗਤ ਰਵਿਦਾਸ ਜੀ। |
| ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ | : | ਕੇਵਲ ਇੱਕ ਸ਼ਬਦ |
| ਅਕਾਲ ਚਲਾਣਾ | : | 1440 ਈ. |
| ਕੁੱਲ ਆਯੂ | : | 50 ਸਾਲ |
| ਮੁੱਖ ਉਪਦੇਸ਼ | : | ਪ੍ਰਭੂ ਨੂੰ ਵਿਖਾਵਾ ਪ੍ਰਵਾਨ ਨਹੀਂ, ਪ੍ਰਭੂ ਨੂੰ ਪ੍ਰਸੰਨ ਕਰਨ ਲਈ ਧੁਰ ਅੰਦਰੋਂ ਪਿਆਰ ਕਰਨ ਅਤੇ ਪਿਆਰ ਵਿੱਚ ਭਿੱਜ ਕੇ ਨਾਮ ਜਪਣ ਦੀ ਲੋੜ ਹੈ। |

❑❑❑

# ਭਗਤ ਸੈਣ ਜੀ

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਫੁਰਮਾਨ ਅਨੁਸਾਰ ਘਿਉ ਅਤੇ ਰੇਸ਼ਮ ਪ੍ਰਥਾਇ ਕੋਈ ਨਹੀਂ ਪੁੱਛਦਾ ਕਿ ਰੇਸ਼ਮ ਕਿਸ ਨੇ ਬਣਾਇਆ, ਘਿਉ ਕਿਸ ਜਾਤ ਵਾਲੇ ਨੇ ਤਿਆਰ ਕੀਤਾ ਹੈ। ਇਹਨਾਂ ਦੋਵਾਂ ਨੂੰ ਪਵਿੱਤਰ ਜਾਣ ਕੇ ਸਾਰੇ ਲੋਕ ਵਰਤਦੇ ਹਨ, ਕੋਈ ਭਿਟਿਆ ਨਹੀਂ ਕਹਿੰਦਾ। ਜਿਸ ਤਰ੍ਹਾਂ ਕਸਤੂਰੀ, ਕੇਸਰ, ਫੁੱਲ, ਸੋਨਾ ਆਦਿਕ ਸਾਰੇ ਸਰੀਰਾਂ ਦਾ ਸ਼ਿੰਗਾਰ ਬਣਦੇ ਹਨ। ਸਾਰੇ ਇਹਨਾਂ ਨੂੰ ਪਿਆਰ ਕਰਦੇ ਹਨ, ਕੋਈ ਇਹ ਨਹੀਂ ਪੁੱਛਦਾ ਕਿ ਕਸਤੂਰੀ, ਕੇਸਰ ਅਤੇ ਸੋਨੇ ਨੂੰ ਕਿਸੇ ਨੀਵੀਂ ਜਾਤ ਵਾਲੇ ਨੇ ਤਾਂ ਨਹੀਂ ਛੁਹਿਆ। ਇਹਨਾਂ ਸਾਰਿਆਂ ਨੂੰ ਲੋਕੀਂ ਪਵਿੱਤਰ ਜਾਣਕੇ ਸਤਿਕਾਰ ਕਰਦੇ ਹਨ। ਇਸੇ ਤਰ੍ਹਾਂ ਪ੍ਰਭੂ ਪ੍ਰਮੇਸ਼ਰ ਦੇ ਭਗਤ ਜਨ ਭਾਵੇਂ ਕਿਸੇ ਵੀ ਜਾਤ, ਕਿਸੇ ਵਰਣ ਅਤੇ ਕਿਸੇ ਕੁਲ ਵਿੱਚ ਪ੍ਰਗਟ ਹੋਣ, ਉਨ੍ਹਾਂ ਨੂੰ ਸਾਰੇ ਪਿਆਰ ਕਰਦੇ ਹਨ ਅਤੇ ਅਪਣਾਉਂਦੇ ਹਨ। ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਨ ਕੀਤਾ ਹੈ-

**ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥**
**ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥**
**ਘਿਅ ਪਟ ਭਾਂਡਾ ਕਹੈ ਨ ਕੋਇ ॥ ਐਸਾ ਭਗਤੁ ਵਰਨ ਮਹਿ ਹੋਇ ॥**

*ਤਿਲੰਗ ਮਹਲਾ ੧, ਪੰਨਾ ੭੨੧*

ਬਾਬਾ ਕਬੀਰ ਜੀ, ਨਾਮਦੇਵ ਜੀ, ਰਵਿਦਾਸ ਜੀ ਦੀ ਤਰ੍ਹਾਂ ਭਗਤ ਸੈਣ ਜੀ ਦਾ ਜਨਮ ਅਖੌਤੀ ਨੀਵੀਂ ਜਾਤ, ਜਿਸਦਾ ਕੰਮ ਸੀ ਜਜਮਾਨਾਂ ਦੀ ਸੇਵਾ ਕਰਨਾ, ਜਜਮਾਨਾਂ ਦੇ ਸੁੱਖ ਸੁਨੇਹੇ ਸੰਬੰਧੀਆਂ ਨੂੰ ਪਹੁੰਚਾਉਣੇ, ਹੱਥਾਂ ਪੈਰਾਂ ਦੇ ਨਹੁੰ ਕੱਟਣੇ, ਕੰਨਾਂ ਦੀ ਮੈਲ ਸਾਫ ਕਰਨੀ, (ਇਸ ਤਰ੍ਹਾਂ ਦੇ ਕੰਮ ਕਰਨ ਵਾਲਿਆਂ ਨੂੰ ਨਾਈ ਕਿਹਾ ਜਾਂਦਾ ਹੈ) ਵਿੱਚ ਹੋਇਆ।

ਆਪ ਜੀ ਦਾ ਜਨਮ ਪਿੰਡ ਸੋਹਲ[੧] ਠਠੀਆਂ ਜ਼ਿਲ੍ਹਾ ਅੰਮ੍ਰਿਤਸਰ (ਪੰਜਾਬ) ਵਿਖੇ ਮੁਕੰਦ ਰਾਏ ਜੀ ਦੇ ਗ੍ਰਹਿ ਵਿਖੇ ਮਾਤਾ ਜੀਵਨੀ ਜੀ ਦੀ ਕੁੱਖੋਂ 1390[੨] ਈ. ਨੂੰ ਹੋਇਆ। ਆਪ ਜੀ ਦੇ ਪੂਰਬਲੇ ਸੰਸਕਾਰ ਚੰਗੇ ਸਨ, ਜੋ ਛੇਤੀ ਪ੍ਰਗਟ ਹੋਣ ਲਈ ਉਤਾਵਲੇ ਸਨ। ਪ੍ਰਭੂ ਭਗਤੀ ਦੀ ਲਗਨ ਬਚਪਨ ਤੋਂ ਹੀ ਪ੍ਰਬਲ ਸੀ। ਆਪ ਜੀ ਆਪਣੀ ਡਿਊਟੀ ਕਰਦੇ ਵੀ ਪ੍ਰਭੂ ਸਿਮਰਨ ਦਾ ਲੜ ਫੜੀ ਰੱਖਦੇ। ਉਸ ਸਮੇਂ ਭਗਤ ਰਾਮਾ ਨੰਦ ਜੀ, ਬੜੇ ਪੁੱਜੇ ਹੋਏ, ਭਗਤੀ ਲਹਿਰ ਦੇ ਮੋਢੀ ਸਨ। ਆਪ ਜੀ ਨੇ ਗੁਰੂ ਦੀਖਿਆ ਭਗਤ ਰਾਮਾਨੰਦ ਜੀ ਪਾਸੋਂ ਪ੍ਰਾਪਤ ਕੀਤੀ।

ਆਪ ਜੀ ਕਈ ਕਾਰਨਾਂ ਕਰਕੇ ਆਪਣੀ ਭੂਆ ਜਿਸਦਾ ਨਾਉਂ 'ਦੇਵੀ' ਸੀ, ਪਾਸ ਲਾਹੌਰ ਚਲੇ ਗਏ। ਇਥੇ ਹੀ ਆਪ ਜੀ ਦੀ ਸ਼ਾਦੀ ਬੀਬੀ ਸੁਲੱਖਣੀ (ਸਪੁੱਤਰੀ ਸ੍ਰੀ ਜਲਖੜ ਜੀ) ਨਾਲ ਹੋ ਗਈ। ਆਪ ਜੀ ਦੇ ਘਰ ਵਿੱਚ ਇੱਕ ਪੁੱਤਰ ਨੇ ਜਨਮ ਲਿਆ। ਜਿਸਦਾ ਵੇਰਵਾ ਨਹੀਂ ਮਿਲਦਾ। ਲਾਹੌਰ ਤੋਂ ਹੀ ਕਾਰੋਬਾਰ ਦੀ ਭਾਲ ਵਿੱਚ ਆਪ ਜੀ ਦਿੱਲੀ ਆਏ ਅਤੇ ਦਿੱਲੀ ਕੁਝ ਚਿਰ ਠਹਿਰਨ ਤੋਂ ਬਾਅਦ ਆਪ ਜੀ ਰੀਵਾ (ਰਾਜਸਥਾਨ) ਪੁੱਜ ਗਏ, ਜਿੱਥੇ ਆਪ ਨੂੰ ਸ਼ਾਹੀ ਮਹੱਲ ਵਿੱਚ ਰਾਜੇ ਦੇ ਸੇਵਾਦਾਰ ਵਜੋਂ ਨੌਕਰੀ ਮਿਲ ਗਈ। ਆਪ ਜੀ ਨੇ ਬੜੀ ਤਨਦੇਹੀ ਨਾਲ ਰਾਜੇ ਨੂੰ ਆਪਣਾ ਮਾਲਕ ਜਾਣ ਕੇ ਸੇਵਾ ਕੀਤੀ। ਆਪ ਆਪਣੀ ਡਿਊਟੀ ਵਿੱਚ ਭੋਰਾ ਜਿੰਨੀ ਵੀ ਕੁਤਾਹੀ ਨਹੀਂ ਕਰਦੇ ਸਨ।

ਇਸ ਸਮੇਂ ਤਕ ਜਿੱਥੇ ਆਪ ਸਰੀਰਕ ਪੱਖੋਂ ਭਰ ਜਵਾਨੀ ਵਿੱਚ ਗੁਜਰ ਰਹੇ ਸਨ, ਉਥੇ ਆਪ ਜੀ ਦੀ ਆਤਮਿਕ ਅਵਸਥਾ ਵੀ ਭਰ ਜੋਬਨ ਵਿੱਚ ਠਾਠਾਂ ਮਾਰਦੀ ਸੀ। ਰਾਜ ਦਰਬਾਰ ਦੀ ਡਿਊਟੀ ਨਿਭਾਉਣ ਉਪਰੰਤ ਸਾਰਾ ਸਮਾਂ ਪ੍ਰਭੂ ਭਗਤੀ ਕਰਕੇ ਸਫਲਾ ਕਰਦੇ ਸਨ। ਆਪ ਜੀ ਪਾਸੋਂ ਆਤਮਿਕ ਲਾਹਾ ਪ੍ਰਾਪਤ ਕਰਨ ਲਈ ਜਗਿਆਸੂ-ਜਨ ਅਕਸਰ ਆਪ ਜੀ ਪਾਸ ਤੁਰੇ ਹੀ ਰਹਿੰਦੇ ਸਨ। ਸਾਧੂ ਮਹਾਤਮਾਵਾਂ ਦੀ ਜਿੱਥੇ ਆਪ ਜੀ ਬੜੇ ਪਿਆਰ ਅਤੇ ਸਤਿਕਾਰ ਨਾਲ ਸੇਵਾ ਕਰਦੇ ਸਨ, ਉਥੇ

---

*੧.ਆਮ ਕਈ ਗ੍ਰੰਥਾਂ ਵਿੱਚ ਆਪ ਜੀ ਦਾ ਜਨਮ ਅਸਥਾਨ ਬਾਂਧਵਾਗੜ੍ਹ (ਰੀਵਾ) ਰਾਜਸਥਾਨ ਮੰਨਦੇ ਹਨ ਕਿਉਂਕਿ ਆਪ ਜੀ ਰੀਵਾ ਦੇ ਰਾਜੇ ਦੇ ਸ਼ਾਹੀ ਸੇਵਾਦਾਰ ਸਨ। ੨. ਆਪ ਜੀ ਦਾ 654ਵਾਂ ਜਨਮ ਉਤਸਵ ਬੜੀ ਧੂਮ-ਧਾਮ ਨਾਲ ਸਰਕਾਰੀ ਪੱਧਰ ਤੇ ਪੰਜਾਬ ਸਰਕਾਰ ਨੇ 6-12-1997 ਈ. ਨੂੰ ਅੰਮ੍ਰਿਤਸਰ ਦੇ ਨਗਰ ਸੋਹਲ ਠਠੀਆਂ ਵਿਖੇ ਹੀ ਉਨ੍ਹਾਂ ਦੇ ਜਨਮ ਅਸਥਾਨ ਜਿੱਥੇ ਬੜਾ ਸੁੰਦਰ ਗੁਰਦੁਆਰਾ ਅਤੇ ਸਰੋਵਰ ਭਗਤ ਜੀ ਦੀ ਯਾਦ ਵਿੱਚ ਸੁਸ਼ੋਭਤ ਹੈ, ਮਨਾਇਆ ਸੀ। ਕਈ ਥਾਈਂ ਆਪ ਜੀ ਦਾ ਜਨਮ 1334 ਈ. ਮੰਨਿਆ ਹੈ।*

ਆਤਮਿਕ ਲਾਹਾ ਪ੍ਰਾਪਤ ਕਰਨ ਲਈ ਪ੍ਰਭੂ ਭਗਤੀ ਅਤੇ ਪ੍ਰਭੂ ਗੋਸ਼ਟੀਆਂ ਕਰਕੇ ਮਹਾਂਪੁਰਖਾਂ ਨਾਲ ਆਤਮਿਕ ਗੁਣਾਂ ਦੀ ਸਾਂਝ ਕਰਦੇ ਸਨ।

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ, ਆਪ ਜੀ ਦੇ ਜੀਵਨ ਦੀ ਇੱਕ ਵਿਸ਼ੇਸ਼ ਗਾਥਾ ਲਿਖ ਕੇ **'ਪਰਗਟੁ ਕਰੈ ਭਗਤਿ ਵਡਿਆਈ'** ਦਾ ਸੰਕੇਤ ਦਿੱਤਾ ਹੈ। ਇਸ ਗਾਥਾ ਨੂੰ ਵਾਚਣ ਉਪਰੰਤ ਆਪ ਦੀ ਆਤਮਿਕ ਅਵਸਥਾ ਦਾ ਪਤਾ ਚੱਲ ਜਾਂਦਾ ਹੈ ਅਤੇ ਨਾਲ ਹੀ ਪ੍ਰਭੂ ਬਿਰਦ ਦੀ ਸੋਝੀ ਪੈਂਦੀ ਹੈ ਕਿ ਕਿਵੇਂ ਪ੍ਰਮੇਸ਼ਰ ਆਪਣੇ ਪਿਆਰਿਆਂ ਦੇ ਕੰਮ ਕਾਰਾਂ ਵਿੱਚ ਕੋਈ ਵਿਘਨ ਨਹੀਂ ਪੈਣ ਦਿੰਦਾ। ਜਿਵੇਂ ਸਤਿਗੁਰ ਅਰਜਨ ਦੇਵ ਜੀ ਨੇ ਫਰਮਾਨ ਕੀਤਾ ਹੈ-

**ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥**

*ਸੂਹੀ ਮਹਲਾ ੫, ਪੰਨਾ ੭੮੩*

ਤਥਾ:-

**ਅਪੁਨੇ ਸੇਵਕ ਕੀ ਆਪੇ ਰਾਖੈ ਆਪੇ ਨਾਮੁ ਜਪਾਵੈ ॥**
**ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ॥**

*ਆਸਾ ਮਹਲਾ ੫, ਪੰਨਾ ੪੦੩*

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਭਗਤ ਕਬੀਰ ਜੀ ਦਾ ਨਾਮ ਜਪਣ ਸਦਕਾ, ਸਾਰੇ ਸੰਸਾਰ ਵਿੱਚ ਵਡਿਆਈ ਫੈਲ ਗਈ। ਬਾਬਾ ਕਬੀਰ ਜੀ ਦੀ ਵਡਿਆਈ ਦਾ ਪ੍ਰਤਾਪ ਸੁਣ ਕੇ ਸੈਣ ਜੀ ਨੇ ਵੀ ਰਾਮਾਨੰਦ ਜੀ ਪਾਸੋਂ ਗੁਰੂ ਦੀਖਿਆ ਪ੍ਰਾਪਤ ਕਰ ਲਈ। ਸੈਣ ਜੀ ਰਾਤ ਸਮੇਂ ਪ੍ਰਭੂ ਭਗਤੀ ਕਰਦੇ ਸਨ ਅਤੇ ਦਿਨੇ ਸੁਵਖਤੇ ਹੀ ਸ਼ਾਹੀ ਮਹੱਲਾਂ ਵਿੱਚ ਰਾਜੇ ਦੀ ਸੇਵਾ (ਮੁੱਠੀ-ਚਾਪੀ) ਕਰਨ ਵਾਸਤੇ ਪੁੱਜ ਜਾਂਦੇ ਸਨ। ਇਕ ਦਿਨ ਆਪ ਜੀ ਦੇ ਘਰ ਵਿੱਚ ਮਹਾਤਮਾਂ-ਜਨ ਮੰਡਲੀ ਸਮੇਤ ਆ ਗਏ । ਆਪ ਜੀ ਨੇ ਬੜੇ ਪਿਆਰ ਨਾਲ ਉਹਨਾਂ ਦੀ ਆਉ ਭਗਤ ਕੀਤੀ ਅਤੇ ਲੰਗਰ ਪ੍ਰਸਾਦ ਛਕਾਇਆ। ਸਾਧੂ ਮਹਾਪੁਰਖਾਂ ਨੇ ਸਾਰੀ ਰਾਤ ਪ੍ਰਭੂ ਪ੍ਰਮੇਸ਼ਰ ਦਾ ਜਸ, ਕਥਾ-ਕੀਰਤਨ ਦੁਆਰਾ ਕੀਤਾ। ਨਾਮ ਰਸ ਵਿੱਚ ਮਸਤ ਸਾਰੀ ਸੰਤ ਮੰਡਲੀ ਨੇ ਲਗਾਤਾਰ ਨਾਮ ਸਿਮਰਨ ਅਤੇ ਕੀਰਤਨ-ਪ੍ਰਵਾਹ ਸਾਰੀ ਰਾਤ ਚਲਾਇਆ।

ਸੈਣ ਜੀ, ਮਹਾਂਪੁਰਖਾਂ ਦੀ ਸੰਗਤ ਅਤੇ ਉਨ੍ਹਾਂ ਦੀ ਸੇਵਾ ਛੱਡ ਨਾ ਸਕੇ। ਆਪ ਜੀ ਮਹਾਂਪੁਰਖਾਂ ਦੀ ਸੰਗਤ ਅਤੇ ਪ੍ਰਭੂ ਭਗਤੀ ਵਿੱਚ ਇੰਨੇ ਲੀਨ ਹੋ ਗਏ ਕਿ ਰਾਜੇ

ਦੀ ਸੇਵਾ ਕਰਨ ਦਾ ਚੇਤਾ ਹੀ ਭੁੱਲ ਗਿਆ। ਉਧਰ ਭਗਤ ਵੱਛਲ ਪ੍ਰਮੇਸ਼ਰ ਜੀ ਨੇ ਸੈਣ ਦਾ ਰੂਪ ਧਾਰਨ ਕਰਕੇ ਰਾਜੇ ਦੀ ਇੰਨੀ ਸੇਵਾ ਕੀਤੀ ਕਿ ਰਾਜਾ ਭਗਵਾਨ ਰੂਪੀ ਸੈਣ ਤੋਂ ਬਹੁਤ ਪ੍ਰਭਾਵਤ ਹੋਇਆ।

ਉਧਰ ਦਿਨ ਚੜ੍ਹੇ ਸੈਣ ਜੀ ਨੇ ਸੰਤ-ਜਨਾਂ ਨੂੰ ਲੰਗਰ ਪ੍ਰਸਾਦ ਛਕਾ ਕੇ ਵਿਦਾਇਗੀ ਦਿੱਤੀ। ਮਹਾਂਪੁਰਖਾਂ ਨੂੰ ਵਿਦਾਇਗੀ ਦੇਣ ਉਪਰੰਤ ਆਪ ਨੂੰ ਰਾਜੇ ਦੀ ਸੇਵਾ ਵਿੱਚ ਨਾਗਾ ਪੈ ਜਾਣ ਦਾ ਖਿਆਲ ਆਇਆ। ਮਨ ਵਿੱਚ ਵੀਚਾਰ ਕੀਤਾ ਕਿ ਅੱਜ ਮੈਂ ਰਾਜੇ ਦੀ ਸੇਵਾ ਕਰਨ ਵਿੱਚ ਕੁਤਾਹੀ ਕੀਤੀ ਹੈ, ਮਤਾਂ ਰਾਜਾ ਮੈਨੂੰ ਦੰਡ ਦੇਵੇ। ਸ਼ਰਮਾਉਂਦੇ-ਸ਼ਰਮਾਉਂਦੇ ਸੈਣ ਜੀ, ਰਾਜਾ ਜੀ ਪਾਸੋਂ ਮਾਫ਼ੀ ਮੰਗਣ ਲਈ ਰਾਜ-ਦਰਬਾਰ ਵਿੱਚ ਪੁੱਜੇ।

ਰਾਜ ਸਿੰਘਾਸਣ ਤੇ ਬੈਠੇ ਰਾਜੇ ਨੇ ਜਦੋਂ ਸੈਣ ਜੀ ਨੂੰ ਆਪਣੇ ਵੱਲ ਹੱਥ ਜੋੜੀ ਆਉਂਦਾ ਡਿੱਠਾ ਤਾਂ ਰਾਜੇ ਨੇ ਸਿੰਘਾਸਣ ਤੋਂ ਉੱਠ ਕੇ ਆਪਣੀ ਸ਼ਾਹੀ ਪੁਸ਼ਾਕ ਸੈਣ ਜੀ ਦੇ ਗਲ ਪਾ ਦਿੱਤੀ ਅਤੇ ਕਿਹਾ, ਸੈਣ ! ਤੂੰ ਮੈਨੂੰ ਸੇਵਾ ਕਰਕੇ ਆਪਣੇ ਵੱਸ ਵਿੱਚ ਕਰ ਲਿਆ ਹੈ। ਇਹ ਸ਼ਾਹੀ ਪੁਸ਼ਾਕ ਮੈਂ ਖੁਸ਼ੀ ਨਾਲ ਤੇਰੇ ਗਲ ਪਾਉਂਦਾ ਹਾਂ।

ਸੈਣ ਜੀ, ਰਾਜੇ ਵਲੋਂ ਇੰਨਾ ਮਾਣ-ਸਤਿਕਾਰ ਮਿਲਣ ਉਪਰੰਤ ਪਿਆਰ ਵਿੱਚ ਭਾਵੁਕ ਹੋ ਗਏ ਅਤੇ ਰਾਜੇ ਨੂੰ ਸੰਬੋਧਨ ਕਰਕੇ ਕਹਿਣ ਲੱਗੇ, ਰਾਜਨ ! ਮੈਂ ਤਾਂ ਅੱਜ ਤੁਹਾਡੀ ਸੇਵਾ ਵਿੱਚ ਹਾਜ਼ਰ ਨਹੀਂ ਹੋ ਸਕਿਆ, ਕਿਉਂਕਿ ਮੇਰੇ ਘਰ ਵਿੱਚ ਸਾਧੂ ਮਹਾਤਮਾਂ ਦੀ ਮੰਡਲੀ ਆਈ ਹੋਈ ਸੀ। ਮੈਂ ਸਾਰੀ ਰਾਤ ਅਤੇ ਅੱਧਾ ਦਿੱਨ ਉਹਨਾਂ ਦੀ ਸੇਵਾ ਵਿੱਚ ਬਿਤਾ ਦਿੱਤਾ ਹੈ, ਤੁਹਾਡੀ ਸੇਵਾ ਕਰਨ ਦਾ ਮੈਨੂੰ ਚੇਤਾ ਹੀ ਭੁੱਲ ਗਿਆ। ਮੈਂ ਤਾਂ ਤੁਹਾਡੇ ਪਾਸੋਂ ਗੈਰਹਾਜ਼ਰੀ ਦੀ ਖਿਮਾਂ ਮੰਗਣ ਆਇਆ ਹਾਂ।

ਸੈਣ ਜੀ ਦੇ ਬਚਨ ਸੁਣ ਕੇ ਰਾਜਾ ਜੀ ਨੇ ਫਿਰ ਕਿਹਾ, ਸੈਣ ਜੀ ! ਹੁਣੇ ਤਾਂ ਤੁਸੀਂ ਮੇਰੀ ਸੇਵਾ ਕਰਕੇ ਮੈਨੂੰ ਅਨੰਦ ਅਤੇ ਪ੍ਰਸੰਨ ਕਰਕੇ ਗਏ ਹੋ। ਆਪ ਨੇ ਇੰਨੇ ਪਿਆਰ ਨਾਲ ਮੇਰੀ ਸੇਵਾ ਕੀਤੀ ਕਿ ਮੇਰੇ ਸਾਰੇ ਦੁੱਖ ਤਕਲੀਫ ਦੂਰ ਹੋ ਗਏ ਹਨ। ਸੈਣ ਜੀ ਨੇ ਰਾਜੇ ਦੇ ਇਹ ਬਚਨ ਸੁਣ ਕੇ ਰਾਜੇ ਨੂੰ ਕਿਹਾ, ਹੇ ਰਾਜਨ ! ਤੂੰ ਵਡਭਾਗੀ ਹੈਂ, ਜਿਸਦੀ ਭਗਵਾਨ ਜੀ, ਮੇਰਾ ਰੂਪ ਧਾਰਨ ਕਰਕੇ ਸੇਵਾ ਕਰ ਗਏ। ਹੇ ਰਾਜਨ ! ਜਿਸ ਪ੍ਰਭੂ ਦੇ ਦਰਸ਼ਨਾਂ ਅਤੇ ਚਰਨ ਛੋਹ ਨੂੰ ਦੇਵਤੇ ਵੀ ਤਰਸਦੇ ਹਨ, ਉਸ ਪ੍ਰਭੂ ਨੇ ਤੁਹਾਡੀ ਸੇਵਾ ਕੀਤੀ, ਤੁਸੀਂ ਧੰਨ ਹੋ ਗਏ ਹੋ। ਰਾਜਾ, ਸੈਣ ਜੀ ਦੇ ਚਰਨਾਂ ਨੂੰ ਛੋਹ ਰਿਹਾ ਸੀ ਤੇ ਕਹਿ ਰਿਹਾ ਸੀ, ਸੈਣ ਜੀ ! ਜੇ ਇਹ ਗੱਲ ਠੀਕ ਹੈ ਤਾਂ ਇਹ ਸਭ ਕੁਝ

ਤੁਹਾਡੀ ਪ੍ਰੇਮਾ-ਭਗਤੀ ਕਾਰਨ ਹੀ ਹੋਇਆ ਹੈ। ਅੱਜ ਤੋਂ ਤੁਸੀਂ ਮੇਰੇ ਨੌਕਰ ਨਹੀਂ, ਮਾਲਕ ਹੋ। ਮੈਂ ਆਪ ਜੀ ਨੂੰ ਆਪਣਾ ਗੁਰੂ ਮੰਨਦਾ ਹਾਂ। ਇਸ ਤਰ੍ਹਾਂ ਪ੍ਰਭੂ ਜੀ ਨੇ ਆਪਣੇ ਪਿਆਰੇ ਭਗਤ ਸੈਣ ਜੀ ਦੀ ਵਡਿਆਈ ਨੂੰ ਸੰਸਾਰ ਵਿੱਚ ਉਜਾਗਰ ਕੀਤਾ। ਅੱਜ ਤੱਕ ਵੀ ਰਾਜੇ ਦੀ ਅੰਸ਼-ਵੰਸ਼, ਸੈਣ ਜੀ ਦੀ ਸੰਤਾਨ ਨੂੰ ਆਪਣਾ ਗੁਰੂ ਮੰਨਦੇ ਹਨ। ਭਾਈ ਗੁਰਦਾਸ ਜੀ ਦੀ ਵਾਰ ਨੂੰ ਮੂਲ ਰੂਪ ਵਿੱਚ ਵਾਚੀਏ ਆਪ ਫੁਰਮਾਉਂਦੇ ਹਨ-

**ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖ ਹੋਯਾ ਸੈਣੁ ਨਾਈ ॥**
**ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ ॥**
**ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ ॥**
**ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ ॥**
**ਸੈਣ ਰੂਪਿ ਹਰਿ ਜਾਇਕੈ ਆਯਾ ਰਾਣੈ ਨੋ ਰੀਝਾਈ ॥**
**ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ ॥**
**ਰਾਣੈ ਦੂਰਹੁੰ ਸਦਿਕੈ ਗਲਹੁੰ ਕਵਾਇ ਖੋਲਿ੍ ਪੈਨ੍ਹਾਈ ॥**
**ਵਸਿ ਕੀਤਾ ਹਉ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ ॥**
**ਪਰਗਟੁ ਕਰੈ ਭਗਤਿ ਵਡਿਆਈ ॥੧੬॥** *ਵਾਰ ੧੦, ਪਉੜੀ ੧੬*

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੈਣ ਜੀ ਪ੍ਰਥਾਇ ਆਸਾ ਰਾਗ ਵਿੱਚ ਫੁਰਮਾਨ ਕੀਤਾ ਹੈ, ਕਿ ਲੋਕਾਂ ਦੀਆਂ ਬੁੱਤੀਆਂ ਕਰਨ ਵਾਲਾ ਸੈਣ, ਜਿਸਦੇ ਹਿਰਦੇ ਵਿੱਚ ਪ੍ਰਮੇਸ਼ਰ ਦਾ ਨਾਮ ਟਿਕ ਗਿਆ। ਨਾਮ ਦੀ ਬਰਕਤ ਨਾਲ ਜਿੱਥੇ ਸੰਸਾਰ ਵਿੱਚ ਪ੍ਰਸਿੱਧ ਹੋ ਗਿਆ ਉਥੇ ਸੈਣ ਜੀ ਭਗਤਾਂ ਦੇ ਮੁਰਾਤਬੇ ਨੂੰ ਪ੍ਰਾਪਤ ਕਰ ਗਏ:-

**ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥**

*ਆਸਾ ਮਹਲਾ ੫ ਪੰਨਾ ੪੮੭*

ਭਗਤ ਸੈਣ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਇਕੋ ਇੱਕ ਸ਼ਬਦ ਅੰਕਿਤ ਹੈ, ਜਿਸ ਤੋਂ ਉਹਨਾਂ ਦੇ ਪ੍ਰਭੂ ਭਗਤੀ, ਪ੍ਰਭੂ ਨਾਮ ਉੱਤੇ ਅਟੱਲ ਵਿਸ਼ਵਾਸ਼ ਦਾ ਪ੍ਰਗਟਾਵਾ ਹੁੰਦਾ ਹੈ। ਆਪ ਜੀ ਧਨਾਸਰੀ ਰਾਗ ਵਿੱਚ ਫੁਰਮਾਨ ਕਰਦੇ ਹਨ ਕਿ ਹੇ

ਮਾਲਕ! ਕੋਈ ਘਿਉ ਦੇ ਦੀਵੇ ਬਾਲ ਕੇ ਤੁਹਾਡੀ ਆਰਤੀ ਕਰਦਾ ਹੈ, ਪਰ ਹੇ ਮਾਇਆ ਦੇ ਪਤੀ ਪ੍ਰਮੇਸ਼ਰ ਜੀਉ! ਮੈਂ ਧੂਪ ਅਤੇ ਘਿਉ ਦੇ ਦੀਵੇ ਬਾਲ ਕੇ ਆਰਤੀ ਕਰਨ ਦੀ ਥਾਂ ਸਮੱਗਰ ਰੂਪ ਵਿੱਚ ਤੁਹਾਥੋਂ ਕੁਰਬਾਨ ਜਾਂਦਾ ਹਾਂ। ਹੇ ਮੰਗਲ ਰੂਪ ਹਰੀ! ਹੇ ਖੁਸ਼ੀਆਂ ਖੇੜੇ ਪ੍ਰਦਾਨ ਕਰਨ ਵਾਲੇ ਪ੍ਰਭੂ, ਤੇਰੇ ਨਾਮ ਸਿਮਰਨ ਦਾ ਮੇਰੇ ਅੰਦਰ ਜੋ ਸਦੀਵੀ ਅਨੰਦ ਮੰਗਲ ਹੋ ਰਿਹਾ ਹੈ, ਇਹ ਤੇਰੀ ਹੀ ਆਰਤੀ ਹੋ ਰਹੀ ਹੈ। ਹੇ ਮਾਇਆ ਦੇ ਪਤੀ ਪ੍ਰਭੂ ਜੀ! ਮੇਰੇ ਵਾਸਤੇ ਤਾਂ ਤੁਸੀਂ ਹੀ ਸੁਹਣੇ ਪ੍ਰਕਾਸ਼ ਕਰਨ ਵਾਲੇ ਦੀਵੇ ਹੋ ਅਤੇ ਪਵਿੱਤਰ ਵੱਟੀ ਹੋ। ਜਿਹੜਾ ਮਨੁੱਖ ਪਰਮ ਅਨੰਦ ਦੇਣ ਵਾਲੀ ਪ੍ਰਭੂ ਭਗਤੀ ਕਰਦਾ ਹੈ, ਉਸਨੂੰ ਪੂਰਨ ਅਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ। ਸੈਣ ਜੀ ਫੁਰਮਾਨ ਕਰਦੇ ਹਨ, ਹੇ ਮੇਰੇ ਮਨ! ਉਸ ਪਰਮ ਅਨੰਦ ਪ੍ਰਮਾਤਮਾਂ ਦਾ ਸਿਮਰਨ ਕਰ। ਜੋ ਸੁਹਣੇ ਸਰੂਪ ਵਾਲਾ ਹੈ, ਜੋ ਸੰਸਾਰ ਦੇ ਭੈਅ ਤੋਂ ਨਿਜਾਤ ਦੁਆਉਣ ਵਾਲਾ ਹੈ, ਜਿਹੜਾ ਸਾਰੀ ਸ੍ਰਿਸ਼ਟੀ ਦੀ ਸਾਰ ਸੰਭਾਲ ਕਰਦਾ ਹੈ :-

**ਧਨਾਸਰੀ ਸ੍ਰੀ ਸੈਣ ਜੀ ॥**

**ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾ ਪਤੀ ।।੧ ॥**
**ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧ ॥ ਰਹਾਉ ॥**
**ਊਤਮੁ ਦੀਅਰਾ ਨਿਰਮਲ ਬਾਤੀ ॥ ਤੁੰਹੀ ਨਿਰੰਜਨੁ ਕਮਲਾ ਪਾਤੀ ॥੨ ॥**
**ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥੩ ॥**
**ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਨੁ ਭਣੈ ਭਜੁ ਪਰਮਾਨੰਦੇ ॥੪ ॥੨ ॥**

*ਪੰਨਾ ੬੯੫*

ਆਪ ਜੀ ਦੇ ਪ੍ਰੇਮਾ ਭਗਤੀ, ਦ੍ਰਿੜ੍ਹਤਾ ਅਤੇ ਪ੍ਰਭੂ ਵਿਸ਼ਵਾਸ਼ ਤੋਂ ਪ੍ਰਸੰਨ ਹੋ ਕੇ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਦੀ ਬਾਣੀ ਦਾ ਸਿਰਲੇਖ 'ਸ੍ਰੀ ਸੈਣ' ਕਰਕੇ ਲਿਖਿਆ ਹੈ।

ਆਪ ਜੀ ਨੇ ਸੰਸਾਰ ਦੀਆਂ ਬੁੱਤੀਆਂ ਕਰਨੀਆਂ ਤਿਆਗ ਦਿੱਤੀਆਂ ਅਤੇ ਸੱਚੇ ਮਾਲਕ ਦੀ ਚਾਕਰੀ ਕਰਨੀ ਅਰੰਭ ਕਰ ਦਿੱਤੀ, ਜਿਸ ਮਾਲਕ ਪ੍ਰਭੂ ਨੇ ਆਪ ਦਾ ਪ੍ਰਤੱਖ ਰੂਪ ਧਾਰਕੇ ਆਪ ਦੀ ਥਾਂ ਰਾਜੇ ਦੀ ਚਾਕਰੀ ਕੀਤੀ ਸੀ। ਆਪ ਜੀ ਨੇ ਪ੍ਰਭੂ ਭਗਤੀ ਦਾ ਥਾਵਾਂ-ਥਾਵਾਂ ਤੇ ਵਿਚਰ ਕੇ ਪ੍ਰਚਾਰ ਕੀਤਾ ਅਤੇ ਭੁੱਲੀ-ਭਟਕੀ ਲੋਕਾਈ ਨੂੰ ਪ੍ਰੇਮਾ-ਭਗਤੀ ਦਾ ਮਾਰਗ ਦਰਸ਼ਨਾਇਆ। ਆਪ ਨੇ ਫੋਕਟ ਭਰਮਾਂ, ਵਹਿਮਾਂ,

ਕਰਮ-ਕਾਂਡਾਂ ਦਾ ਤਿਆਗ ਕਰਕੇ ਇਕ ਅਕਾਲ ਪੁਰਖ ਦਾ ਸਿਮਰਨ ਕਰਨ ਵਾਸਤੇ ਪ੍ਰੇਰਨਾ ਦਿੱਤੀ।

50 ਸਾਲ ਦੀ ਉਮਰ ਤੱਕ ਆਪ ਜੀ **"ਆਪਿ ਜਪੈ ਅਵਰਹ ਨਾਮੁ ਜਪਾਵੈ"** ਦੀ ਕਾਰ ਕਰਕੇ 1440 ਈ. ਵਿੱਚ ਪੰਜ ਭੂਤਕ ਸਰੀਰ ਦਾ ਤਿਆਗ ਕਰਕੇ ਬੇਗਮਪੁਰੇ ਦੇ ਵਾਸੀ ਬਣ ਗਏ:-

**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥**

*ਰਾਗ ਮਾਰੂ ਬਾਣੀ, ਰਵਿਦਾਸ ਜੀਉ ਕੀ ਪੰਨਾ ੧੧੦੬*

❑❑❑

# ਭਾਈ ਮਰਦਾਨਾ ਜੀ

ਜਦੋਂ ਆਪਾਂ ਇਤਿਹਾਸ ਦੇ ਪੰਨਿਆਂ ਨੂੰ ਫਰੋਲਦੇ ਹਾਂ ਤਾਂ ਭਾਈ ਮਰਦਾਨਾ ਜੀ ਦੇ ਕੱਦ ਦਾ ਹੋਰ ਕੋਈ ਸਿੱਦਕੀ, ਤਿਆਗੀ, ਹਰ ਔਕੜ ਨੂੰ ਖਿੜੇ ਮੱਥੇ ਝੱਲਣ ਵਾਲਾ, ਬਚਨ ਦਾ ਸੂਰਮਾ, ਬੀਤਰਾਗ ਸੇਵਕ, ਇਤਿਹਾਸ ਦੀ ਕੁੱਖ ਵਿਚੋਂ ਪ੍ਰਾਪਤ ਨਹੀਂ ਹੁੰਦਾ। ਭਾਈ ਮਰਦਾਨਾ ਜੀ ਹੀ ਇਕ ਐਸੇ ਭਾਗਸ਼ੀਲ ਮਰਦ ਸਨ ਜਿਨ੍ਹਾਂ ਨੂੰ ਜੋਤ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਖਰੀ ਸਵਾਸਾਂ ਤੱਕ ਸੰਗਤ ਕਰਨ ਦਾ, ਹੁਕਮ ਮੰਨਣ ਦਾ ਅਤੇ ਪ੍ਰਛਾਵੇਂ ਵਾਂਗ ਨਾਲ ਨਿਭਣ ਦਾ ਸੁਭਾਗ ਪ੍ਰਾਪਤ ਹੋਇਆ। ਅਜੇ ਪ੍ਰਛਾਵਾਂ ਵੀ ਅੰਧੇਰੇ ਵਿੱਚ ਸਾਥ ਛੱਡ ਜਾਂਦਾ ਹੈ ਪਰ ਭਾਈ ਮਰਦਾਨਾ ਜੀ ਨੇ ਜਗਤ ਜਲੰਦੇ ਨੂੰ ਸ਼ਾਂਤੀ ਦੇਣ ਵਾਲੇ ਦਾਤਾਰ ਸਤਿਗੁਰੂ ਨਾਨਕ ਪਾਤਸ਼ਾਹ ਜੀ ਦਾ ਹਰ ਔਖ-ਸੌਖ ਵਿੱਚ, ਗਰਮੀ-ਸਰਦੀ, ਮੀਂਹ-ਹਨੇਰੀ ਵਿੱਚ, ਮੈਦਾਨਾਂ, ਜੰਗਲਾਂ, ਪਹਾੜਾਂ, ਉੱਦਿਆਨ ਬੀਆਬਾਨਾਂ ਵਿੱਚ ਭਰਮਣ ਕਰਕੇ ਠੱਗਾਂ, ਚੋਰਾਂ, ਮਾਣਸ ਖਾਣਿਆਂ ਨੂੰ ਸਹੀ ਰਸਤਾ ਦਰਸਾਉਣ ਲਈ ਨਿਧੱੜਕ ਹੋ ਕੇ ਗੁਰੂ ਨਾਨਕ ਪਾਤਸ਼ਾਹ ਜੀ ਦਾ ਸਾਥ ਦਿੱਤਾ। ਮੰਤਰੀ, ਜੰਤਰੀ, ਹੱਠੀਆਂ, ਤੱਪੀਆਂ ਦੇ ਵਰ ਸਰਾਪਾਂ ਦੇ ਵਾਰ ਝੱਲੇ, ਰਾਜਿਆਂ, ਨਵਾਬਾਂ ਦੇ ਕਹਿਰ ਝੱਲੇ, ਧਰਮ ਦੇ ਕੱਟੜ ਪੰਥੀਆਂ ਅਤੇ ਜਾਤ ਅਭਿਮਾਨੀਆਂ ਦੀਆਂ ਫਿਟਕਾਰਾਂ ਸਹਾਰੀਆਂ। ਪਰਿਵਾਰ ਦਾ ਮੋਹ ਪਿਆਰ ਤਿਆਗ ਕੇ, ਦਿਨ ਕਿਤੇ, ਰਾਤ ਕਿਤੇ, ਬਿਨ-ਬਿਸਤਰ ਨੀਲੇ ਅਸਮਾਨ ਦੀਆਂ ਛੱਤਾਂ ਹੇਠ ਸਮਾਂ ਗੁਜ਼ਾਰਿਆ। ਸਾਰੀ ਉਮਰ ਪੈਦਲ ਤੁਰ-ਤੁਰ ਕੇ ਭੁੱਖ, ਤ੍ਰੇਹ ਸਹਾਰ ਕੇ, ਜਗਤ ਜਲੰਦੇ ਨੂੰ ਸ਼ਾਂਤੀ ਪ੍ਰਦਾਨ ਕਰਨ ਦੇ ਭਾਈਵਾਲ ਬਣੇ। ਭਾਈ ਮਰਦਾਨਾ ਜੀ ਨੂੰ ਸਾਰੀ ਆਯੂ ਧੁਰ ਕੀ ਬਾਣੀ ਆਪ ਸਰਵਣ ਕਰਨ ਅਤੇ ਸਰਵਣ ਕਰਾਉਣ ਦਾ ਸੁਭਾਗ ਪ੍ਰਾਪਤ ਹੋਇਆ।

ਭਾਈ ਮਰਦਾਨਾ ਜੀ ਰਾਗ ਵਿਦਿਆ ਵਿਚ ਖੁਦ ਆਪ ਹੀ ਪ੍ਰਬੀਨ ਨਹੀਂ ਸਨ, ਸਗੋਂ ਰਾਗ ਵਿਦਿਆ ਦੇ ਪੂਰਨ ਉਸਤਾਦ ਸਨ। ਜਗਤ ਪ੍ਰਸਿੱਧ ਗਾਇਕ ਤਾਨ ਸੈਨ ਦੇ ਗੁਰੂ ਹਰਦਾਸ ਜੀ, ਭਾਈ ਮਰਦਾਨਾ ਜੀ ਦੇ ਸ਼ਗਿਰਦ ਸਨ। ਆਪ ਜੀ ਦੀ ਪ੍ਰਸਿੱਧ ਰਬਾਬੀ ਕਲਾ ਪ੍ਰਥਾਇ ਭਾਈ ਗੁਰਦਾਸ ਜੀ ਨੇ ਵੀ ਆਪਣੀ ਬਾਣੀ ਵਿੱਚ ਸੰਕੇਤ ਦਿੱਤਾ ਹੈ;

**ਇਕ ਬਾਬਾ ਅਕਾਲ ਰੂਪੁ ਦੂਜਾ ਰਬਾਬੀ ਮਰਦਾਨਾ।**

*ਵਾਰ ੧, ਪਉੜੀ ੩੫*

ਤਥਾ-

**ਭਲਾ ਰਬਾਬ ਬਜਾਇੰਦਾ ਮਜਲਸ ਮਰਦਾਨਾ ਮੀਰਾਸੀ॥**

*ਵਾਰ ੧੧, ਪਉੜੀ ੧੩*

ਜਦੋਂ ਵੀ ਗੁਰੂ ਨਾਨਕ ਪਾਤਸ਼ਾਹ ਜੀ ਨੇ ਜਗਤ ਉਧਾਰ ਲਈ ਬਾਣੀ ਉਪਦੇਸ਼ ਉਚਾਰਨ ਕਰਨਾ ਹੁੰਦਾ, ਆਪ ਜੀ ਮਰਦਾਨੇ ਨੂੰ ਸੰਬੋਧਨ ਕਰਕੇ ਕਹਿੰਦੇ, "ਮਰਦਾਨਿਆ ਰਬਾਬ ਛੇੜ ਬਾਣੀ ਆਈ ਆ।" ਜਦੋਂ ਵੀ ਧੰਨ ਗੁਰੂ ਨਾਨਕ ਸਾਹਿਬ ਆਪਣੀ ਮੌਜ ਵਿਚ ਜੁੜੇ ਹੁੰਦੇ ਤਦ ਵੀ ਮਰਦਾਨੇ ਨੂੰ ਸੰਬੋਧਨ ਕਰਕੇ ਕਹਿੰਦੇ ਮਰਦਾਨਿਆ, "ਰਬਾਬ ਛੇੜ, ਕਾਈ ਸਿਫਤ ਖੁਦਾਇ ਦੇ ਦੀਦਾਰ ਦੀ ਕਰੀਏ।" ਮਰਦਾਨਾ ਰਬਾਬ ਵਜਾਉਂਦਾ, ਸਤਿਗੁਰੂ ਨਾਨਕ ਪਾਤਸ਼ਾਹ ਆਪਣੇ ਮੁਖਾਰਬਿੰਦ ਵਿਚੋਂ ਪ੍ਰਭੂ ਕੀਰਤੀ, ਰੱਬੀ ਬਾਣੀ ਦੁਆਰਾ ਕਰਦੇ, ਐਸੇ ਸੁਭਾਗੇ ਸਮੇਂ ਜਿਹਦੇ-ਜਿਹਦੇ ਕੰਨੀਂ ਵੀ ਕੀਰਤਨ ਦੀਆਂ ਧੁਨਾਂ ਪੈਂਦੀਆਂ, ਪੱਥਰ ਦਿਲ ਵੀ ਪ੍ਰਭੂ ਪਿਆਰ ਵਿੱਚ ਭਿੱਜ ਕੇ ਦ੍ਰਵ ਜਾਂਦਾ, ਪਸ਼ੂ ਪੰਛੀ ਵੀ ਆਪਾ ਭੁੱਲ ਕੇ ਆਪਣਾ ਸੁਭਾਅ ਤਿਆਗ ਦਿੰਦੇ।

ਐਸੇ ਮਹਾਨ ਪੁਰਸ਼ ਮਰਦਾਂ ਦੇ ਮਰਦ ਭਾਈ ਮਰਦਾਨਾ ਜੀ ਦਾ ਜਨਮ ਰਾਏ ਭੋਇ ਦੀ ਤਲਵੰਡੀ ਜ਼ਿਲ੍ਹਾ ਸ਼ੇਖੂਪੁਰਾ (ਪਾਕਿਸਤਾਨ) ਵਿੱਚ ਮਾਤਾ ਲੱਖੋ ਦੀ ਕੁਖੋਂ ਭਾਈ ਬਦਰੇ ਜੀ ਦੇ ਗ੍ਰਿਹਿ 1459 ਈ. ਦੇ ਸੁਭਾਗੇ ਦਿਹਾੜੇ ਹੋਇਆ। ਆਪ ਦੇ ਮਾਤਾ ਪਿਤਾ ਨੇ ਆਪ ਦਾ ਨਾਂ ਦਾਨਾ ਰੱਖਿਆ। ਮਰਦਾਨਾ ਜੀ ਦੇ ਜਨਮ ਲੈਣ ਤੋਂ ਦਸ ਸਾਲ ਬਾਅਦ, ਇਸੇ ਸੁਭਾਗੇ ਨਗਰ ਵਿੱਚ ਨਿਰੰਜਨੀ ਜੋਤ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਨ ਕੀਤਾ।

ਦਾਨਾ ਜੀ ਦਾ ਪਰਿਵਾਰਕ ਵਿਰਸਾ ਰਬਾਬੀ ਹੋਣ ਕਰਕੇ, ਆਪ ਜੀ ਬਚਪਨ ਵਿੱਚ ਹੀ ਰਾਗ ਵਿੱਦਿਆ ਵਿੱਚ ਨਿਪੁੰਨਤਾ ਪ੍ਰਾਪਤ ਕਰ ਗਏ ਅਤੇ ਵੱਡੀਆਂ-ਵੱਡੀਆਂ ਮਜਲਿਸਾਂ ਵਿਚ ਨਾਮਵਰ ਰਬਾਬੀਆਂ ਵਿਚੋਂ ਜਾਣੇ ਗਏ। ਇਤਿਹਾਸ ਵਿੱਚ ਆਉਂਦਾ ਹੈ ਕਿ ਇੱਕ ਦਿੱਨ ਸ੍ਰੀ ਗੁਰੂ ਨਾਨਕ ਦੇਵ ਜੀ ਪਿੰਡ ਤੋਂ ਬਾਹਰ ਇੱਕ ਬ੍ਰਿਛ ਦੀ ਛਾਂ ਹੇਠ ਅਰਾਮ ਕਰ ਰਹੇ ਸਨ। ਆਪ ਜੀ ਦੇ ਕੰਨੀਂ ਰਬਾਬ ਦੀ ਬੜੀ ਰਸੀਲੀ ਸੁਰ ਪਈ। ਆਪ ਜੀ ਉਠੇ ਅਤੇ ਜਿਥੋਂ ਰਬਾਬ ਦੇ ਵੱਜਣ ਦੀ ਅਵਾਜ਼ ਆ ਰਹੀ ਸੀ, ਸਿੱਧੇ ਉਥੇ ਪੁੱਜੇ। ਕੀ ਵੇਖਿਆ ਕਿ ਇੱਕ ਚੜ੍ਹਦੀ ਜਵਾਨੀ ਵਾਲਾ ਨੌਜਵਾਨ ਬੜੀ ਮਸਤੀ ਵਿੱਚ ਝੂਮ-ਝੂਮ ਕੇ ਰਬਾਬ ਵਜਾ ਤੇ ਗਾ ਰਿਹਾ ਹੈ। ਰਬਾਬ ਵਜਾਉਣ ਵਾਲੇ ਨੌਜਵਾਨ ਨੂੰ ਸਾਹਿਬਾਂ ਪੁੱਛਿਆ, ਭਾਈ! ਤੇਰਾ ਨਾਂ ਕਿਆ ਹੈ? ਰਬਾਬ ਵਜਾਉਣ ਵਾਲੇ ਭਲੇ ਪੁਰਸ਼ ਨੇ ਉੱਤਰ ਦਿੱਤਾ, ਜੀ ਮੇਰਾ ਨਾਉਂ ਦਾਨਾ ਹੈ। ਸਾਨੂੰ ਲੋਕ ਮਿਰਾਸੀ ਕਹਿੰਦੇ ਹਨ। ਸਤਿਗੁਰੂ ਜੀ ਨੇ ਦਾਨੇ ਨੂੰ ਕਿਹਾ, ਤੂੰ ਰਬਾਬ ਭਲਾ ਵਜਾਉਂਦਾ ਹੈਂ। ਤੈਨੂੰ ਰਾਗਾਂ ਦੀ ਭਲੀ ਸੋਝੀ ਹੈ। ਹੇ ਦਾਨਿਆ! ਜੇ ਤੂੰ ਅਸਾਡੀ ਸੰਗਤ ਕਰੇਂ ਅਤੇ ਰਾਗ ਵਿਚ ਸ਼ਬਦ ਨੂੰ ਪਾਇ ਕੇ ਗਾਵੇਂ ਤਾਂ ਤੇਰਾ ਦੀਨ ਦੁਨੀ ਵਿੱਚ ਉਧਾਰ ਕਰੀਏ।

ਦਾਨੇ ਅੱਗੋਂ ਉੱਤਰ ਦਿੱਤਾ, ਜੀ ਅਸੀਂ ਧਨੀ ਲੋਕਾਂ ਨੂੰ ਰਾਗ ਸੁਣਾ ਕੇ ਚਾਰ ਪੈਸੇ ਲਿਆਉਂਦੇ ਹਾਂ। ਉਨ੍ਹਾਂ ਪੈਸਿਆਂ ਨਾਲ ਆਪਣੇ ਧੀਆਂ-ਪੁੱਤਰਾਂ, ਪਰਿਵਾਰ ਦਾ ਨਿਰਬਾਹ ਕਰਦੇ ਹਾਂ। ਜੇ ਅਸੀਂ ਤੇਰੇ ਨਾਲ ਲੱਗਾਂਗੇ ਤਾਂ ਜੋ ਕੁਟੰਬੀ ਹੈਨ, ਸੋ ਸਭ ਭੁੱਖ ਨਾਲ ਦੁਖੀ ਹੋ ਕੇ ਮਰ ਜਾਣਗੇ ਅਤੇ ਭੁੱਖਿਆਂ ਨਮਾਜ਼ ਰੋਜ਼ਾ ਵੀ ਨਹੀਂ ਹੋਵੇਗਾ। ਦੀਨ ਅਤੇ ਦੁਨੀ ਸਾਡੇ ਐਵੇਂ ਵਿਅਰਥ ਜਾਣਗੇ। ਤੁਸੀਂ ਉਧਾਰ ਕਿਸ ਤਰ੍ਹਾਂ ਕਰੋਗੇ? ਸਾਹਿਬਾਂ ਬਚਨ ਕੀਤਾ, "ਦਾਨਿਆਂ ਤੂੰ ਦੀਵਾਨਾ ਹੋਇਆ ਹੈਂ, ਸਭ ਦੀ ਪਾਲਣਾ ਈਸ਼ਵਰ ਕਰਦਾ ਹੈ।" ਨਮਾਜ਼ ਅਤੇ ਰੋਜ਼ਾ ਖੁਦਾ ਦੇ ਘਰੋਂ ਬਖਸ਼ਿਸ਼ ਹੈ। ਖੁਦਾ ਦਾ ਘਰ ਮਹਾਂਪੁਰਖਾਂ ਦਾ ਰਿਦਾ ਹੈ। ਜਦ ਲੇਖਾ ਹੋਵੇਗਾ ਤਾਂ ਕੁਟੰਬ ਦੇ ਕਿਸੇ ਜੀਅ ਨੇ ਹਾਮੀਂ ਨਹੀਂ ਭਰਨੀ। ਤੂੰ ਮਰਦਾਨਾ ਬਣ, ਸਾਡੇ ਨਾਲ ਚੱਲ ਅਤੇ ਜਗਤ ਉਧਾਰ ਲਈ ਸਾਡਾ ਸਾਥ ਦੇਹ।

ਦਾਨੇ ਨੇ ਸਤਿਗੁਰੂ ਜੀ ਦੇ ਬਚਨ ਨੂੰ ਮੰਨਿਆ ਅਤੇ ਮਰਦਾਨਾ ਬਣ ਕੇ ਆਪ ਜੀ ਦੇ ਨਾਲ ਜਗਤ ਉਧਾਰ ਲਈ ਤੁਰ ਪਿਆ। ਭਾਈ ਮਨੀ ਸਿੰਘ ਜੀ ਦੀ ਜਨਮਸਾਖੀ

ਅਨੁਸਾਰ ਸਤਿਗੁਰੂ ਜੀ ਨੇ ਮਰਦਾਨੇ ਨੂੰ ਤਿੰਨ ਉਪਦੇਸ਼ ਦਿੱਤੇ:-

1. ਕੇਸ ਨਹੀਂ ਕਟਾਉਣੇ।

2. ਪਿੱਛਲ ਰਾਤੀਂ ਜਾਗ ਕੇ ਸਤਿਨਾਮ ਦਾ ਜਾਪ ਕਰਨਾ।

3. ਆਏ ਗਏ ਸਾਧ, ਸੰਤ, ਲੋੜਵੰਦ ਦੀ ਸੇਵਾ ਕਰਨੀ।

ਭਾਈ ਮਰਦਾਨਾ ਜੀ ਨੇ ਆਯੂ ਪ੍ਰਯੰਤ ਗੁਰੂ ਬਾਬੇ ਜੀ ਦੇ ਬਚਨਾਂ ਦੀ ਕਮਾਈ ਕੀਤੀ ਅਤੇ ਇਹ ਉਪਦੇਸ਼ ਸੰਗਤਾਂ ਨੂੰ ਵੀ ਦ੍ਰਿੜ੍ਹ ਕਰਵਾਏ।

ਭਾਈ ਮਰਦਾਨਾ ਜੀ, ਗੁਰੂ ਨਾਨਕ ਪਾਤਸ਼ਾਹ ਜੀ ਦੀ ਸੰਗਤ ਅਤੇ ਬਚਨਾਂ ਦੀ ਕਮਾਈ ਕਰਕੇ ਆਤਮਿਕ ਉੱਚ ਅਵਸਥਾ ਦੇ ਧਾਰਨੀ ਬਣ ਚੁੱਕੇ ਸਨ, ਜਿਸ ਦਾ ਸੰਕੇਤ ਜਨਮ ਸਾਖੀ ਦੇ ਪਿਆਰੇ ਬਚਨਾਂ ਵਿਚ ਇਸ ਤਰ੍ਹਾਂ ਲਿਖਿਆ ਮਿਲਦਾ ਹੈ।

ਇਕ ਸਮੇਂ ਮਰਦਾਨਾ ਜੀ ਨੇ ਗੁਰੂ ਨਾਨਕ ਦੇਵ ਜੀ ਨੂੰ ਪਿਆਰ, ਲਾਡ-ਲਡਾਉਂਦੇ ਬਚਨਾਂ ਰਾਹੀਂ ਕਹਿ ਹੀ ਦਿੱਤਾ, "ਬਾਬਾ! ਤੇਰਾ ਮੇਰਾ ਬਹੁਤਾ ਅੰਤਰ ਨਾਹੀਂ, ਤੂੰ ਖੁਦਾਇ ਦਾ ਡੂਮ, ਹਉ ਤੇਰਾ ਡੂਮ, ਤੈਂ ਖੁਦਾਇ ਪਾਇਆ ਹਉ ਤੁਧ ਨੋਂ ਪਾਇਆ, ਤੈਂ ਖੁਦਾਇ ਦੇਖਿਆ ਹੈ, ਹਉ ਤੁਧ ਵਿਚੋਂ ਖੁਦਾਇ ਦੇ ਦਰਸ਼ਨ ਦੀਦਾਰ ਕੀਤੇ ਹੈਨ। ਬਾਬਾ ਤੇਰਾ ਕਿਹਾ ਖੁਦਾਇ ਕਰਦਾ ਹੈ। ਮੇਰੀ ਬੇਨਤੀ ਹੈ, ਮੈਨੂੰ ਆਪਣੇ ਨਾਲੋਂ ਵਿਛੋੜਨਾ ਨਾਹੀਂ, ਨਾ ਐਥੇ ਨਾ ਉਥੇ।" ਗੁਰੂ ਨਾਨਕ ਦੇਵ ਜੀ ਨੇ ਉਸੇ ਸਮੇਂ ਪਿਆਰ ਭਰੇ ਬਚਨਾਂ ਨਾਲ ਬਖਸ਼ਿਸ਼ਾਂ ਕਰ ਫੁਰਮਾਇਆ, "ਮਰਦਾਨਿਆਂ! ਤੁਧ ਉਪਰ ਮੇਰੀ ਖੁਸ਼ੀ ਆਹੀ, ਜਿਥੇ ਤੇਰਾ ਵਾਸਾ ਉਥੇ ਮੇਰਾ ਵਾਸਾ।"

ਮਰਦਾਨਾ ਜੀ ਨੇ ਪਿਆਰ ਵਿੱਚ ਇੱਕ ਸਮੇਂ ਗੁਰੂ ਨਾਨਕ ਦੇਵ ਜੀ ਨੂੰ ਕਹਿ ਹੀ ਦਿੱਤਾ, "ਬਾਬਾ! ਤੇਰੀ ਘਾਲ ਬੜੀ ਕਰੜੀ ਹੈ, ਮੇਰੇ ਵਰਗੇ ਤੋਂ ਪੂਰੀ ਨਹੀਂ ਨਿੱਭਦੀ, ਅਸਾਂ ਨੂੰ ਛੁੱਟੀ ਦੇਹ ਮੈਂ ਘਰ ਜਾਵਾਂ।" ਗੁਰੂ ਨਾਨਕ ਪਾਤਸ਼ਾਹ ਜੀ ਨੇ ਮਰਦਾਨੇ ਦੇ ਬਚਨ ਸੁਣ ਕੇ ਬਖਸ਼ਿਸ਼ਾਂ ਦੇ ਭੰਡਾਰ ਖੋਲ੍ਹ ਦਿੱਤੇ ਤੇ ਬਚਨ ਕੀਤਾ, "ਮਰਦਾਨਿਆ! ਤੂੰ ਕਿਵੇਂ ਰਹਿ ਵੀ ਅਸਾਂ ਨਾਲ" ਤਦ ਮਰਦਾਨੇ ਕਿਹਾ "ਬਾਬਾ! ਮੈਂ ਤਾਂ ਹੀ ਤੇਰੇ ਨਾਲ ਰਵ੍ਹਾਂ ਜੇ ਤੂੰ ਮੈਨੂੰ ਆਪਣੇ ਜੇਹਾ ਧੀਰਜ ਦੇਵੇ। ਜਿਵੇਂ ਤੁਹਾਨੂੰ ਭੁੱਖ ਤ੍ਰੇਹ ਨਹੀਂ ਬਿਆਪਦੀ ਤਿਵੇਂ ਮੈਨੂੰ ਵੀ ਭੁੱਖ ਤ੍ਰੇਹ ਨ ਸਤਾਵੇ। ਜਿਸ ਅਵਸਥਾ ਵਿੱਚ ਤੁਸੀਂ ਰਹਿੰਦੇ ਹੋ, ਉਸ ਅਵਸਥਾ ਵਿੱਚ ਮੈਨੂੰ ਵੀ ਲੈ ਚੱਲੋ। ਜੇ ਇਹ ਮਿਹਰ ਹੋਵੇ ਤਾਂ ਮੈਂ

ਤੁਹਾਡੇ ਨਾਲ ਰਵ੍ਹਾਂ।" ਸਤਿਗੁਰੂ, ਮਰਦਾਨੇ ਦਾ ਇਹ ਬਚਨ ਸੁਣ ਕੇ ਬਹੁਤ ਖੁਸ਼ ਹੋਏ ਤੇ ਫੁਰਮਾਇਆ, "ਸ਼ਾਬਾਸ਼ ਮਰਦਾਨਿਆ! ਸ਼ਾਬਾਸ਼ ਤੈਂ ਭਲੀ ਵਸਤੂ ਮੰਗੀ ਹੈ। ਮਰਦਾਨਿਆ! ਤੁਧ ਉਪਰ ਮੇਰੀ ਖੁਸ਼ੀ ਹੈ, ਜਿੱਥੇ ਤੇਰਾ ਵਾਸਾ ਉਥੇ ਮੇਰਾ। ਨਿਹਾਲ, ਨਿਹਾਲ!" ਕਹਿ ਮਰਦਾਨੇ ਨੂੰ ਨਦਰੋ ਨਦਰ ਨਿਹਾਲ ਕਰ ਦਿੱਤਾ।

ਭਾਈ ਮਰਦਾਨਾ ਜੀ ਦੀ ਦ੍ਰਿਸ਼ਟੀ ਸਰੀਰਕ ਪਕੜ ਤੋਂ ਉੱਪਰ ਉੱਠ ਚੁੱਕੀ ਸੀ। ਆਪ ਸਰੀਰ ਨੂੰ ਮਿੱਟੀ ਜਾਣਨ ਲੱਗ ਪਏ ਸਨ ਅਤੇ ਆਤਮਾ ਨੂੰ ਈਸ਼ਵਰ ਦਾ ਸਾਖੀ। ਸੰਸਾਰ ਦਾ ਕਲਿਆਣ ਕਰਦੇ-ਕਰਦੇ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਰਦਾਨਾ ਜੀ ਸਮੇਤ ਖੁਰਮ ਸ਼ਹਿਰ (ਅਫਗਾਨਿਸਤਾਨ) ਵਿੱਚ ਪੁੱਜੇ ਅਤੇ ਦਰਿਆ ਕੰਢੇ ਡੇਰਾ ਲਾਇਆ। ਮਰਦਾਨਾ ਜੀ ਦਾ ਅੰਤਮ ਸਮਾਂ ਨੇੜੇ ਜਾਣ ਕੇ ਸਤਿਗੁਰੂ ਜੀ ਨੇ ਪੁੱਛਿਆ ? ਮਰਦਾਨਿਆ! ਤੈਂ ਮਨੁੱਖਤਾ ਦੇ ਕਲਿਆਣ ਵਾਸਤੇ ਬੜੇ-ਬੜੇ ਦੁੱਖ ਝੱਲੇ, ਘਰ ਦਾ, ਸਾਕ-ਸਨਬੰਧੀਆ ਦੇ ਵਿਛੋੜੇ ਦਾ ਸੱਲ ਆਪਣੇ ਮਨ 'ਤੇ ਹੰਢਾਇਆ। ਸਾਰੀ ਉਮਰ ਜੰਗਲਾਂ ਬੇਲਿਆਂ, ਸ਼ਹਿਰਾਂ, ਗਿਰਾਵਾਂ, ਦੇਸ਼ਾਂ-ਵਿਦੇਸ਼ਾਂ ਵਿੱਚ ਸਾਡਾ ਸਾਥ ਦਿੱਤਾ। ਭੁੱਖ, ਤ੍ਰੇਹ, ਮੀਂਹ, ਹਨੇਰੀ, ਬਿਖੜੇ ਪੈਂਡਿਆਂ ਦੇ ਕਸ਼ਟ ਸਹਾਰ ਕੇ, ਜਗਤ ਤਾਰਨ ਦਾ ਭਾਈਵਾਲ ਬਣਿਉਂ। ਹੁਣ ਤੇਰਾ ਆਖਰੀ ਸਮਾਂ ਆ ਪੁੱਜਾ ਹੈ। ਜੇ ਤੇਰੇ ਮਨ ਦੀ ਕੋਈ ਇੱਛਾ ਹੈ ਤਾਂ ਦੱਸ, ਉਸ ਨੂੰ ਪੂਰੀ ਕਰੀਏ। ਮਰਦਾਨਾ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ, ਪਾਤਸ਼ਾਹ! ਆਪ ਦੀ ਮਿਹਰ ਨਾਲ ਸਭ ਇਛਾਵਾਂ ਖਤਮ ਹੋ ਗਈਆਂ ਹਨ। ਮੈਂ ਭਾਗਾਂ ਵਾਲਾ ਹਾਂ ਜੋ ਆਖਰੀ ਸੁਆਸ ਆਪ ਦੇ ਚਰਨਾਂ ਵਿੱਚ ਪੂਰੇ ਕਰਕੇ ਆਪਣੀ ਜੀਵਨ ਯਾਤਰਾ ਸਮਾਪਤ ਕਰ ਰਿਹਾ ਹਾਂ।

ਗੁਰੂ ਨਾਨਕ ਦੇਵ ਜੀ ਨੇ ਮੁੜ ਮਰਦਾਨੇ ਨੂੰ ਸੰਬੋਧਨ ਕਰਕੇ ਪੁੱਛਿਆ, "ਮਰਦਾਨਿਆ! ਜੇ ਚਾਹਵੇਂ ਤਾਂ ਤੇਰੀ ਦੇਹੀ ਨੂੰ ਬ੍ਰਾਹਮਣਾਂ ਵਾਂਗੂੰ ਪਾਣੀ ਵਿੱਚ ਸਿੱਟ ਦੇਵੀਏ, ਜੇ ਤੇਰੀ ਖਾਹਿਸ਼ ਹੋਵੇ ਤਾਂ ਖੱਤਰੀਆਂ ਵਾਂਗੂੰ ਸਾੜ ਦੇਵੀਏ। ਜੇ ਤੇਰੀ ਇੱਛਾ ਹੋਵੇ ਤਾਂ ਵੈਸ਼ ਵਾਂਗ ਹਵਾ ਵਿੱਚ ਸੁਟਵਾ ਦੇਈਏ। ਜੇ ਤੇਰਾ ਚਿੱਤ ਹੋਵੇ ਤਾਂ ਸ਼ੂਦਰਾਂ ਵਾਂਗ ਜ਼ਮੀਨ ਵਿੱਚ ਦਬਵਾ ਦੇਈਏ।" ਮਰਦਾਨਾ ਜੀ ਨੇ ਸਤਿਗੁਰੂ ਜੀ ਦੇ ਬਚਨ ਸੁਣ ਕੇ ਉੱਤਰ ਦਿੱਤਾ, "ਵਾਹ ਬਾਬਾ ਵਾਹ! ਅਜੇ ਵੀ ਸਰੀਰਾਂ ਦੇ ਚੱਕਰ ਵਿੱਚ। ਤੁਹਾਡੇ ਉਪਦੇਸ਼ ਅਤੇ ਸੰਗਤ ਕਰਕੇ ਤਾਂ ਦੇਹੀ ਦਾ ਖ਼ਿਆਲ ਹੀ ਮੁੱਕ ਗਿਆ ਹੈ। ਮੈਂ

ਤਾਂ ਆਪਣੀ ਆਤਮਾ ਨੂੰ ਕੇਵਲ ਆਪਣੇ ਸਰੀਰ ਦਾ ਸਾਥੀ ਸਮਝਦਾ ਹਾਂ।"

ਜਗਤ ਗੁਰੂ ਬਾਬਾ ਜੀ ਨੇ ਫਿਰ ਮਰਦਾਨੇ ਨੂੰ ਕਿਹਾ, "ਮਰਦਾਨਿਆ! ਮੇਰਾ ਚਿੱਤ ਕਰਦਾ ਹੈ, ਕਿ ਤੇਰੀ ਸਮਾਧ ਬਣਾ ਕੇ ਤੈਨੂੰ ਜਗਤ ਪ੍ਰਸਿੱਧ ਕਰੀਏ।" ਮਰਦਾਨਾ ਜੀ ਨੇ ਗੰਭੀਰ ਹੋ ਕੇ ਕਿਹਾ, "ਬਾਬਾ! ਬੜੀ ਮੁਸ਼ਕਲ ਨਾਲ ਤਾਂ ਸਰੀਰ ਰੂਪੀ ਸਮਾਧ ਵਿਚੋਂ ਨਿਕਲਣ ਲੱਗਾ ਹਾਂ ਇਸ ਨੂੰ ਮੁੜ ਪੱਥਰ ਦੀ ਸਮਾਧ ਵਿਚ ਕਿਉਂ ਪਾਉਂਦੇ ਹੋ ?" ਮਰਦਾਨਾ ਜੀ ਦਾ ਉੱਤਰ ਸੁਣ ਕੇ ਸਤਿਗੁਰੂ ਜੀ ਨੇ ਮਰਦਾਨੇ ਨੂੰ ਘੁੱਟ ਕੇ ਆਪਣੀ ਛਾਤੀ ਨਾਲ ਲਾ ਲਿਆ ਤੇ ਬਚਨ ਕੀਤਾ, " ਤੂੰ ਬ੍ਰਹਮ ਨੂੰ ਪਛਾਣ ਲਿਆ ਹੈ, ਮਰਦਾਨਿਆ! ਤੇਰੇ ਅਤੇ ਮੇਰੇ ਵਿੱਚ ਕੋਈ ਅੰਤਰ ਨਹੀਂ ਤੂੰ ਬ੍ਰਹਮ ਦਾ ਰੂਪ ਹੋਇਓਂ।"

ਆਖਰੀ ਸਵਾਸ ਜਗਤ ਗੁਰੂ ਬਾਬਾ ਜੀ ਦੀ ਗੋਦ ਵਿੱਚ ਪੂਰੇ ਕਰਕੇ ਮਰਦਾਨਾ ਜੀ 1534 ਈ. ਨੂੰ **"ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥** ਦੀ ਅਵਸਥਾ ਨੂੰ ਪ੍ਰਾਪਤ ਕਰ ਗਏ। ਆਪ ਦੀ ਰਬਾਬ ਅਤੇ ਗੁਰੂ ਬਾਬੇ ਦੇ ਸ਼ਬਦ ਬਾਣਾਂ ਨੇ ਸੰਸਾਰ ਵਿੱਚ ਉਹ ਕਰਾਮਾਤ ਕਰ ਵਿਖਾਈ ਜਿਸ ਦਾ ਬਦਲ ਅਜੇ ਤੱਕ ਸੰਸਾਰ ਵਿੱਚ ਨਹੀਂ ਲੱਭਾ ਅਤੇ ਸ਼ਾਇਦ ਕਦੇ ਲੱਭੇ ਵੀ ਨਾਹ। ਆਪ ਜੀ ਦਾ ਨਾਂ ਜਗਤ ਗੁਰੂ ਬਾਬਾ ਜੀ ਅਤੇ ਬਾਣੀ ਨਾਲ ਜੁੜਨ ਸਦਕਾ ਸਦਾ ਵਾਸਤੇ ਅਮਰ ਅਤੇ ਅਟੱਲ ਹੋ ਗਿਆ।

ਮਰਦਾਨਾ ਜੀ, ਗੁਰੂ ਨਾਨਕ ਪਾਤਸ਼ਾਹ ਜੀ ਦੀ ਮਿਹਰ ਦੇ ਇੰਨੇ ਵੱਡੇ ਪਾਤਰ ਬਣ ਚੁੱਕੇ ਸਨ ਕਿ ਉਹ ਹੱਕ ਜੋ ਗੁਰੂ ਨਾਨਕ ਦੇਵ ਜੀ ਤੋਂ ਪਿੱਛੋਂ ਕੇਵਲ ਗੁਰੂ ਵਿਅਕਤੀਆਂ ਨੂੰ ਹੀ ਵਰਤਣ ਦਾ ਅਧਿਕਾਰ ਸੀ, ਹੋਰ ਕਿਸੇ ਸਿੱਖ, ਸੇਵਕ ਸੰਤ, ਭਗਤ, ਸਾਕ-ਸਬੰਧੀਆਂ ਨੂੰ ਵਰਤਣ ਦੀ ਇਜਾਜ਼ਤ ਨਹੀਂ ਸੀ। ਉਹ ਅਧਿਕਾਰ "ਨਾਨਕ ਛਾਪ" ਕੇਵਲ ਮਰਦਾਨਾ ਜੀ ਹੀ ਆਪਣੀ ਉਚਾਰਣ ਕੀਤੀ ਬਾਣੀ ਵਿੱਚ ਵਰਤ ਸਕੇ। ਹੋਰ ਕਿਸੇ ਨੂੰ ਇਹ ਮਾਣ, ਇਹ ਵਡਿਆਈ ਪ੍ਰਾਪਤ ਨਹੀਂ ਹੋ ਸਕੀ।

ਆਪ ਜੀ ਦੇ ਤਿੰਨ ਸਲੋਕ ਬਿਹਾਗੜੇ ਦੀ ਵਾਰ ਵਿੱਚ ਅੰਕਿਤ ਹਨ, ਜਿਨ੍ਹਾਂ ਵਿੱਚ ਆਪ ਜੀ ਨੇ ਕਲਯੁਗ ਨੂੰ ਸ਼ਰਾਬ ਕੱਢਣ ਵਾਲੀ ਮੱਟੀ ਲਿਖਿਆ ਹੈ। ਆਪ ਫੁਰਮਾਉਂਦੇ ਹਨ ਕਿ ਇਸ ਕਲਯੁਗੀ ਸਮੇਂ ਵਿੱਚ ਮਨੁੱਖ ਰਾਮ-ਰਸ ਦਾ ਤਿਆਗੀ ਬਣ ਕੇ ਕਾਮ-ਰਸ ਵਿੱਚ ਦਿੱਨ-ਰਾਤ ਗਲਤਾਨ ਹੈ। ਜਦੋਂ ਕਾਮ ਰਸ ਦੀ ਪੂਰਤੀ

ਨਹੀਂ ਹੁੰਦੀ, ਮਨੁੱਖ ਕ੍ਰੋਧ ਕਰਦਾ ਹੈ। ਝੂਠੇ ਛਿਨ ਭੰਗਰ ਨਸ਼ਿਆਂ ਦਾ ਸੇਵਨ ਕਰਕੇ ਹੰਕਾਰੀ ਬਿਰਤੀ ਵਿੱਚ ਵਿਚਰਦਾ ਹੋਇਆ ਲਾਲਚ ਅਤੇ ਮੋਹ ਵਿੱਚ ਫਸ ਕੇ ਖੁਆਰ ਹੁੰਦਾ ਹੈ ਅਤੇ **"ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ"** ਮਨੁੱਖ ਬਿਕਾਰੀ ਬਣ ਕੇ ਤਨ ਅਤੇ ਮਨ ਦੇ ਅਨੇਕਾਂ ਰੋਗ ਸਹੇੜ ਲੈਂਦਾ ਹੈ।

ਦੂਸਰੇ ਪਾਸੇ ਗੁਰਮੁਖ, ਗੁਰੂ ਅਗਵਾਈ ਵਿੱਚ ਚਲ ਕੇ, ਇਸ ਸਰੀਰ ਦੇ ਵਸੀਲੇ ਰਾਹੀਂ ਆਪੇ ਦੀ ਪਛਾਣ ਕਰ ਲੈਂਦਾ ਹੈ ਪਰ ਇਹ ਤਦ ਹੀ ਸੰਭਵ ਹੈ ਜੇ ਚੰਗੇ ਭਾਗਾਂ ਨਾਲ ਸਤਿਸੰਗਤ ਦੀ ਪ੍ਰਾਪਤੀ ਹੋ ਜਾਵੇ। ਸਤਿਸੰਗਤ ਦੀ ਬਰਕਤ ਨਾਲ ਗੁਰੂ ਦਾ ਮਿਲਾਪ ਪ੍ਰਾਪਤ ਹੋ ਕੇ ਮਨੁੱਖ, **"ਗੁਰਸਿਖ ਮੀਤ ਚਲਹੁ ਗੁਰ ਚਾਲੀ"** ਦਾ ਧਾਰਨੀ ਬਣ ਜਾਵੇ। ਜੇ ਗੁਰੂ ਮਿਹਰ ਨਾਲ ਅਤੇ ਨਾਮ ਜਪ ਦੀ ਬਰਕਤ ਸਦਕਾ ਮਨੁੱਖ ਦੀ ਲਿਵ ਪ੍ਰਭੂ ਨਾਲ ਜੁੜ ਜਾਵੇ, ਸਮਝੋ ਗੱਲ ਰਾਸ ਆ ਜਾਂਦੀ ਹੈ। ਮਨੁੱਖ ਦੇ ਸਾਰੇ ਬੁਰੇ ਕਰਮ ਸਮੇਤ ਵਿਕਾਰਾਂ ਦੇ ਕੱਟੇ ਜਾਂਦੇ ਹਨ। ਮਨੁੱਖ ਸੱਚੇ ਨਾਮ ਵਿੱਚ ਜੁੜ ਕੇ ਆਪਣੇ ਲੋਕ ਸੁਖੀ ਪ੍ਰਲੋਕ ਸੁਹੇਲੇ ਕਰ ਲੈਂਦਾ ਹੈ। ਆਪ ਦਾ ਫੁਰਮਾਨ ਹੈ :-

**ਕਾਂਯਾਂ ਲਾਹਣਿ ਆਪੁ ਮਦੁ ਅੰਮ੍ਰਿਤ ਤਿਸ ਕੀ ਧਾਰ ॥**
**ਸਤਸੰਗਤਿ ਸਿਉ ਮੇਲਾਪੁ ਹੋਇ ਲਿਵ ਕਟੋਰੀ ਅੰਮ੍ਰਿਤ ਭਰੀ**
**ਪੀ ਪੀ ਕਟਹਿ ਬਿਕਾਰ ॥੩॥** *ਮਰਦਾਨਾ ੧, ਪੰਨਾ ੫੫੩*

ਭਾਈ ਮਰਦਾਨਾ ਜੀ ਦੀ ਤਰ੍ਹਾਂ ਆਪ ਦੇ ਪਰਿਵਾਰ ਦੀ ਵੀ ਗੁਰੂ ਘਰ ਨਾਲ ਅਨਿਖੜਵੀਂ ਸਾਂਝ ਬਣ ਗਈ। ਆਪ ਦੇ ਦੋ ਪੁੱਤਰ ਭਾਈ ਸਜਾਦਾ ਅਤੇ ਭਾਈ ਰਜਾਦਾ ਜੀ ਸਨ। ਗੁਰੂ ਨਾਨਕ ਦੇਵ ਜੀ ਦੇ ਜੋਤੀ ਜੋਤ ਸਮਾਉਣ ਉਪਰੰਤ ਆਪ ਜੀ ਦੇ ਪੋਤਰੇ ਭਾਈ ਸਾਦੂ ਅਤੇ ਭਾਈ ਬਾਦੂ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਹਜ਼ੂਰ ਖਡੂਰ ਸਾਹਿਬ ਵਿਖੇ ਆਸਾ ਜੀ ਦੀ ਵਾਰ ਦੀ ਚੌਂਕੀ ਲਾਇਆ ਕਰਦੇ ਸਨ। ਉਪਰੰਤ ਆਪ ਦੀ ਵੰਸ਼ ਦੇ ਭਾਈ ਸੱਤਾ ਅਤੇ ਭਾਈ ਬਲਵੰਡ, ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਦਰਬਾਰ ਵਿੱਚ ਕੀਰਤਨ ਦੀ ਚੌਂਕੀ ਲਾਉਂਦੇ ਸਨ।

ਅੱਜ ਕੱਲ੍ਹ ਵੀ ਭਾਈ ਮਰਦਾਨਾ ਜੀ ਦੇ ਖਾਨਦਾਨ ਵਿਚੋਂ ਭਾਈ ਲਾਲ ਜੀ ਅਤੇ ਭਾਈ ਸ਼ਾਦ ਜੀ (ਪਾਕਿਸਤਾਨ ਨਿਵਾਸੀ) ਪੁਰਾਤਨ ਪਾਰੰਪਰਾਗਤ ਢੰਗ-ਤਰੀਕੇ ਨਾਲ ਗੁਰਬਾਣੀ ਕੀਰਤਨ ਸੰਗਤਾਂ ਨੂੰ ਸਰਵਣ ਕਰਵਾ ਕੇ ਗੁਰੂ ਅਸੀਸਾਂ ਪ੍ਰਾਪਤ ਕਰਦੇ ਹੋਏ ਭਾਈ ਮਰਦਾਨਾ ਜੀ ਦਾ ਨਾਉਂ ਰੋਸ਼ਨ ਕਰ ਰਹੇ ਹਨ:-

**ਜਾ ਕਉ ਮਿਹਰ ਮਿਹਰ ਮਿਹਰਵਾਨਾ ॥ ਸੋਈ ਮਰਦੁ ਮਰਦੁ ਮਰਦਾਨਾ ॥**

*ਮਾਰੂ ਮ: ੫, ਪੰਨਾ ੧੦੮੪*

❑❑❑

# ਰਾਇ[1] ਬਲਵੰਡ ਜੀ ਅਤੇ ਸੱਤਾ ਜੀ

ਬਾਬਾ ਪ੍ਰੇਮ ਸਿੰਘ (ਸੰਤਰੇਣ) ਜੀ ਦੀ ਲੇਖਣੀ ਅਨੁਸਾਰ ਬਲਵੰਡ ਜੀ ਰਜਾਦੇ ਦੇ ਪੁੱਤਰ ਸਨ ਅਤੇ ਸੱਤਾ ਜੀ, ਬਲਵੰਡ ਜੀ ਦੀ ਮਾਸੀ ਦਾ ਪੁੱਤਰ ਸੀ। ਦੋਵੇਂ ਸਤਿਗੁਰੂ ਜੀ ਦੇ ਹਜ਼ੂਰ ਕੀਰਤਨ ਦੀ ਚੌਂਕੀ ਕਰਿਆ ਕਰਦੇ ਸਨ:-

**ਬਲਵੰਡ ਸੁ ਪੁਤ੍ਰ ਰਜਾਦੇ ਕੇਰਾ ॥ ਗੁਰ ਢਿਗ ਕੀਰਤਨ ਕਰੇ ਚੰਗੇਰਾ ॥**
**ਮਾਸੀ ਸੁਤ ਸਤਾ ਤਿਸ ਕੇਰਾ ॥ ਜੋ ਦਾਰਦ ਤੇ ਦੁੱਖੀ ਬਡੇਰਾ ॥**
**ਕਰੇ ਜਤਨ ਧਨ ਹਾਥ ਨ ਆਯੋ ॥ ਫਿਰਤ ਫਿਰਤ ਸਤਿਗੁਰ ਪੈ ਆਯੋ ॥**

*ਬਾਬਾ ਪ੍ਰੇਮ ਸਿੰਘ (ਗੁਰਪੁਰ ਪ੍ਰਕਾਸ਼)*

ਸੱਤਾ ਅਤੇ ਬਲਵੰਡ ਦੋਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਹਜ਼ੂਰੀ ਵਿੱਚ ਕੀਰਤਨ ਕਰਿਆ ਕਰਦੇ ਸਨ। ਘਰ ਵਿੱਚ ਮਾਇਆ ਦੀ ਕਾਫੀ ਤੰਗੀ ਸੀ। ਮਾਇਕ ਤੰਗੀ ਨੂੰ ਦੂਰ ਕਰਨ ਵਾਸਤੇ ਬਲਵੰਡ ਕੀਰਤਨ ਦੀ ਸੇਵਾ ਤਿਆਗ ਕੇ ਵਿਦੇਸ਼ ਰਟਨ ਕਰਨ ਚਲਾ ਗਿਆ। ਧਨ ਕਮਾਉਣ ਦੇ ਬੜੇ ਯਤਨ ਕੀਤੇ ਪਰ ਸਫਲਤਾ ਪ੍ਰਾਪਤ ਨਾ ਹੋਈ। ਅਖੀਰ ਲਾਚਾਰ ਤੇ ਆਤੁਰ ਹੋ ਕੇ ਮੁੜ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿੱਚ ਆਣ ਹਾਜ਼ਰ ਹੋਇਆ ਅਤੇ ਗਰੀਬੀ ਦੇ ਦੁੱਖ ਤੋਂ ਦੁਖੀ ਹੋਏ ਨੇ ਗਲ ਪੱਲਾ ਪਾ, ਗੁਰੂ ਚਰਨਾਂ ਵਿੱਚ ਖਲੋ ਕੇ ਸਤਿਗੁਰਾਂ ਦੀ ਮਹਿਮਾਂ ਗਾਇਨ ਕੀਤੀ ਅਤੇ ਸਹਾਇਤਾ ਲਈ ਪੁਕਾਰਿਆ :-

**ਆਇਓ ਨਿਜ ਦਵਾਰੇ ਦਯਾ ਕਲਪ ਤਰ ਥਾਰੇ ॥**
**ਭਾਰੇ ਬਿਰਦ ਬਿਲੰਦ ਦੀਨ ਦਰਦ ਬਿਦਾਰੋ ਹੋ ॥**
**ਦ੍ਰੋਪਤੀ ਉਧਾਰੀ ਗਜ ਗ੍ਰਾਹ ਤੋਂ ਉਬਾਰੀ,**
**ਭੀਰ ਰਾਖਸ਼ਨ ਮਾਰੀ ਵੈਰੀ ਦੇਵਨਿ ਹਾਰੇ ਹੋ ॥**

---

*੧. ਰਾਇ ਵਿਦਵਾਨ ਪੁਰਸ਼ਾਂ ਵਿੱਚ ਸਨਮਾਨਜਨਕ ਪਦਵੀ ਹੈ, ਜੋ ਭਟਾਚਾਰੀਯਾ ਦੇ ਸਾਮਾਨ ਹੈ।*

**ਪ੍ਰਹਿਲਾਦ ਦੂਖ ਲੋਚਨ ਬਿਲੋਚਨ ਸੁ ਪੁਡਰੀਕ**
**ਪੋਚ ਬਾਲਮੀਕ ਜਸੋ ਸੋਧ ਕੀਯੋ ਚਾਰੋ ਹੋ ॥**
**ਗਨਕਾ ਗਿਨੀ ਹੈ ਕਉਨ ਤੀਰਥ ਪਰਸ ਆਈ,**
**ਜੈਸੇ ਏ ਉਧਾਰੇ ਤੈਸੇ ਮੋਹਿ ਕੋ ਉਧਾਰੋ ਹੋ ॥**

ਸਤਿਗੁਰੂ, ਬਲਵੰਡ ਦਾ ਸਵਯਾ ਸੁਣ ਕੇ ਬੜੇ ਪ੍ਰਸੰਨ ਹੋਏ ਅਤੇ ਰਾਇ ਦੀ ਪਦਵੀ ਦੇ ਕੇ ਸਨਮਾਨਿਆ ਅਤੇ ਕੀਰਤਨ ਕਰਨ ਦੀ ਆਗਿਆ ਦੇ ਦਿੱਤੀ। ਦੋਵੇਂ ਸੱਤਾ ਅਤੇ ਬਲਵੰਡ ਬੜੇ ਪਿਆਰ ਨਾਲ ਗੁਰਬਾਣੀ ਕੀਰਤਨ ਕਰਦੇ ਰਹੇ। ਸਤਿਗੁਰੂ ਜੀ ਨੇ ਜਿੱਥੇ ਧਨ ਦੇ ਕੇ ਇਨ੍ਹਾਂ ਦੀ ਗਰੀਬੀ ਦੂਰ ਕੀਤੀ, ਉਥੇ ਆਤਮਿਕ ਬਖਸ਼ਿਸ਼ਾਂ ਵੀ ਕੀਤੀਆਂ। ਸੰਗਤਾਂ ਵੀ ਕੀਰਤਨ ਸੁਣ ਕੇ ਅਨੰਦਤ ਹੁੰਦੀਆਂ ਅਤੇ ਬਿਅੰਤ ਮਾਇਆ ਕੀਰਤਨ ਭੇਟ ਕਰਦੀਆਂ।

**ਹੁਇ ਪ੍ਰਸੰਨ ਗੁਰ ਧਨ ਬਹੁ ਦੇਵੈ ॥ ਸਿਖ ਸੁਨੈ ਬਹੁ ਧਨ ਅਰਪੇਵੈ ॥**
**ਹੋਤ ਭਏ ਸਭ ਮਹਿ ਪਰਧਾਨ ॥ ਥੋਰ ਕਾਲ ਮਹਿ ਭਏ ਧਨਵਾਨ ॥੪੧ ॥**

*ਗੁਰਪੁਰ ਪ੍ਰਕਾਸ਼*

ਕੀਰਤਨ ਦੀ ਸੇਵਾ ਕਰਦਿਆਂ ਕਾਫੀ ਵਰ੍ਹੇ ਬੀਤ ਗਏ। ਸੁੰਦਰ ਕੀਰਤਨ ਕਰਨ ਅਤੇ ਲੋੜ ਤੋਂ ਵੱਧ ਮਾਇਆ ਇਕੱਠੀ ਹੋ ਜਾਣ ਕਾਰਨ ਦੋਵਾਂ ਦੇ ਮਨ ਵਿੱਚ ਹੰਕਾਰ ਬਣ ਗਿਆ ਕਿ ਅਸੀਂ ਸੋਹਣਾ-ਸੁੰਦਰ ਰਸੀਲਾ ਕੀਰਤਨ ਕਰਦੇ ਹਾਂ, ਜਿਸ ਕਾਰਨ ਸੰਗਤਾਂ ਸਾਡਾ ਕੀਰਤਨ ਸਰਵਣ ਕਰਨ ਵਾਸਤੇ ਆਉਂਦੀਆਂ ਹਨ। ਗੁਰੂ ਘਰ ਦੀ ਸਾਰੀ ਰੌਣਕ ਸਾਡੇ ਕੀਰਤਨ ਕਰਕੇ ਹੀ ਹੈ। ਸੱਤੇ ਅਤੇ ਬਲਵੰਡ ਨੂੰ ਆਪਣੀ ਪਹਿਲੀ ਗਰੀਬੀ ਵਾਲੀ ਹਾਲਤ ਭੁੱਲ ਚੁੱਕੀ ਸੀ, ਸੰਗਤ ਦਾ ਮਾਨ-ਸਨਮਾਨ ਅਤੇ ਧਨ ਦਾ ਹੰਕਾਰ ਮਨ 'ਤੇ ਹਾਵੀ ਹੋ ਬੈਠਾ ਸੀ।

ਬਲਵੰਡ ਨੇ ਆਪਣੀ ਲੜਕੀ ਦੇ ਵਿਆਹ ਦਾ ਦਿਨ ਨੀਯਤ ਕੀਤਾ। ਮਨ ਵਿੱਚ ਬੜੀ ਰੀਝ ਬਣਾਈ ਕਿ ਬੱਚੀ ਦਾ ਨਿਕਾਹ ਬੜੇ ਸਜ-ਧਜ ਨਾਲ ਕਰਾਂਗੇ। ਦੋਵਾਂ ਨੇ ਸਮਾਂ ਵੀਚਾਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਨਮੁੱਖ ਬੇਨਤੀ ਕੀਤੀ, ਪਾਤਸ਼ਾਹ!

**ਕਹਤ ਭਏ ਸਤਿਗੁਰ ਕੇ ਪਾਸ ॥ ਪੁਤਰੀ ਬਿਆਹ ਦੇਹੁ ਧਨ ਰਾਸ ॥**
**ਜਿਸ ਤੇ ਬਿਆਹ ਕਰੇ ਹਮ ਭਾਰਾ ॥ ਪੇਖੈ ਸੁਨੈ ਹੋਇ ਸੁ ਜਸ ਤੁਮਾਰ ॥**

ਸਤਿਗੁਰੂ ਜੀ ਨੇ ਬੇਨਤੀ ਸੁਣ ਕੇ ਹੁਕਮ ਕੀਤਾ, ਸੱਤਾ ਤੇ ਬਲਵੰਡ ! ਜਿਤਨਾ ਧਨ ਚਾਹੀਦਾ ਹੈ ਉਤਨਾ ਲੈ ਜਾਵੋ। ਦੋਵੇਂ ਸਤਿਗੁਰੂ ਜੀ ਦਾ ਬਚਨ ਸੁਣ ਕੇ ਖ਼ੁਸ਼ ਹੋਏ ਅਤੇ ਲਾਲਚ ਵਸ ਹੋ ਕੇ ਕਹਿਣ ਲੱਗੇ ਸ੍ਰੀ ਜੀਉ ! ਵਿਸਾਖੀ ਵਾਲੇ ਪੁਰਬ ਦੀ ਸਾਰੀ ਚੜ੍ਹਤ ਸਾਨੂੰ ਬਖਸ਼ਿਸ਼ ਕਰ ਦੇਵੋ। ਸਤਿਗੁਰੂ ਜੀ ਮੁਸਕਰਾਏ ਤੇ ਕਹਿਣ ਲੱਗੇ ਕਿ ਠੀਕ ਹੈ, ਜੇ ਤੁਹਾਡਾ ਕਾਰਜ ਵਿਸਾਖੀ ਦੀ ਚੜ੍ਹਤ ਨਾਲ ਪੂਰਾ ਹੁੰਦਾ ਹੈ ਤਾਂ ਤੁਸੀਂ ਉਸ ਦਿਨ ਦੀ ਸਾਰੀ ਚੜ੍ਹਤ ਲੈ ਜਾਣੀ। ਬੜੀ ਖ਼ੁਸ਼ੀ-ਖ਼ੁਸ਼ੀ ਕੀਰਤਨ ਕੀਤਾ ਅਤੇ ਘਰ ਚਲੇ ਗਏ। ਹਰ ਰੋਜ਼ ਵਿਸਾਖ ਦੀ ਸੰਕ੍ਰਾਂਤ ਦੀ ਉਡੀਕ ਕਰਨ ਲੱਗੇ।

ਸਮੇਂ ਨਾਲ ਵਿਸਾਖੀ ਦੀ ਸੰਕ੍ਰਾਂਤ ਦਾ ਦਿਨ ਵੀ ਆ ਪੁੱਜਾ। ਸੁਵੱਖਤੇ ਹੀ ਗੁਰੂ ਦਰਬਾਰ ਵਿੱਚ ਆ ਕੇ ਕੀਰਤਨ ਅਰੰਭ ਕਰ ਦਿੱਤਾ। ਕੁਦਰਤ ਵਲੋਂ ਐਸਾ ਸਬੱਬ ਬਣਿਆ ਕਿ ਵਿਸਾਖੀ ਵਾਲੇ ਦਿਨ ਭਾਰੀ ਵਰਖਾ ਹੋਣੀ ਅਰੰਭ ਹੋ ਗਈ, ਦੂਰ-ਦੁਰਾਡੇ ਤੋਂ ਆਉਣ ਵਾਲੀਆਂ ਸੰਗਤਾਂ ਗੁਰੂ ਚਰਨਾਂ ਵਿੱਚ ਹਾਜ਼ਰ ਨਾ ਹੋ ਸਕੀਆਂ। ਸੰਗਤਾਂ ਦੀ ਹਾਜ਼ਰੀ ਘੱਟ ਹੋਣ ਕਾਰਨ ਕਾਰ ਭੇਟਾ ਵੀ ਸੰਕੋਚਵੀਂ ਹੋਈ। ਕੀਰਤਨ ਦੀ ਸਮਾਪਤੀ ਉਪਰੰਤ ਸਤਿਗੁਰੂ ਜੀ ਨੇ ਜਿੰਨੀ ਕਾਰ ਭੇਟ ਹਾਜ਼ਰ ਹੋਈ ਸੀ, ਇਨ੍ਹਾਂ ਨੂੰ ਦੇ ਦਿੱਤੀ ਪਰ ਇਨ੍ਹਾਂ ਦੇ ਬਣੇ ਸੰਕਲਪ ਅਨੁਸਾਰ ਇਹ ਕਾਰ-ਭੇਟਾ ਬਹੁਤ ਘੱਟ ਸੀ। ਇਨ੍ਹਾਂ ਨੇ ਸਾਰੀ ਕਾਰ ਭੇਟਾ ਦੀ ਪੋਟਲੀ ਸਤਿਗੁਰੂ ਜੀ ਅੱਗੇ ਵਗ੍ਹਾ ਮਾਰੀ ਤੇ ਕਹਿਣ ਲੱਗੇ, ਤੁਸੀਂ ਸਾਡੇ ਨਾਲ ਧੋਖਾ ਕੀਤਾ ਹੈ। ਸਾਹਿਬਾਂ ਨੇ ਸੌ ਰੁਪਏ ਹੋਰ ਦਿੱਤੇ ਤੇ ਸਮਝਾਇਆ ਕਿ ਇਸ ਨੂੰ ਵਰਤੋਂ, ਜਿੰਨਾਂ ਧਨ ਤੁਹਾਨੂੰ ਹੋਰ ਚਾਹੀਦਾ ਹੋਵੇਗਾ ਲੈ ਜਾਣਾ ਪਰ ਹੰਕਾਰ ਦੇ ਮੱਦ ਵਿੱਚ ਮਤਿਆਂ ਨੇ ਸਤਿਗੁਰਾਂ ਨੂੰ ਵੱਧ ਘੱਟ ਬੋਲਿਆ ਅਤੇ ਆਪਣੇ ਘਰ ਨੂੰ ਗੁੱਸੇ ਵਿੱਚ ਭਰੇ-ਪੀਤੇ ਤੁਰ ਗਏ:-

**ਲੇ ਗਮਨੇ ਮਤਮੰਦ ਨਿਕੇਤ ॥ ਬੋਲਤ ਭੇ ਗੁਰਨਿੰਦ ਸਮੇਤ ॥**
**ਨਹੀ ਆਜ ਤੇ ਨਿਕਟ ਪਧਾਰੈ ॥ ਨਹੀਂ ਕੀਰਤਨ ਕਬਹਿ ਉਚਾਰੈਂ ॥**

ਜਦੋਂ ਦੂਸਰੇ ਦਿਨ ਦੀ ਪ੍ਰਭਾਤ ਹੋਈ। ਸਾਰੀ ਸੰਗਤ ਗੁਰੂ ਚਰਨਾਂ ਵਿਚ ਹਰ ਰੋਜ਼ ਦੀ ਤਰ੍ਹਾਂ ਸਜ ਬੈਠੀ ਪਰ ਸੱਤਾ ਅਤੇ ਬਲਵੰਡ ਕੀਰਤਨ ਕਰਨ ਲਈ ਹਾਜ਼ਰ ਨਾ

ਹੋਏ। ਕੁਝ ਸਮਾਂ ਉਡੀਕਣ ਉਪਰੰਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇੱਕ ਸਿੱਖ ਨੂੰ ਕਿਹਾ ਕਿ ਜਾਉ, ਸੱਤੇ ਅਤੇ ਬਲਵੰਡ ਨੂੰ ਉਨ੍ਹਾਂ ਦੇ ਘਰੋਂ ਸੱਦ ਕੇ ਲਿਆਵੋ। ਜਦੋਂ ਗੁਰਸਿੱਖ ਗੁਰੂ ਹੁਕਮ ਮੰਨ ਕੇ ਇਨ੍ਹਾਂ ਦੇ ਘਰ ਗਿਆ ਅਤੇ ਗੁਰੂ ਸੰਦੇਸ਼ ਸੁਣਾਇਆ, ਦੋਵਾਂ ਨੇ, ਹੰਕਾਰ-ਮੱਤੀ ਬਿਰਤੀ ਅਧੀਨ ਸਾਹਿਬਾਂ ਦੀ ਸ਼ਾਨ ਦੇ ਖਿਲਾਫ ਅਪਮਾਨ ਜਨਕ ਸ਼ਬਦ ਬੋਲਣੇ ਅਰੰਭ ਕਰ ਦਿੱਤੇ। ਗੁਰਸਿੱਖ ਗੁਰੂ ਨਿੰਦਾ ਨਾ ਸਹਾਰਦਾ ਹੋਇਆ ਵਾਪਸ ਗੁਰੂ ਚਰਨਾਂ ਵਿੱਚ ਪੁੱਜਾ ਅਤੇ ਬੇਨਤੀ ਕੀਤੀ ਪਾਤਸ਼ਾਹ! ਰਬਾਬੀ ਬਡੇ ਹੰਕਾਰੀ ਹੋ ਗਏ ਹਨ, ਉਹ ਕਠੋਰ ਬਚਨ ਬੋਲਦੇ ਹਨ।

ਖ਼ਿਮਾਂ ਧੀਰਜ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ, ਖੁਦ ਆਪ ਰੁੱਸੇ ਕੀਰਤਨੀਆਂ ਨੂੰ ਮਨਾਉਣ ਵਾਸਤੇ ਉਨ੍ਹਾਂ ਦੇ ਘਰ ਪੁੱਜੇ। ਉਸ ਸਮੇਂ ਦੇ ਦ੍ਰਿਸ਼ ਨੂੰ ਭਾਈ ਵੀਰ ਸਿੰਘ ਜੀ ਨੇ ਆਪਣੀ ਕਲਮ ਨਾਲ ਬੜੇ ਦਿਲਕਸ਼ ਅੰਦਾਜ਼ ਵਿੱਚ ਹੇਠ ਲਿਖੇ ਅਨੁਸਾਰ ਵਰਣਨ ਕੀਤਾ ਹੈ, ਜੋ ਪੜ੍ਹਨਯੋਗ ਹੈ।

"ਔਹ ਦੇਖੋ, ਭਾਈ ਸਾਲੋ ਦੀ ਧਰਮ ਸਾਲ ਦੇ ਕੋਲ ਸੱਤੇ ਬਲਵੰਡ ਦੇ ਘਰ ਅੱਗੇ ਜੋਤ ਨਿਰੰਜਨੀ ਜਾ ਖਲੋਤੀ ਹੈ। ਦੋਵਾਂ ਦੀਆਂ ਲੋਥਾਂ ਜੀਵਨ ਦੇ ਸੂਰਜ ਅੱਗੇ ਆਦਰ ਕਰਨ ਨੂੰ ਨਹੀਂ ਉਠੀਆਂ। ਉਨ੍ਹਾਂ ਦੇ ਮਨ-ਹਠ ਤੇ ਹੈਂਕੜ ਨੇ ਉਨ੍ਹਾਂ ਨੂੰ ਇੰਨਾ ਨਹੀਂ ਕਰਨ ਦਿੱਤਾ ਕਿ ਘੱਟ ਤੋਂ ਘੱਟ ਲੂਣ ਦੀ ਲਾਜ ਹੀ ਪਏ ਤੇ ਜੀਅ ਆਇਆਂ ਹੀ ਆਖ ਦੇਣ। ਹੇ ਜੋਤ ਨਿਰੰਜਨੀ! ਧੰਨ ਤੇਰੇ ਕੌਤਕ ਹਨ, ਤੂੰ ਧੰਨ ਹੈਂ ਜਿਸ ਵਿੱਚ ਇਤਨੀ ਖਿਮਾਂ, ਇਤਨਾ ਪਿਆਰ ਤੇ ਧੀਰਜ ਹੈ। ਸ੍ਰੀ ਗੁਰੂ ਜੀ ਨੇ ਪਿਆਰ ਨਾਲ ਕਿਹਾ-ਹੇ ਸ਼ਬਦ ਦੇ ਸੇਵਕੋ! ਤੁਸੀਂ ਕਿਉਂ ਗੁਸੇ ਹੋ ਗਏ? ਦੀਵਾਨ ਵਿਚ ਅੱਜ ਸਨਮੁੱਖ ਦੀਦਾਰੇ ਕਿਉਂ ਨਹੀਂ ਦਿੱਤੇ? ਕੀਹ ਕੁਛ ਪਦਾਰਥ ਪਿੱਛੇ ਰੰਜ ਕੀਤਾ ਹੈ? ਪਦਾਰਥ ਤਾਂ ਆਉਣ ਜਾਣ ਵਾਲੀ ਸ਼ੈਅ ਹੈ। ਜਿੰਨਾ ਮਿਲਿਆ ਹੈ, ਇਸ ਨਾਲ ਕਾਰਜ ਕਰੋ। ਹੋਰ ਲੋੜਾਂ ਪੈਣੀਆਂ ਹਨ, ਫੇਰ ਹੋਰ ਆਵੇਗਾ, ਹੋਰ ਮਿਲੇਗਾ, ਇਹ ਤਾਂ ਇਸੇ ਤਰ੍ਹਾਂ ਤੁਰਦਾ ਗੇੜ ਹੈ।

ਅੱਗੋਂ ਗੁੱਸੇ ਭਰਿਆਂ ਨੇ ਕਿਹਾ, ਸਾਨੂੰ ਸੌ ਰੁਪਿਆ ਲੱਝ ਗਿਆ ਹੈ। ਨਿੱਤ ਤੇਰੇ ਖਜ਼ਾਨੇ ਸੁਣੀਂਦੇ ਹਨ। ਡਿੱਠਾ ਤਾਂ ਕੋਈ ਨਾ, ਭਾਂਡੇ ਹੀ ਮੂਧੇ ਰੱਖੇ, ਲੱਖਾਂ ਆਏ ਤੇ ਗਏ, ਟਿਕਿਆ ਕੱਖ ਨਾ। ਗੁਰੂ ਨਾਨਕ ਦਾ ਖਜ਼ਾਨਾ ਕਿਹੜੇ ਕੋਠੇ ਦੱਬਿਆ ਹੈ? ਅਸੀਂ ਹੁਣ

ਕਿਤੇ ਹੋਰਥੇ ਡੇਰਾ ਕਰਾਂਗੇ। ਕਿਸੇ ਕਦਰ ਵਾਲੇ ਨੂੰ ਤਾਨਾਂ ਸੁਣਾਵਾਂਗੇ ਅਤੇ ਗੁਜ਼ਾਰਾ ਟੋਰਾਂਗੇ। ਜਿੰਨਾ ਚਿਰ ਤੁਹਾਡੇ ਕੋਲ ਰਹੇ ਹਾਂ ਆਪਣੀ ਵਿਦਿਆ ਦਾ ਨਾਸ਼ ਹੀ ਕੀਤਾ ਹੈ। ਤੁਹਾਨੂੰ ਚੇਤਾ ਵਿਸਰ ਗਿਆ ਹੈ ? ਵਰ੍ਹਿਆਂ ਬੱਧੀ ਗੁਰੂ ਨਾਨਕ ਨੂੰ ਕਿਸੇ ਨ ਜਾਤਾ। ਜਦ ਮਰਦਾਨੇ ਕੀਰਤਨ ਕੀਤਾ ਤਾਂ ਗੁਰੂ ਪ੍ਰਗਟ ਹੋਏ। ਦੇਖਦੇ, ਜੇ ਮਗਰੋਂ ਲਹਿਣਾ ਗੁਰੂ ਹੋ ਜਾਂਦਾ। ਖੱਤਰੀ ਦਾ ਖਤ੍ਰੇਟਾ ਨ ਰਹਿ ਜਾਂਦਾ ਪਰ ਇਹ ਪਰਤਾਪ ਸਾਡੀ ਕੁਲ ਦੇ ਗੁਣੀ ਰਬਾਬੀਆਂ ਦਾ ਹੀ ਸੀ, ਕਿ ਲਹਿਣਾ ਗੁਰੂ ਬਣ ਕੇ ਉਸੇ ਮਹਿਮਾਂ 'ਤੇ ਪਹੁੰਚ ਗਿਆ ਅਤੇ ਗੁਰੂ ਦੇ ਪੁੱਤਰ ਵਾਂਝੇ ਰਹਿ ਗਏ। ਤੁਹਾਡੇ ਪਿਤਾ ਪਿਤਾਮਾ ਦੀ ਮਹਿਮਾਂ ਸਾਡੇ ਰਬਾਬੀ ਬਣਾਉਂਦੇ ਰਹੇ। ਤੁਹਾਨੂੰ ਗੁਰੂ ਅਸੀਂ ਬਣਾਇਆ, ਹੁਣ ਅਸੀਂ ਰੱਜ ਚੁੱਕੇ ਹਾਂ। ਹੁਣ ਹੋਰ ਗੁਰੂ ਬਣਾਵਾਂਗੇ, ਉਸ ਦਾ ਜਸ ਗਾਵਾਂਗੇ। ਚੜ੍ਹਤਾਂ ਦੇ ਦਰਵਾਜ਼ੇ ਤੁਹਾਡੇ ਬੰਦ ਕਰਵਾਵਾਂਗੇ। ਗੁਰਗੱਦੀ ਦਾ ਫੇਰ ਪਤਾ ਲੱਗੇਗਾ ਕਿ ਵੱਡਿਆਂ ਤੋਂ ਆਈ ਹੈ ਕਿ ਗੁਰਤਾ ਦੇ ਦਾਤੇ ਅਸੀਂ ਹਾਂ। ਅੱਜ ਤੱਕ ਤਾਂ ਪਤਾ ਹੀ ਨ ਲੱਗਾ, ਸਾਡੀ ਕੀਤੀ ਨਹੀਂ ਜਾਤੀ, ਹੁਣ ਤੁਹਾਨੂੰ ਸਾਡੀ ਕੀਤੀ ਦਾ ਪਤਾ ਲੱਗੇਗਾ, ਜਦੋਂ ਅਸੀਂ ਹੋਰ ਨੂੰ ਗੁਰੂ ਬਣਾ ਦਿੱਤਾ।"

ਇਹ ਵਾਕ ਸੁਣ ਕੇ ਸ੍ਰੀ ਗੁਰੂ ਜੀ ਆਪਣੇ ਅਪਮਾਨ ਤੇ ਤਾਂ ਖਿਮਾਂ ਰੂਪ ਰਹੇ ਪਰ ਗੁਰੂ ਨਾਨਕ ਅਤੇ ਗੁਰੂ ਅੰਗਦ ਜੀ ਦੀ ਐਡੀ ਡਾਢੀ ਚੁੱਭਵੀਂ ਨਿੰਦਾ ਆਪਣੀ ਅਨਿੰਨ ਭਗਤੀ ਦੀ ਮਰਯਾਦਾ ਦੇ ਉਲਟ ਦਿਸੀ, ਤੇ ਇਹ ਵਾਕ ਕਹਿੰਦੇ ਤੁਰ ਆਏ, "ਇਹ ਤਾਂ ਫਿੱਟ ਗਏ ਹਨ।"

"ਫਿੱਟ ਗਏ ਹਨ" ਗੁਰਾਂ ਨੇ ਇਹ ਕੀ ਆਖਿਆ ? ਇਹ ਆਖਣਾ ਸੀ ਕਿ ਉਨ੍ਹਾਂ ਦਾ ਫਿੱਟਕਾਰੇ ਜਾਣਾ ਸੀ। ਸ੍ਰੀ ਗੁਰੂ ਜੀ ਆਪਣੇ ਉਸੇ ਮ੍ਰਿਦੁਲ ਸੁਭਾਅ ਵਿੱਚ ਹਰਿਮੰਦਰ ਜੀ ਆਏ, ਥੜ੍ਹੇ ਦੇ ਥਾਂ ਆ ਖਲੋਤੇ ਅਤੇ ਸੰਗਤ ਜੁੜ ਕੇ ਆ ਗਈ। ਜਦ ਡਿੱਠਾ ਕਿ ਸ੍ਰੀ ਗੁਰੂ ਜੀ ਦਾ ਵੀ ਉਨ੍ਹਾਂ ਆਦਰ ਨਹੀਂ ਰੱਖਿਆ ਤਾਂ ਸਭ ਸੀਨਿਆਂ ਵਿਚੋਂ ਧ੍ਰਿਕਾਰ ਨਿਕਲੀ ਪਰ ਸ੍ਰੀ ਗੁਰੂ ਜੀ ਨੇ ਸਹਜ ਨਾਲ ਕਿਹਾ, ਆਉ ਸੰਗਤ ਜੀ! ਅਸੀਂ ਆਪ ਸ੍ਰੀ ਵਾਹਿਗੁਰੂ ਜੀ ਦੀ ਮਹਿਮਾ ਕਰੀਏ। ਇਸੇ ਵੇਲੇ ਰਬਾਬ ਸਿਰੰਦਾ ਦੇ ਕੇ ਸਿੱਖ ਬਹਾ ਦਿੱਤੇ ਅਤੇ ਸ੍ਰੀ ਗੁਰੂ ਜੀ ਨੇ ਕੀਰਤਨ ਦੀ ਆਗਿਆ ਦਿੱਤੀ। ਉਸੇ ਵੇਲੇ ਸੁਰ ਤਾਨ

ਦਾ ਸੁੱਧ ਪਿਆਰ ਭਰਿਆ ਦੈਵੀ ਕੀਰਤਨ ਹੋ ਪਿਆ। ਤਦ ਸ੍ਰੀ ਗੁਰੂ ਜੀ ਨੇ ਵਰਦਾਨ ਦਿੱਤਾ। ਸਿੱਖਾਂ ਵਿੱਚ ਰਾਗ ਵਿੱਦਿਆ ਪ੍ਰਚਾਰ ਕੀਤੀ ਤੇ ਰਾਗੀਆਂ ਦੀ ਸੰਪ੍ਰਦਾ ਟੋਰੀ :-

**ਅਬ ਤੇ ਬਿਦਿਯਾ ਰਾਗ ਕੀ ਸਿਖਨ ਮੈ ਆਈ ॥**
**ਗਾਵੈ ਸੁਨੈ ਸੁ ਪ੍ਰੀਤ ਧਰ ਲੇ ਸਭ ਗਤ ਪਾਈ ॥**
**ਡੋਮ ਜਾਤ ਪਛਤਾਈ ਹੈ ਤ੍ਰਿਸ਼ਨਾ ਡਹਕਾਏ ॥**
**ਲੀਏ ਸ਼ਬਦ ਘਰ ਘਰ ਫਿਰੈ ਨਹ ਆਦਰ ਪਾਏ ॥**

*ਗੁਰਪੁਰ ਪ੍ਰਕਾਸ਼*

ਸ੍ਰੀ ਮੁੱਖ ਵਿਚੋਂ "ਫਿੱਟ ਗਏ" ਸ਼ਬਦ ਨਿਕਲਣ ਨਾਲ ਦੋਵਾਂ ਦੇ ਸਰੀਰ ਰੋਗੀ ਹੋ ਗਏ, ਕੋਹੜ ਦੇ ਰੋਗ ਨਾਲ ਕਰਾਹੁਣ ਲੱਗੇ, ਕੋਈ ਮੂੰਹ ਨ ਲਾਵੇ, ਸਿਫਾਰਸ਼ ਕਰਨ ਦਾ ਵੀ ਕੋਈ ਹੀਆ ਨਾ ਕਰੇ ਕਿਉਂਕਿ ਸਤਿਗੁਰੂ ਜੀ ਨੇ ਪਹਿਲਾਂ ਹੀ ਕਹਿ ਦਿੱਤਾ ਸੀ, ਕਿ ਜਿਹੜਾ ਇਨ੍ਹਾਂ ਫਿੱਟਿਆਂ ਦੀ ਸਿਫਾਰਸ਼ ਕਰੇਗਾ, ਉਸ ਦਾ ਮੂੰਹ ਕਾਲਾ ਕਰਕੇ, ਗਲ ਜੁੱਤੀਆਂ ਦਾ ਹਾਰ ਪਾ, ਖੋਤੇ ਉੱਤੇ ਚਾੜ੍ਹ ਕੇ ਉਸ ਨੂੰ ਨਸ਼ਰ ਕੀਤਾ ਜਾਵੇਗਾ।

ਅਖੀਰ ਦੋਵੇਂ ਅੱਤ ਆਤੁਰ[੧] ਹੋ ਭਾਈ ਲੱਧਾ ਜੀ ਪਾਸ ਲਾਹੌਰ ਪੁੱਜੇ ਅਤੇ ਰੋ-ਰੋ ਕੇ ਆਪਣੀ ਬਿਰਥਾ ਦੱਸੀ ਤੇ ਗੁਰੂ ਚਰਨਾਂ ਵਿਚੋਂ ਖਿਮਾਂ ਜਾਚਨਾ ਲਈ ਭਾਈ ਜੀ ਨੂੰ ਸਿਫ਼ਾਰਸ਼ੀ ਬਣਨ ਲਈ ਅਰਜ਼ੋਈ ਕੀਤੀ। ਭਾਈ ਲੱਧਾ ਜੀ ਦਾ ਮਨ ਦ੍ਰਵ ਗਿਆ। ਭਾਈ ਲੱਧਾ ਜੀ, ਬਖਸ਼ੰਦ ਗੁਰੂ ਦੇ ਚਰਨਾਂ ਵਿੱਚ ਸਿਫ਼ਾਰਸ਼ ਕਰਨ ਜਾਣ ਤੋਂ ਪਹਿਲਾਂ ਉਹ ਸਾਰੀ ਸਜ਼ਾ ਜੋ ਸਤਿਗੁਰਾਂ ਨੇ ਨੀਯਤ ਕੀਤੀ ਸੀ, ਧਾਰਨ ਕਰਕੇ ਰਬਾਬੀਆਂ ਸਮੇਤ ਸ੍ਰੀ ਅੰਮ੍ਰਿਤਸਰ ਨੂੰ ਤੁਰ ਪਏ। ਭਾਈ ਸੰਤੋਖ ਸਿੰਘ ਜੀ ਨੇ ਬੜਾ ਸੁੰਦਰ ਲਿਖਿਆ ਹੈ:-

**ਗੁਰ ਮਾਰੇ ਕਉ ਸਿਖ ਬਖਸਾਵਹਿ ਸਿਖ ਮਾਰਹਿ ਤਿਸ ਨਹਿ ਕਿਸ ਥਾਂਇ ॥**
**ਤਪਤ ਰਹਹਿ ਤੇ ਜਲ ਮਿਲ ਜੀਵਹਿ ਜਲ ਤੇ ਹਤ ਹੋਇ ਤਬ ਸੁਸ ਕਾਇ ॥**
**ਘਾਵ ਸੁਗਮ ਲਾਗੇ ਹੋਇ ਜੀਵਨ ਛਲ ਤੇ ਬਚੇ ਨ ਪ੍ਰਾਨ ਨਸਾਇ ॥**

---
*੧.ਦੁਖੀ*

ਭਾਈ ਲੱਧਾ ਜੀ ਚਲਦੇ-ਚਲਦੇ ਸ੍ਰੀ ਅੰਮ੍ਰਿਤਸਰ ਸਾਹਿਬ ਪੁੱਜ ਗਏ।

ਭਾਈ ਲੱਧਾ ਜੀ ਦੀ ਇਹ ਦਸ਼ਾ ਵੇਖ ਕੇ ਤੇ ਪ੍ਰੇਮਮਈ ਸਿਫ਼ਾਰਸ਼ੀ ਬੇਨਤੀ ਸਰਵਣ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਤਰੁੱਠੇ ਤੇ ਸੰਗਤਾਂ ਪਾਸੋਂ ਜਲ ਮੰਗਵਾ ਕੇ ਭਾਈ ਲੱਧਾ ਜੀ ਦੇ ਮੂੰਹ ਤੋਂ ਕਾਲਖ ਧੋਤੀ ਅਤੇ ਪਿਆਰ ਵਿੱਚ ਭਿੱਜ ਕੇ ਭਾਈ ਲੱਧਾ ਜੀ ਨੂੰ ਗਲਵਕੜੀ ਵਿੱਚ ਲੈ ਕੇ "ਭਾਈ ਲੱਧਾ ਪਰਉਪਕਾਰੀ" ਦਾ ਵਰ ਦਿੱਤਾ ਤੇ ਗੁਰੂ ਨਿੰਦਕਾਂ ਨੂੰ ਵੀ ਬਖਸ਼ ਦਿੱਤਾ ਅਤੇ ਹੁਕਮ ਕੀਤਾ ਕਿ ਜਿਸ ਮੂੰਹ ਨਾਲ ਨਿਰੰਕਾਰੀ ਜੋਤ ਦੀ ਤੁਸੀਂ ਨਿੰਦਾ ਕੀਤੀ ਹੈ, ਉਸੇ ਨਿਰੰਜਨੀ ਜੋਤ ਦੀ ਉਸਤਤ ਗਾਵੋ, ਮਿਹਰ ਹੋ ਜਾਵੇਗੀ।

ਇਸ ਸਾਰੀ ਘਟਨਾ ਵਾਪਰ ਜਾਣ ਨਾਲ ਸੱਤੇ ਅਤੇ ਬਲਵੰਡ ਨੂੰ ਆਪਣੀ ਪਾਂਇਆ ਦਾ ਪਤਾ ਚੱਲ ਚੁੱਕਾ ਸੀ, ਸਿਰ ਨੂੰ ਚੜ੍ਹਿਆ ਹੋਇਆ ਰਾਗ ਤੇ ਹੁਨਰ ਦਾ ਤਾਪ ਵੀ ਲੱਥ ਚੁੱਕਾ ਸੀ, ਗੁਰੂ ਮਿਹਰ ਨਾਲ ਮਨ ਵੀ ਪਵਿੱਤਰ ਹੋ ਗਿਆ ਸੀ। ਦੋਵਾਂ ਨੇ ਮਿਲ ਕੇ ਗੁਰੂ ਸਾਹਿਬਾਨ ਜੀ ਦੀ ਉਸਤਤ ਵਿਚ ਵਾਰ ਲਿਖੀ ਜੋ ਟਿੱਕੇ ਦੀ ਵਾਰ ਕਰਕੇ ਵੀ ਪ੍ਰਚੱਲਤ ਹੈ। ਇਸ ਦੀਆਂ ਪਹਿਲੀਆਂ ਪੰਜ ਪੌੜੀਆਂ ਬਲਵੰਡ ਜੀ ਨੇ ਅਤੇ ਅਖੀਰਲੀਆਂ ਤਿੰਨ ਪੌੜੀਆਂ ਸੱਤਾ ਜੀ ਨੇ ਉਚਾਰਨ ਕੀਤੀਆਂ। ਇਸ ਵਾਰ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੯੬੬ 'ਤੇ ਦਰਜ ਕਰਕੇ ਗੁਰੂ ਘਰ ਦੇ ਕੀਰਤਨੀਆਂ ਨੂੰ ਜਿੱਥੇ ਆਪਣੇ ਬਰਾਬਰ ਥਾਂ ਦਿੱਤੀ, ਉਥੇ ਬਾਣੀ ਦੁਆਰਾ ਭਾਈ ਸੱਤਾ ਜੀ ਤੇ ਬਲਵੰਡ ਜੀ ਸਦਾ ਲਈ ਅਮਰ ਤੇ ਪੂਜਨੀਕ ਹੋ ਗਏ। ਇਹ ਹੈ ਗੁਰੂ ਦੀ ਫਰਾਖਦਿਲੀ। ਸਤਿਗੁਰੂ ਅਰਜਨ ਦੇਵ ਜੀ ਤੋਂ ਉਪਰੰਤ ਭਾਈ ਸੱਤਾ ਤੇ ਬਲਵੰਡ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿੱਚ ਬੜੇ ਨੇਮ ਨਾਲ ਰੋਜ਼ ਕੀਰਤਨ ਦੀ ਚੌਂਕੀ ਭਰਦੇ ਰਹੇ। ਇੱਕ ਦਿਨ ਅੰਮ੍ਰਿਤ ਵੇਲੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਕਰਦੇ-ਕਰਦੇ ਭਰੇ ਦੀਵਾਨ ਵਿੱਚ ਦੋਵਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਨਮੁੱਖ, ਭਰੀ ਸੰਗਤ ਵਿੱਚ ਇਕੱਠਿਆਂ ਹੀ ਪ੍ਰਾਣ ਤਿਆਗ ਦਿੱਤੇ। ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉਨ੍ਹਾਂ ਦੀਆਂ ਆਖਰੀ ਰਸਮਾਂ ਆਪਣੇ ਹੱਥੀਂ ਕਰਵਾਈਆਂ ਤੇ ਪ੍ਰਲੋਕ ਵਿੱਚ ਪ੍ਰਭੂ ਚਰਨਾਂ ਵਿੱਚ ਲੀਨਤਾ ਬਖਸ਼ਿਸ਼ ਕੀਤੀ।

ਭਾਈ ਬਲਵੰਡ ਜੀ ਨੇ ਵਾਰ ਦੀਆਂ ਪਹਿਲੀਆਂ ਪੰਜ ਪਉੜੀਆਂ ਉਚਾਰਨ ਕੀਤੀਆਂ ਜਿਨ੍ਹਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਲਿਖੀ ਹੈ। ਆਪ ਸਤਿਗੁਰੂ ਨਾਨਕ ਪਾਤਸ਼ਾਹ ਜੀ ਦੀ ਸਿਫਤ ਲਿਖਦੇ ਫੁਰਮਾਉਂਦੇ ਹਨ, ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਵਿੱਚ ਹਲੇਮੀ ਰਾਜ ਕਾਇਮ ਕੀਤਾ। ਹਲੇਮੀ ਰਾਜ ਦੀ ਰਖਵਾਲੀ ਲਈ ਸੱਚ ਦਾ ਕਿਲ੍ਹਾ ਕਾਇਮ ਕੀਤਾ, ਜਿਸ ਦੀ ਨੀਂਹ ਆਪ ਜੀ ਨੇ ਬਹੁਤ ਮਜਬੂਤ ਰੱਖੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਹਲੇਮੀ ਰਾਜ ਦਾ ਛਤਰ ਆਪਣੇ ਜਿਉਂਦੇ ਜੀ ਬਾਬਾ ਲਹਿਣਾ ਜੀ ਦੇ ਸਿਰ 'ਤੇ ਧਰ ਕੇ ਗੁਰੂ ਅੰਗਦ ਦੇਵ ਜੀ ਨੂੰ ਨਮਸਕਾਰ ਕਰ ਦਿੱਤੀ। ਗੁਰਤਾ ਗੱਦੀ ਦੇਣ ਤੋਂ ਪਹਿਲਾਂ ਆਪ ਜੀ ਨੇ ਆਪਣੇ ਪੁੱਤਰਾਂ ਅਤੇ ਸਾਰੇ ਸੇਵਕਾਂ ਦੀ ਚੰਗੀ ਤਰ੍ਹਾਂ ਪਰਖ ਕੀਤੀ। ਪੂਰੇ ਗੁਰੂ ਦੀ ਪਾਰਖੂ ਅੱਖ ਵਿੱਚ ਲਹਿਣਾ ਜੀ ਹੀ ਪ੍ਰਵਾਨ ਚੜ੍ਹੇ ਜਿਨ੍ਹਾਂ ਨੇ ਪੂਰਨ ਤੌਰ 'ਤੇ ਆਪਣੀ ਮੱਤ ਦਾ ਤਿਆਗ ਕਰ ਦਿੱਤਾ ਸੀ ਅਤੇ ਹਮੇਸ਼ਾ ਗੁਰੂ ਦੇ ਹੁਕਮ ਨੂੰ ਕਮਾਉਣ ਲਈ ਤਤਪਰ ਰਹਿੰਦੇ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਤਾ ਗੱਦੀ ਦਾ ਤਿਲਕ ਗੁਰੂ ਅੰਗਦ ਦੇਵ ਜੀ ਨੂੰ ਲਾਉਣ ਉਪਰੰਤ ਗੁਰੂ ਅੰਗਦ ਦੇਵ ਜੀ ਦੀ ਵਡਿਆਈ ਸਾਰੇ ਸੰਸਾਰ ਵਿੱਚ ਚਾਰੇ ਪਾਸੇ ਫੈਲ ਗਈ। ਸੰਗਤਾਂ ਪਹਿਲੇ ਦੀ ਤਰ੍ਹਾਂ ਬੜੇ ਉਤਸ਼ਾਹ ਨਾਲ ਵਹੀਰਾਂ ਘੱਤ ਕੇ ਦਰਸ਼ਨਾਂ ਨੂੰ ਆਉਂਦੀਆਂ ਸਨ। ਇੰਝ ਪ੍ਰਤੀਤ ਹੁੰਦਾ ਸੀ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੇਵਲ ਸਰੀਰ ਹੀ ਬਦਲਿਆ ਹੈ। ਜੋਤ ਵੀ ਉਹੋ ਹੀ ਹੈ। ਜੀਵਨ ਜੁਗਤ ਮਰਯਾਦਾ ਵੀ ਗੁਰੂ ਨਾਨਕ ਦੇਵ ਜੀ ਵਾਲੀ ਹੀ ਹੈ। ਨਿਰੰਜਨੀ ਛਤਰ ਵੀ ਉਹੋ ਹੀ ਝੁੱਲ ਰਿਹਾ ਹੈ। ਜਿਹੜਾ ਵੀ ਸ਼ਰਧਾ-ਭਾਵਨਾ ਨਾਲ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਰਦਾ, ਉਸ ਦੇ ਜਨਮਾਂ-ਜਨਮਾਂ ਦੇ ਪਾਪ ਕਰਮਾਂ ਦੀ ਮੈਲ ਕੱਟੀ ਜਾਂਦੀ ਹੈ। ਬਲਵੰਡ ਜੀ ਦਾ ਫੁਰਮਾਨ ਹੈ :-

**ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ ॥**
**ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥**

**ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ ॥**
**ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥**
**ਸਹਿ ਟਿਕਾ ਦਿਤੋਸੁ ਜੀਵਦੈ ॥੧ ॥**
**ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ ॥**
**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥**
**ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ ॥**
**ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥**
**ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥** *ਪੰਨਾ ੯੬੭*

ਬਲਵੰਡ ਜੀ ਨੇ ਜਿਥੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦੈਵੀ ਸੁਭਾਵ ਦੀ ਸਿਫਤ ਕੀਤੀ ਹੈ ਉਥੇ ਮਾਤਾ ਖੀਵੀ ਜੀ ਦਾ ਸੰਗਤਾਂ ਨਾਲ ਅਥਾਹ ਪਿਆਰ ਅਤੇ ਲੰਗਰ ਦੀ ਅਣਥੱਕ ਸੇਵਾ ਦਾ ਵਰਣਨ ਵੀ ਉਚੇਚੇ ਤੌਰ ਤੇ ਉਨ੍ਹਾਂ ਨੇ ਆਪਣੀ ਉਚਾਰਨ ਕੀਤੀ ਵਾਰ ਵਿਚ ਕੀਤਾ ਹੈ।

ਸਾਰੀ ਗੁਰੂ ਕੀ ਬਾਣੀ ਵਿੱਚ ਹੋਰ ਕਿਧਰੇ, ਗੁਰੂ ਪਾਤਸ਼ਾਹ ਜੀ ਦੇ ਸਮੇਂ ਚੱਲ ਰਹੇ ਲੰਗਰ ਦੀ ਕੋਈ ਗੱਲ ਨਹੀਂ ਮਿਲਦੀ ਕਿ ਗੁਰੂ ਕੇ ਲੰਗਰ ਵਿੱਚ ਕਿਹੋ ਜਿਹੇ ਪਦਾਰਥ ਬਣਦੇ ਸਨ ਅਤੇ ਕਿੰਨੇ ਪਿਆਰ ਤੇ ਸ਼ਰਧਾ ਨਾਲ ਬਣੇ ਪਦਾਰਥਾਂ ਨੂੰ ਆਪ ਖੁਦ ਗੁਰੂ ਸਾਹਿਬ ਜਾਂ ਉਨ੍ਹਾਂ ਦੇ ਮਹਿਲ ਵਰਤਾਉਂਦੇ ਸਨ। ਦੋਵਾਂ ਬਲਵੰਡ ਜੀ ਅਤੇ ਸੱਤਾ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਸਮੇਂ ਅਤੇ ਸ੍ਰੀ ਗੁਰੂ ਅਮਰ ਦਾਸ ਜੀ ਦੇ ਸਮੇਂ ਲੰਗਰ ਵਿਚ ਕਿਹੜੇ-ਕਿਹੜੇ ਪਦਾਰਥ ਬਣਦੇ ਸਨ ਅਤੇ ਕਿੰਨੇ ਪਿਆਰ ਨਾਲ ਗੁਰੂ ਕੇ ਮਹਿਲ ਸੰਗਤਾਂ ਨੂੰ ਵਰਤਾਉਂਦੇ ਸਨ, ਦਾ ਜ਼ਿਕਰ ਬੜੇ ਸਪਸ਼ਟ ਸ਼ਬਦਾਂ ਵਿੱਚ ਹੇਠ ਲਿਖੀਆਂ ਵਾਰ ਦੀਆਂ ਪੰਗਤੀਆਂ ਵਿੱਚ ਕੀਤਾ ਹੈ :-

**ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ ॥**
**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥**

*ਪੰਨਾ ੯੬੭*

ਤਥਾ–

**ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥**

*ਪੰਨਾ ੯੬੭*

ਨਿੱਤ ਹੀ ਗੁਰੂ ਕੇ ਲੰਗਰ ਵਿੱਚ ਘਿਉ ਵਾਲੀ ਖੀਰ ਅਤੇ ਘਿਉ, ਮੈਦਾ, ਖੰਡ ਦੇ (ਕੜਾਹ ਪ੍ਰਸ਼ਾਦ) ਵਰਗੇ ਪਦਾਰਥ ਬਣਾ ਕੇ ਸੰਗਤਾਂ ਨੂੰ ਛਕਾਏ ਜਾਂਦੇ ਸਨ।

ਪਰ ਕਈ ਇੱਕ ਇਤਿਹਾਸਕਾਰਾਂ ਨੇ ਗੁਰੂ ਅੰਗਦ ਦੇਵ ਜੀ ਦੇ ਸਮੇਂ ਲੰਗਰ ਵਿਚ ਮਾਸ ਵਰਤਾਉਣ ਦੀ ਮਨਘੜਤ ਕਹਾਣੀ ਵੀ ਲਿਖ ਦਿੱਤੀ ਹੈ ਜੋ ਸਰਾ–ਸਰ ਗਲਤ ਹੈ। ਜੇ ਉਸ ਸਮੇਂ ਲੰਗਰ ਵਿੱਚ ਮਾਸ ਬਣਦਾ ਜਾਂ ਵਰਤਦਾ ਹੁੰਦਾ ਤਾਂ ਜ਼ਰੂਰ ਹੀ ਗੁਰੂ ਕੇ ਰਬਾਬੀ ਸੱਤਾ ਤੇ ਬਲਵੰਡ ਲੰਗਰ ਵਿਚ ਮਾਸ ਵਰਤਾਉਣ ਜਾਂ ਬਨਾਉਣ ਦਾ ਜ਼ਿਕਰ ਕਰ ਦਿੰਦੇ। ਜਦ ਬਣਦਾ ਹੀ ਨਹੀਂ ਸੀ, ਫਿਰ ਲਿਖਣ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ, ਜਿਸ ਕਾਰਨ ਉਨ੍ਹਾਂ ਨੇ ਮਾਸ ਦਾ ਕੋਈ ਸੰਕੇਤ ਨਹੀਂ ਦਿੱਤਾ। ਹੁਣ ਵੀ ਸਾਰੇ ਗੁਰੂ ਕੇ ਲੰਗਰਾਂ, ਇਤਿਹਾਸਕ ਅਸਥਾਨਾਂ, ਦੇਸ਼ਾਂ–ਵਿਦੇਸ਼ਾਂ ਦੇ ਗੁਰੂ ਘਰਾਂ ਵਿੱਚ ਕਿਧਰੇ ਵੀ ਮਾਸ ਨਹੀਂ ਬਣਦਾ ਅਤੇ ਨਾ ਹੀ ਕਿਧਰੇ ਵਰਤਦਾ ਹੈ ਕਿਉਂਕਿ ਗੁਰੂ ਦੇ ਲੰਗਰ ਵਿੱਚ ਇਸ ਤਾਮਸੀ ਖੁਰਾਕ ਨੂੰ ਕੋਈ ਪ੍ਰਵਾਨਗੀ ਨਹੀਂ ਦਿੱਤੀ ਗਈ।

ਛੇਵੀ ਪਉੜੀ ਵਿੱਚ ਸੱਤਾ ਜੀ ਨੇ ਸ੍ਰੀ ਗੁਰੂ ਅਮਰ ਦਾਸ ਜੀ ਪ੍ਰਥਾਇ ਪੋਤਾ ਸ਼ਬਦ ਲਿਖ ਕੇ, ਆਪ ਜੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੀ ਪੂਰਨ ਰੂਪ ਦਰਸਾਇਆ ਹੈ:–

**ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥ ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ ॥੬ ॥**

*ਪਉੜੀ ੬, ਪੰਨਾ ੯੬੭*

ਸਤਵੀਂ ਪਉੜੀ ਵਿੱਚ ਸੱਤਾ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਦੀ ਉਪਮਾ ਲਿਖਦੇ ਫੁਰਮਾਇਆ ਹੈ ਕਿ ਹੇ ਗੁਰੂ ਰਾਮ ਦਾਸ ਜੀ! ਆਪ ਧੰਨ ਹੋ, ਆਪ ਧੰਨ ਹੋ, ਤੁਹਾਨੂੰ ਹੀ ਸਾਰੇ ਸਿੱਖਾਂ ਅਤੇ ਸੇਵਕਾਂ ਨੇ ਪਾਰਬ੍ਰਹਮ ਦਾ ਰੂਪ ਜਾਣ ਕੇ ਨਮਸ਼ਕਾਰ ਕੀਤੀ ਹੈ। ਤੁਸੀਂ ਆਪ ਹੀ ਗੁਰੂ ਨਾਨਕ ਦੇਵ ਜੀ ਸੀ, ਤੁਸੀਂ ਆਪ ਹੀ ਗੁਰੂ ਅੰਗਦ ਸਰੂਪ ਸੀ ਅਤੇ ਤੁਸੀਂ ਆਪ ਹੀ ਗੁਰੂ ਅਮਰਦਾਸ ਜੀ ਦਾ ਜ਼ਹੂਰ ਸਾਉ ਅਤੇ ਹੁਣ ਪ੍ਰਤੱਖ ਆਪ

ਪਾਰਬ੍ਰਹਮ ਸਰੂਪ ਹੋ ਕੇ ਸੰਗਤਾਂ ਨੂੰ ਦਰਸ਼ਨ ਦੇ ਰਹੇ ਹੋ। ਜਿਹੜਾ ਵੀ ਤੁਹਾਡੇ ਦਰਸ਼ਨ ਕਰਦਾ ਹੈ, ਉਸ ਦਾ ਡੋਲਦਾ ਮਨ ਆਪ ਦੇ ਦਰਸ਼ਨ ਕਰਨ ਸਦਕਾ ਟਿਕ ਜਾਂਦਾ ਹੈ :-

**ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥**
**ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥**
**ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥...........**
**ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥**
**ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥੭ ॥**

*ਪੰਨਾ ੯੬੮*

ਅੱਠਵੀਂ ਪਉੜੀ ਵਿੱਚ ਸੱਤਾ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਨਾਨਕ ਦੇਵ ਜੀ ਦਾ ਪੰਜਵਾਂ ਰੂਪ ਲਿਖ ਕੇ ਅਸਲੀਅਤ ਦਾ ਪਤਾ ਦਿੱਤਾ ਹੈ ਕਿ ਗੁਰੂ ਨਾਨਕ ਪਾਤਸ਼ਾਹ ਜੀ ਦੀ ਜੋਤ ਸਮੇਂ-ਸਮੇਂ ਚਾਰੇ ਗੁਰੂ ਜਾਮਿਆਂ ਵਿੱਚ ਪ੍ਰਗਟ ਹੁੰਦੀ ਰਹੀ ਹੈ, ਅਤੇ ਹੁਣ ਉਹੋ ਨਿਰੰਜਨੀ ਜੋਤ ਪੰਚਾਇਣ ਜਾਮਾ ਧਾਰਨ ਕਰਕੇ ਗੁਰੂ ਨਾਨਕ ਪਾਤਸ਼ਾਹ ਜੀ ਦੀ ਗੁਰਤਾ ਗੱਦੀ ਦੇ ਤਖ਼ਤ 'ਤੇ ਸੁਸ਼ੋਭਤ ਹੋ ਕੇ ਸੰਸਾਰ ਦਾ ਕਲਿਆਣ ਕਰ ਰਹੀ ਹੈ :-

**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥**
**ਆਪੀਨੈ੍ ਆਪੁ ਸਾਜਿਓਨੁ ਆਪੇ ਹੀ ਥੰਮਿ੍ ਖਲੋਆ ॥..........**
ਅਤੇ-
**ਦੂਣੀ ਚਉਣੀ ਕਰਾਮਾਤਿ ਸਚੇ ਕਾ ਸਚਾ ਢੋਆ ॥**
**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥੮ ॥੧ ॥**

*ਪੰਨਾ ੯੬੮*

ਜਿੱਥੇ ਸੱਤਾ ਤੇ ਬਲਵੰਡ ਜੀ ਨੇ ਨਿਰੰਜਨੀ ਜੋਤ ਦੀ ਉਪਮਾ ਦਰਸਾ ਕੇ ਤਮ-ਸੰਸਾਰ ਵਿਚ ਵਿਚਰ ਰਹੇ ਜਗਿਆਸੂਆਂ ਨੂੰ ਅਸਲੀਅਤ ਤੋਂ ਜਾਣੂ ਕਰਵਾਇਆ ਹੈ, ਕਿ ਪ੍ਰਮੇਸ਼ਰ ਅਤੇ ਗੁਰੂ ਵਿੱਚ ਕੋਈ ਅੰਤਰ ਨਹੀਂ, ਉਥੇ ਆਪਣੀ ਹੱਡ ਬੀਤੀ ਤੋਂ ਸਬਕ ਸਿੱਖਣ ਦੀ ਵੀ ਪ੍ਰੇਰਨਾ ਦਿੱਤੀ ਹੈ, ਕਿ ਲੋਭ-ਲਾਲਚ ਮਨੁੱਖ ਦੇ ਸ਼ੁਭ ਗੁਣਾਂ ਨੂੰ ਇਸ

ਤਰ੍ਹਾਂ ਢੱਕ ਅਤੇ ਵਿਗਾੜ ਦਿੰਦਾ ਹੈ ਜਿਸ ਤਰ੍ਹਾਂ ਨਿਰਮਲ ਜਲ ਨੂੰ ਬੂਰ ਬਰਬਾਦ ਕਰ ਦਿੰਦਾ ਹੈ। ਇਸ ਲਈ ਲੋਭ ਤੋਂ ਬਚਣ ਲਈ ਹਮੇਸ਼ਾ ਸੁਚੇਤ ਰਹਿਣਾ ਹੈ ਕਿਉਂਕਿ:-

**ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥**

*ਪਉੜੀ ੫, ਪੰਨਾ ੯੬੭*

ਜਿਥੇ ਬਲਵੰਡ ਜੀ ਨੇ ਲੋਭ ਦੁਆਰਾ ਹੁੰਦੀ ਦੁਰਦਸ਼ਾ ਦਾ ਗੁਰਬਾਣੀ ਵਿਚ ਵਰਣਨ ਕੀਤਾ ਹੈ ਉਥੇ ਸੱਤਾ ਜੀ ਨੇ ਗੁਰੂ ਮਿਹਰ ਉੱਤੇ ਹੀ ਰਾਜ਼ੀ ਰਹਿਣ ਦਾ ਉਪਦੇਸ਼ ਬਖਸ਼ਿਆ ਹੈ :-

**ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ ॥**

*ਪੰਨਾ ੯੬੮*

❑❑❑

# ਬਾਬਾ ਸੁੰਦਰ ਜੀ

ਬਾਬਾ ਸੁੰਦਰ ਜੀ, ਸ੍ਰੀ ਗੁਰੂ ਅਮਰਦਾਸ ਜੀ ਦੇ ਪੜਪੋਤੇ, ਮੋਹਰੀ ਜੀ ਦੇ ਪੋਤੇ ਅਤੇ ਬਾਬਾ ਅਨੰਦ ਜੀ ਦੇ ਪੁੱਤਰ ਸਨ। ਬਾਬਾ ਸੁੰਦਰ ਜੀ ਦਾ ਜਨਮ ਗੋਇੰਦਵਾਲ ਸਾਹਿਬ ਵਿਖੇ 1560 ਈ. ਨੂੰ ਹੋਇਆ। ਆਪ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮਕਾਲੀ ਸਨ। ਆਪ ਜੀ ਬੜੀ ਤੀਖਣ ਬੁੱਧੀ ਵਾਲੇ ਵਿਦਵਾਨ ਸਨ। ਆਪ ਦੀ ਵਿਦਵਤਾ, ਆਪ ਜੀ ਦੀ ਰਚੀ ਬਾਣੀ ਰਾਮਕਲੀ ਸਦੁ ਵਿਚੋਂ ਹੀ ਭਲੀ-ਭਾਂਤ ਪ੍ਰਗਟ ਹੋ ਜਾਂਦੀ ਹੈ। ਕਿਵੇਂ ਆਪ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਸੰਦੇਸ਼ ਜੋ ਸਤਿਗੁਰੂ ਜੀ ਨੇ ਆਪਣੇ ਅੰਤਮ ਸਮੇਂ ਆਪਣੇ ਪਰਿਵਾਰ ਅਤੇ ਸਿੱਖ-ਸੇਵਕਾਂ ਨੂੰ ਸੰਬੋਧਨ ਕਰਕੇ ਕਹੇ, ਆਪ ਜੀ ਨੇ ਸਿੱਖ ਜਗਤ ਦੀ ਰਹਿਨੁਮਾਈ ਲਈ ਕਲਮਬੰਧ ਕਰਕੇ, ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸੌਂਪੇ। ਇਹ ਪਾਵਨ ਸਦੁ ਨਾਮੇਂ ਬਾਣੀ ਸਾਰੇ ਸਿੱਖ ਜਗਤ ਨੂੰ ਪ੍ਰਾਣੀ ਦੇ ਆਖਰੀ ਸਮੇਂ ਕੀ ਕਰਨਾ ਹੈ ? ਅਤੇ ਕੀ ਨਹੀਂ ਕਰਨਾ ਨਸੀਹਤ ਰੂਪ ਵਿਚ ਗੁਰੂ ਵਸੀਅਤ ਦਾ ਦਰਜਾ ਰੱਖਦੀ ਹੈ। ਇਸ ਬਾਣੀ ਵਿੱਚ ਬਾਬਾ ਸੁੰਦਰ ਜੀ ਨੇ ਮੌਤ ਦੀ ਅਟੱਲ ਸਚਾਈ, ਜਿਸਨੂੰ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪ੍ਰਵਾਰ ਅਤੇ ਸਿੱਖਾਂ-ਸੇਵਕਾਂ ਨੂੰ ਦ੍ਰਿੜ੍ਹ ਕਰਾਇਆ ਹੈ, ਦਾ ਹੇਠ ਲਿਖੇ ਅਨੁਸਾਰ ਵਰਣਨ ਕੀਤਾ ਹੈ-

**ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ ॥**
**ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ ॥੩॥**

*ਰਾਮਕਲੀ ਸਦੁ, ਪੰਨਾ ੯੨੩*

ਤੁਸੀਂ ਮੇਰੇ ਪੁੱਤਰ, ਭਰਾ, ਪਰਿਵਾਰ, ਸਿੱਖ ਸਭ ਚੰਗੀ ਤਰ੍ਹਾਂ ਨਿਰਣਾ ਕਰਕੇ ਵੇਖ ਲਵੋ। ਧੁਰੋਂ ਪ੍ਰਭੂ ਪ੍ਰਮੇਸ਼ਰ ਜੀ ਵਲੋਂ ਭੇਜਿਆ ਹੋਇਆ ਬੁਲਾਵਾ ਕਦੇ ਟਲਦਾ ਨਹੀਂ ਹੈ। ਸੋ ਇਸ ਲਈ ਸਾਨੂੰ ਵੀ ਆਪਣੇ ਮਾਲਕ ਪ੍ਰਭੂ ਦਾ ਸੱਦਾ ਆ ਗਿਆ ਹੈ।

ਅਸੀਂ ਵੀ ਹੁਣ ਆਪਣੇ ਹਰੀ ਪ੍ਰਮੇਸ਼ਰ ਜੀ ਪਾਸ ਜਾ ਰਹੇ ਹਾਂ।

ਜਿੱਥੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਪ੍ਰਲੋਕ ਗਵਨ ਦਾ ਸੰਕੇਤ ਪਹਿਲਾਂ ਦੇ ਦਿੱਤਾ, ਉਥੇ ਆਪ ਜੀ ਨੇ ਆਪਣੇ ਸਾਰੇ ਪਰਿਵਾਰ ਅਤੇ ਸਿੱਖਾਂ ਨੂੰ ਹਿਦਾਇਤ ਕੀਤੀ, ਕਿ ਸਾਡੇ ਪ੍ਰਲੋਕ ਗਵਨ ਕਰਨ ਤੋਂ ਪਿੱਛੋਂ ਕਿਸੇ ਨੇ ਰੋਣਾ ਨਹੀਂ, ਜਿਹੜਾ ਸਾਡੇ ਹੁਕਮ ਦੀ ਉਲੰਘਣਾ ਕਰੇਗਾ, ਉਹ ਸਾਨੂੰ ਕਦਾਇਤ ਚੰਗਾ ਨਹੀਂ ਲੱਗੇਗਾ-

**ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ ॥**
**ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ ॥**

*ਰਾਮਕਲੀ ਸਦੁ, ਪੰਨਾ ੯੨੩*

ਆਪ ਨੇ ਫੁਰਮਾਇਆ, ਹੇ ਮਿੱਤਰੋ! ਸੁਹਿਰਦ ਮਿੱਤਰ ਉਹ ਹੀ ਹੈ, ਜਿਹੜਾ ਆਪਣੇ ਮਿੱਤਰ ਦਾ ਆਦਰ ਮਾਣ ਹੁੰਦਾ ਵੇਖ ਕੇ ਖੁਸ਼ ਹੁੰਦਾ ਹੋਵੇ, ਜਿਹੜਾ ਆਪਣੇ ਮਿੱਤਰ ਦਾ ਮਾਣ ਸਤਿਕਾਰ ਦੇਖ ਕੇ ਰੋਵੇ, ਉਹ ਮਿੱਤਰ ਕਾਹਦਾ ਹੋਇਆ। ਤੁਸੀਂ ਦੀਰਘ ਵਿਚਾਰ ਨਾਲ ਸੋਚ ਵਿਚਾਰ ਕਰਕੇ ਵੇਖੋ, ਸਾਨੂੰ ਤਾਂ ਦਰਗਾਹ ਵਿੱਚ ਹਰੀ ਪ੍ਰਮੇਸ਼ਰ ਮਾਣ ਸਤਿਕਾਰ ਦੀ ਵਡਿਆਈ ਦਾ ਸਿਰੋਪਾ ਦੇ ਰਿਹਾ ਹੈ। ਇਸ ਲਈ ਤੁਸੀਂ ਰੋਣਾ ਨਹੀਂ ਖੁਸ਼ ਹੋਣਾ ਹੈ:-

**ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ ॥**
**ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ ॥**

*ਰਾਮਕਲੀ ਸਦੁ, ਪੰਨਾ ੯੨੩*

ਇਹ ਸਾਰੀ ਸਿੱਖਿਆ ਸਮਝਾ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਜਿਉਂਦੇ ਜੀ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਤਾ ਗੱਦੀ ਦੇ ਸਿੰਘਾਸਨ ਤੇ ਬਿਠਾ ਕੇ ਗੁਰਤਾ-ਗੱਦੀ ਦਾ ਵਾਰਸ ਥਾਪ ਦਿੱਤਾ ਅਤੇ ਸਾਰੇ ਸਿੱਖਾਂ-ਸੇਵਕਾਂ, ਸਾਕ-ਸਬੰਧੀਆਂ, ਪੁੱਤਰਾਂ ਅਤੇ ਭਰਾਵਾਂ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਤੇ ਮੱਥਾ ਟੇਕਣ ਲਈ ਹੁਕਮ ਕਰ ਦਿੱਤਾ:-

**ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ ॥**
**ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ ॥੪॥**

*ਰਾਮਕਲੀ ਸਦੁ, ਪੰਨਾ ੯੨੩*

ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੇ ਸਾਰਿਆਂ ਨੂੰ ਸੰਬੋਧਨ ਕਰਦੇ ਹੋਏ ਹੁਕਮ

ਕੀਤਾ ਹੈ ਕਿ ਸਾਡੇ ਪ੍ਰਲੋਕ ਗਵਨ ਕਰਨ ਤੋਂ ਪਿੱਛੋਂ ਜੋ ਪੁਰਾਤਨ ਪ੍ਰਚਲਤ ਕੁਰੀਤੀਆਂ ਲੋਕ ਕਰਦੇ ਆ ਰਹੇ ਹਨ, ਤੁਸੀਂ ਉਹ ਨਹੀਂ ਕਰਨੀਆਂ। ਉਹ ਕੁਰੀਤੀਆਂ ਕਿਹੜੀਆਂ ਹਨ ? ਅਰਥੀਆਂ ਸਜਾਉਣੀਆਂ, ਗਰੁੜ ਪੁਰਾਣ ਦੀ ਕਥਾ ਕਰਨੀ, ਦੀਵੇ ਜਗਾਉਣੇ, ਪਿੰਡ ਭਰਾਉਂਣੇ, ਆਤਮਾਂ ਦੀ ਗਤੀ ਕਰਾਉਣ ਲਈ ਪੰਡਿਤਾਂ ਪਾਸੋਂ ਕਰਮ-ਕਿਰਿਆ ਕਰਾਉਣੀ, ਫੁੱਲ ਚੁੱਗ ਕੇ ਹਰਿਦੁਆਰ ਪਾਉਣੇ ਇਤਿਆਦਿ ਕਰਨ ਦੀ ਥਾਂ ਤੁਸੀ ਹਰੀ ਪ੍ਰਮੇਸ਼ਰ ਜੀ ਦੀ ਕੀਰਤੀ (ਸਿਫਤ-ਸਲਾਹ) ਹੀ ਕਰਨੀ ਹੈ। ਪ੍ਰਭੂ ਦੇ ਪਿਆਰ ਵਿੱਚ ਭਿੱਜੇ ਗਿਆਨਵਾਨ ਗੁਰਸਿੱਖਾਂ ਨੂੰ ਇਕੱਤਰ ਕਰਕੇ ਸੰਗਤੀ ਰੂਪ ਵਿੱਚ ਪ੍ਰਮੇਸ਼ਰ ਜੀ ਦੀਆਂ ਕਥਾ-ਕਹਾਣੀਆਂ ਹੀ ਪੜ੍ਹਨੀਆਂ ਅਤੇ ਸੁਣਨੀਆਂ ਹਨ। ਇਸ ਤੋਂ ਇਲਾਵਾ ਹੋਰ ਫਜ਼ੂਲ ਕਰਮ-ਕਾਡਾਂ ਵਿੱਚ ਸਮਾਂ ਅਜਾਈਂ ਨਹੀਂ ਗਵਾਉਣਾ:-

**ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥**
**ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥**
**ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥**
**ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥**

*ਰਾਮਕਲੀ ਸਦੁ, ਪੰਨਾ ੯੨੩*

ਉੱਪਰ ਲਿਖਿਆ ਉਪਦੇਸ਼ ਜਿਹੜਾ ਸ੍ਰੀ ਗੁਰੂ ਅਮਰਦਾਸ ਜੀ ਨੇ ਆਖਰੀ ਸਮੇਂ ਪਰਿਵਾਰ ਅਤੇ ਸਿੱਖਾਂ ਸੇਵਕਾਂ ਨੂੰ ਦਿੱਤਾ ਸੀ, ਸਾਰਿਆਂ ਨੇ ਖੁਸ਼ੀ ਨਾਲ ਮੰਨ ਲਿਆ। ਉਪਰੰਤ ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਤਾ ਗੱਦੀ ਦਾ ਤਿਲਕ ਸ੍ਰੀ ਗੁਰੂ ਰਾਮਦਾਸ ਜੀ ਨੂੰ ਲਾ ਕੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਦਾ ਵਾਰਸ ਬਣਾ ਦਿੱਤਾ ਅਤੇ ਸਾਰਿਆਂ ਸਿੱਖਾਂ ਸੇਵਕਾਂ ਅਤੇ ਸੰਬੰਧੀਆਂ ਨੂੰ ਗੁਰੂ ਰਾਮਦਾਸ ਜੀ ਅੱਗੇ ਨਮਸਕਾਰ ਕਰਨ ਲਈ ਕਿਹਾ।

ਸਭ ਤੋਂ ਪਹਿਲਾਂ ਸਤਿਗੁਰੂ ਅਮਰਦਾਸ ਜੀ ਦੇ ਸਪੁੱਤਰ ਬਾਬਾ ਮੋਹਰੀ ਜੀ ਨੇ, ਆਪਣੇ ਪਿਤਾ ਜੀ ਦਾ ਹੁਕਮ ਮੰਨ ਕੇ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਤੇ ਮੱਥਾ ਟੇਕਿਆ। ਇਹਨਾਂ ਦੇ ਮੱਥਾ ਟੇਕਣ ਉਪਰੰਤ ਵਾਰੋ-ਵਾਰੀ ਸਾਰੀ ਸੰਗਤ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਤੇ ਸੀਸ ਨਿਵਾਇਆ ਕਿਉਂਕਿ ਸਤਿਗੁਰੂ ਜੀ ਨੇ ਗੁਰਤਾ ਗੱਦੀ ਦੇਣ ਸਮੇਂ ਬਚਨ ਕੀਤਾ ਸੀ ਕਿ ਸਾਡੀ ਜੋਤ ਹੁਣ ਗੁਰੂ ਰਾਮਦਾਸ ਜੀ ਦੇ ਹਿਰਦੇ ਵਿੱਚ ਟਿਕ ਗਈ ਹੈ। ਅੱਜ ਤੋਂ ਪਿੱਛੋਂ ਗੁਰੂ ਰਾਮਦਾਸ ਜੀ ਹੀ ਗੁਰੂ ਨਾਨਕ

ਦੇਵ ਜੀ ਦੀ ਗੱਦੀ ਦੇ ਵਾਰਸ ਹਨ:-

**ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥**
**ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥**
**ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥**
**ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥**
**ਹਰਿ ਗੁਰਹਿ ਭਾਣਾ ਦੀਈ ਵਡਿਆਈ ਧੁਰਿ ਲਿਖਿਆ ਲੇਖੁ ਰਜਾਇ ਜੀਉ ॥**
**ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥**

*ਰਾਮਕਲੀ ਸਦੁ, ਪੰਨਾ ੯੨੪*

ਰਾਮਕਲੀ ਸਦੁ ਦੇ ਮਹਾਨ ਉਪਦੇਸ਼ ਜੋ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਅੰਤਮ ਸਮੇਂ ਪਰਿਵਾਰ ਅਤੇ ਸਿੱਖਾਂ ਸੇਵਕਾਂ ਨੂੰ ਬਖਸ਼ਿਸ਼ ਕੀਤੇ, ਇਹ ਬਾਬਾ ਸੁੰਦਰ ਜੀ ਦੀ ਬਦੌਲਤ ਹੀ ਸਾਡੇ ਪਾਸ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਮੌਜੂਦ ਹਨ, ਜੋ ਰਹਿੰਦੀ ਦੁਨੀਆਂ ਤੱਕ ਹਰ ਪ੍ਰਾਣੀ ਨੂੰ ਫੋਕਟ, ਭਰਮਾਂ, ਵਹਿਮਾਂ ਅਤੇ ਪ੍ਰਚਲਤ ਕੁਰੀਤੀਆਂ ਤੋਂ ਬਚਣ ਲਈ ਚਾਨਣ ਮੁਨਾਰੇ ਦਾ ਕੰਮ ਕਰਦੇ ਰਹਿਣਗੇ। ਆਪ ਜੀ 43 ਸਾਲ ਦੀ ਸਫਲ ਆਯੂ ਭੋਗ ਕੇ 1603 ਈ. ਨੂੰ :-

**ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ ॥੩॥੧੧॥**

*ਸੋਰਠਿ ਮਹਲਾ ੯, ਪੰਨਾ ੬੩੪*

ਦੀ ਅਵਸਥਾ ਨੂੰ ਪ੍ਰਾਪਤ ਕਰ ਗਏ। ਬਾਬਾ ਸੁੰਦਰ ਜੀ ਪ੍ਰਥਾਇ ਗੁਰਬਾਣੀ ਦੀ ਪੰਗਤੀ ਹੇਠ ਲਿਖੀ ਲਿਖਣੀ ਹੀ ਪਵੇਗੀ-

**ਸਫਲ ਸਫਲ ਭਈ ਸਫਲ ਜਾਤ੍ਰਾ ॥ ਆਵਣ ਜਾਣ ਰਹੇ ਮਿਲੇ ਸਾਧਾ ॥੧॥**

*ਧਨਾਸਰੀ ਮਹਲਾ ੫, ਪੰਨਾ ੬੮੭*

□□□

# ਭੱਟਾਂ ਪ੍ਰਤੀ ਸੰਖੇਪ ਜਾਣਕਾਰੀ

ਪ੍ਰਮੇਸ਼ਰ ਜੀ ਨੇ ਸੰਸਾਰ ਦੀ ਬਹੁਤ ਅਦਭੁੱਤ ਖੇਡ ਰਚੀ ਹੈ। ਸੰਸਾਰ ਵਿੱਚ ਇੱਕ ਐਸੇ ਜੀਵ ਪ੍ਰਭੂ ਨੇ ਪੈਦਾ ਕੀਤੇ ਹਨ ਜੋ ਦ੍ਰਿਸ਼ਟਮਾਨ ਨੂੰ ਹੀ ਸਭ ਕੁਝ ਮੰਨ ਕੇ ਦ੍ਰਿਸ਼ਟਮਾਨ ਵਿੱਚ ਲੁਭਾਇਮਾਨ ਹੋ ਕੇ ਦ੍ਰਿਸ਼ਟਮਾਨ ਦੀ ਪ੍ਰਾਪਤੀ ਲਈ ਹੀ ਸਾਰਾ ਜੀਵਨ ਅਰਪਣ ਕਰ ਦਿੰਦੇ ਹਨ। ਇੱਕ ਐਸੇ ਵੀ ਵਡਭਾਗੀ ਪੁਰਸ਼ ਹਨ, ਜੋ ਦ੍ਰਿਸ਼ਟਮਾਨ ਨੂੰ ਨਾਸ਼ਵੰਤ ਜਾਣ ਕੇ ਅਦ੍ਰਿਸ਼ਟ ਅਬਿਨਾਸੀ, ਜੋ ਦ੍ਰਿਸ਼ਟਮਾਨ ਦਾ ਕਰਤਾ ਹੈ, ਉਸ ਅਦ੍ਰਿਸ਼ਟ ਨੂੰ ਵੇਖਣ ਅਤੇ ਅਦ੍ਰਿਸ਼ਟ ਦਾ ਵਸਲ ਪ੍ਰਾਪਤ ਕਰਨ ਵਾਸਤੇ ਯਤਨਸ਼ੀਲ ਹੋ ਜਾਂਦੇ ਹਨ ਅਤੇ ਬੇਨਤੀਆਂ ਕਰਦੇ ਹਨ:-

**ਕੋਈ ਜਨੁ ਹਰਿ ਸਿਉ ਦੇਵੈ ਜੋਰਿ ॥**
**ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ ॥੧॥ ਰਹਾਉ ॥**

*ਜੈਤਸਰੀ ਮਹਲਾ ੫, ਪੰਨਾ ੭੦੧*

ਤਥਾ –

**ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ**
**ਹਉ ਤਿਸੁ ਪਹਿ ਆਪੁ ਵੇਚਾਈ ॥੧॥** *ਸੂਹੀ ਮਹਲਾ ੪, ਪੰਨਾ ੭੫੭*

ਦੀ ਬਿਹਬਲ ਅਵਸਥਾ ਵਿਚ ਦਿਨ ਰਾਤ ਬਿਤਾਉਂਦੇ ਹਨ।

ਉਹਨਾਂ ਦੀ ਅੰਦਰਲੀ ਬਿਹਬਲਤਾ, ਤੜਫ ਅਤੇ ਪ੍ਰਭੂ ਪ੍ਰਾਪਤੀ ਦੀ ਲਾਲਸਾ ਉੱਤੇ ਤਰੁੱਠ ਕੇ ਪ੍ਰਭੂ ਮਾਲਕ ਜੋ ਅਦ੍ਰਿਸ਼ਟ ਹੈ, ਕੋਈ ਬਿਧ ਬਹਾਨਾ ਬਣਾ ਕੇ, ਉਹਨਾਂ ਦੀ ਦ੍ਰਿਸ਼ਟੀ ਵਿੱਚ ਸਾਖਸ਼ਾਤ ਹੋ ਜਾਂਦਾ ਹੈ। ਫਿਰ ਉਹ ਗੁਰੂ ਪਿਆਰੇ ਪੁਕਾਰ ਉਠਦੇ ਹਨ, ਹੇ ਮਾਲਕ! ਹੁਣ ਤਾਂ ਤੁਸੀਂ ਐਸੀ ਮਿਹਰ ਕਰ ਦਿੱਤੀ ਹੈ **"ਜਤ ਦੇਖਾ ਤਤ ਤੂੰ"** ਹੀ ਦਿਸਦਾ ਹੈ। ਹੁਣ ਤਾਂ ਆਪ ਦੀ ਮਿਹਰ ਨਾਲ **"ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥"** ਹੀ ਦ੍ਰਿਸ਼ਟੀ ਆਉਂਦਾ ਹੈ।

ਭੱਟ[੧] ਜਨ ਵੀ ਇਸ ਦ੍ਰਿਸ਼ਟਮਾਨ ਵਿੱਚੋਂ ਅਦ੍ਰਿਸ਼ਟ ਦੀ ਭਾਲ ਅਤੇ ਸਦੀਵੀਂ ਸੁੱਖ ਦੀ ਪ੍ਰਾਪਤੀ ਵਾਸਤੇ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਨ-ਸ਼ਰਨ ਵਿੱਚ ਹਾਜ਼ਰ ਹੋਏ। ਸਤਿਗੁਰਾਂ ਦੀ ਸ਼ਰਨ ਵਿੱਚ ਆਉਣ ਤੋਂ ਪਹਿਲਾਂ ਇਹਨਾਂ ਭੱਟਾਂ ਨੇ ਆਪਣੀ ਆਤਮਿਕ ਤ੍ਰਿਪਤੀ ਅਤੇ ਜਗਿਆਸਾ ਨੂੰ ਪੂਰੀ ਕਰਨ ਵਾਸਤੇ, ਦੇਸ਼ ਰਟਨ ਕੀਤਾ। ਸਾਧੂ-ਮਹਾਤਮਾਂ, ਜੋਗੀ-ਸਨਿਆਸੀਆਂ, ਜਪੀਆਂ-ਤਪੀਆਂ ਦੇ ਡੇਰਿਆਂ ਵਿੱਚ ਗਏ, ਬਚਨ ਬਿਲਾਸ ਕਰ, ਆਪਣੇ ਹਿਰਦੇ ਦੀ ਲਾਲਸਾ ਉਹਨਾਂ ਅੱਗੇ ਪ੍ਰਗਟ ਕੀਤੀ ਪਰ ਮਨ ਦੀ ਸੰਤੁਸ਼ਟੀ ਨਾ ਹੋਈ ਸਗੋਂ ਨਿਰਾਸਤਾ ਹੀ ਵਧੀ। ਇੱਕ ਸਾਲ ਪੂਰੇ ਦੇਸ਼ ਭਰ ਦੇ ਤੀਰਥਾਂ ਦਾ ਭ੍ਰਮਣ ਕੀਤਾ ਪਰ ਮਨ ਨੂੰ ਸ਼ਾਂਤੀ ਨਾ ਮਿਲੀ। ਆਖਿਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿੱਚ ਹਾਜ਼ਰ ਹੋ ਕੇ ਆਪਣੇ ਮਨ ਦੀ ਬ੍ਰਿਥਾ ਪ੍ਰਗਟ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਪਦੇਸ਼ ਸੁਣ ਅਤੇ ਦਰਸ਼ਨ ਕਰਕੇ ਤਥਾ ਗੁਰੂ ਦਰਬਾਰ ਦੀ ਰਹੁ ਰੀਤ ਵੇਖ ਕੇ ਮਨ ਪਤੀਜ ਗਿਆ।

ਭੱਟਾਂ ਨੇ ਗੁਰੂ ਅਰਜਨ ਦੇਵ ਜੀ ਨੂੰ ਆਪਣਾ ਗੁਰੂ ਤਸਲੀਮ ਕਰ ਮਨ ਦੀ ਸ਼ਾਂਤੀ ਪ੍ਰਾਪਤ ਕੀਤੀ। ਭੱਟ ਭਿਖਾ ਜੀ ਨੇ ਆਪਣੀ ਹੱਡ-ਬੀਤੀ ਨਿਸੰਗ ਹੋ ਕੇ ਹੇਠ ਲਿਖੇ ਅਨੁਸਾਰ ਗੁਰਬਾਣੀ ਦੁਆਰਾ ਅੰਕਿਤ ਕੀਤੀ ਹੈ-

**ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥**
**ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥**
**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**
**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥**

*੧. ਇਹ ਬ੍ਰਾਹਮਣ ਜਾਤੀ ਨਾਲ ਸਬੰਧ ਰੱਖਦੇ ਸਨ। ਭੱਟ ਬੇਦਾਂ, ਸ਼ਾਸ਼ਤਰਾਂ ਦੇ ਪੂਰਨ ਗਿਆਤਾ ਅਤੇ ਬੜੀ ਤੀਖਣ ਬੁੱਧੀ ਦੇ ਮਾਲਕ ਸਨ। ਪੰਜਾਬ ਦੇ ਭੱਟ ਆਪਣੇ ਆਪ ਨੂੰ ਸਾਰਸੁਤ ਬ੍ਰਾਹਮਣ ਕਹਿਲਾਉਂਦੇ ਹਨ। ਇਹ ਆਪਣਾ ਮੁੱਢ ਕੋਸ਼ਿਕ ਰਿਸ਼ੀ ਤੋਂ ਮੰਨਦੇ ਹਨ। ਉੱਚੀਆਂ ਜਾਤਾਂ ਦੇ ਬ੍ਰਾਹਮਣ ਇਹਨਾਂ ਸਾਰਸੁਤ ਭੱਟ ਬ੍ਰਾਹਮਣਾਂ ਨੂੰ ਆਪਣੇ ਨਾਲੋਂ ਨੀਵੀਂ ਜਾਤ ਦੇ ਮੰਨਦੇ ਹਨ। ਭੱਟ ਸਰਸਵਤੀ ਨਦੀ (ਜਿਸ ਨੂੰ ਗਿਆਨ ਦੀ ਦੇਵੀ ਕਿਹਾ ਜਾਂਦਾ ਹੈ) ਦੇ ਕਿਨਾਰੇ ਰਹਿੰਦੇ ਸਨ। ਜੋ ਪਹਿਲਾਂ ਪਿਹੋਵੇ ਜ਼ਿਲ੍ਹਾ ਕਰਨਾਲ ਦੇ ਨਜ਼ਦੀਕ ਵਗਦੀ ਸੀ। ਸਮਾਂ ਪਾ ਕੇ ਆਪਣੀ ਪ੍ਰਾਲਬਧ ਅਨੁਸਾਰ ਇਹ ਭੱਟ ਲੋਕ ਕੁਝ ਜੀਂਦ, ਕੁਝ ਸੁਲਤਾਨਪੁਰ ਅਤੇ ਕੁਝ ਹੋਰ ਥਾਵਾਂ ਤੇ ਜਾ ਵਸੇ। ਜਿਹੜੇ ਭੱਟ ਸਰਸਵਤੀ ਨਦੀ ਦੇ ਉਰਲੇ ਪਾਸੇ ਵੱਸਦੇ ਸਨ, ਉਹ ਆਪਣੇ ਆਪ ਨੂੰ ਸਾਰਸੁਤ ਭੱਟ ਅਤੇ ਜਿਹੜੇ ਨਦੀ ਤੋਂ ਪਾਰ ਵੱਸਦੇ ਸਨ, ਉਹ ਗੌੜ ਭੱਟ ਕਹਿਲਾਉਣ ਲੱਗੇ। ਜਿਹੜੇ ਗਿਆਰਾਂ ਭੱਟ, ਭਿੱਖਾ ਕਲ੍ਹਸਹਾਰ, ਜਾਲਪ, ਕੀਰਤ, ਨਲ੍ਹ, ਗਯੰਦ, ਮੱਥਰਾ, ਬਲ੍ਹ, ਸਲ੍ਹ, ਭਲ੍ਹ, ਹਰਬੰਸ, ਗੁਰੂ ਅਰਜਨ ਦੇਵ ਜੀ ਦੀ ਸ਼ਰਣ ਵਿੱਚ ਆਏ, ਇਹ ਸਾਰਸੁਤ ਭੱਟਾਂ ਵਿੱਚੋਂ ਸਨ।*

**ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ ॥**
**ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥**

*ਭਿਖਾ ਜੀ, ਪੰਨਾ ੧੩੯੫*

"ਗੁਰ ਬਿਲਾਸ ਪਾਤਸ਼ਾਹੀ ਛੇਵੀਂ" ਦੇ ਕਰਤੇ ਨੇ ਭੱਟ ਜਨਾਂ ਪ੍ਰਥਾਇ ਹੇਠ ਲਿਖੇ ਅਨੁਸਾਰ ਸਾਖ ਭਰੀ ਹੈ–

**ਬਰਸੁ ਏਕੁ ਜਗ ਮੈ ਫਿਰੇ ਸਭੀ ਪੰਥ ਦ੍ਰਿਸਟਾਇ ॥**
**ਸਾਂਤਿ ਪ੍ਰਦ ਸੁਖਸਿੰਧੁ[1] ਗੁਰੁ ਕਹੂੰ ਨ ਨੈਨ ਪਰਾਇ ॥ ੩੭੦ ॥**
**ਸੁਧਾ ਸਰੋਵਰ ਮੈ ਅਏ ਫਿਰਤ ਫਿਰਤ ਸਭਿ ਦੇਸ ॥**
**ਗੁਰੁ ਅਰਜਨ ਜੀ ਜਬ ਪਿਖੇ[2] ਭਈ ਸਾਂਤ ਚਿਤ ਲੇਸ ॥੩੭੧ ॥**

ਦੋਹਰਾ

**ਇਹ ਬਿਧਿ ਉਸਤਤਿ ਕਰਿ ਸਭੈ ਪਰੇ ਚਰਨ ਲਪਟਾਇ ॥**
**ਦਯਾ ਸਿੰਧੁ[3] ਸ੍ਰੀ ਮੁਖਿ ਕਹਾ ਮਾਂਗੋ ਬਰੁ ਰੁਚਿ ਪਾਇ ॥੩੮੦ ॥**
**ਭਿੱਖੇ ਤਬ ਅਸ ਬੈਨ ਉਚਾਰੇ ॥ ਸਭ ਕੀ ਇਛਾ ਇਹੀ ਮੁਰਾਰੇ ॥**
**ਇਨ ਸਭ ਕੋ ਪ੍ਰਭ ਸਿੱਖ ਕਰੀਜੈ ॥ ਗੁਰ ਦੀਖਿਆ ਦੈ ਸਾਂਤਿ ਮਨੁ ਕੀਜੈ ॥**

ਸਾਰੇ ਭੱਟ ਗੁਰੂ ਬਖਸ਼ਿਸ਼ਾਂ ਪ੍ਰਾਪਤ ਕਰਕੇ ਗੱਦ–ਗੱਦ ਹੋਏ, ਇਨ੍ਹਾ ਨੇ ਪ੍ਰਭੂ ਅਤੇ ਸਤਿਗੁਰਾਂ ਦੀ ਉਸਤਤੀ ਵਿੱਚ 121 ਸਵਈਏ ਉਚਾਰਨ ਕੀਤੇ, ਜਿਨ੍ਹਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੰਭਾਲ ਲਿਆ, ਗੁ: ਬਿਲਾਸ ਪਾਤਸ਼ਾਹੀ ਛੇਵੀਂ ਦੇ ਕਥਨ ਅਨੁਸਾਰ:–

**ਅਤਿ ਪ੍ਰਸੰਨ ਭਏ ਕ੍ਰਿਪਾ ਨਿਧਾਨਾ ॥ ਸਵਈਏ ਲਿਖੇ ਗ੍ਰਿੰਥ ਮਨਮਾਨਾ ॥**
**ਮਨ ਇਛਤ ਸਭ ਕੋ ਵਰ ਦੀਨੋ ॥ ਕੀਨ ਸਿਖ ਭ੍ਰਮੁ ਤਿਨ ਕਾ ਖੀਨੋ ॥ ੩੮੪ ॥**

*ਗੁਰ ਬਿਲਾਸ ਪਾਤਸ਼ਾਹੀ ਛੇਵੀਂ*

ਭੱਟਾਂ ਨੇ ਜਿਸ ਸ਼ਰਧਾ ਭਾਵਨਾ ਅਤੇ ਪਿਆਰ ਵਿੱਚ ਭਿੱਜ ਕੇ ਵਾਹਿਗੁਰੂ ਅਤੇ ਸਤਿਗੁਰੂ ਸਾਹਿਬਾਨ ਦਾ ਜਸ, ਅਲੰਕਾਰ ਅਤੇ ਉਪਮਾਨ ਵਰਤ ਕੇ ਕੀਤਾ, ਉਸਦੀ ਮਿਸਾਲ, ਇਹਨਾਂ ਦੇ ਉਚਾਰਨ ਕੀਤੇ ਸਵਈਏ ਹੀ ਹਨ। ਸ਼ਰਧਾਵਾਨ ਭੱਟ ਜਨਾਂ ਨੇ ਸਤਿਗੁਰਾਂ ਪ੍ਰਤੀ ਉਪਮਾਨ ਬੜੇ ਡੂੰਘੇ ਵਰਤੇ ਹਨ। ਸ਼ਬਦਾਵਲੀ ਕਾਫੀ ਬਿਖਮ ਹੈ। ਜੇ

*੧. ਸੁੱਖਾਂ ਦਾ ਸਾਗਰ ੨. ਦਰਸ਼ਨ ਕੀਤੇ ੩. ਦਇਆ ਦੇ ਸਾਗਰ।*

ਇਹਨਾਂ ਸਵਈਆਂ ਦੀ ਸ਼ਬਦਾਵਲੀ ਸਮਝ ਕੇ ਪੂਰਨ ਬਿਸਰਾਮ ਲਾ ਕੇ ਇਹਨਾਂ ਦਾ ਉਚਾਰਨ ਕੀਤਾ ਜਾਵੇ ਤਾਂ ਬਦੋ-ਬਦੀ ਪੜ੍ਹਨ ਵਾਲੇ ਜਗਿਆਸੂ ਦੀ ਆਤਮਾ, ਆਤਮ ਰਸ ਨੂੰ ਪ੍ਰਾਪਤ ਕਰਦੀ ਵਿਸਮਾਦੀ ਅਵਸਥਾ ਵਿੱਚ ਚਲੀ ਜਾਂਦੀ ਹੈ। ਤਦ ਹੀ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਹੋਣ ਸਮੇਂ ਪੰਦਰਾਂ ਮਿੰਟ ਦਾ ਸਮਾਂ, ਗੁਰੂ ਪ੍ਰੇਮੀ ਸਿੱਖ ਵਾਰੋ-ਵਾਰੀ ਉਠ ਕੇ ਬੜੇ ਵਜਦ ਵਿੱਚ ਝੂਮ-ਝੂਮ ਕੇ ਇਹਨਾਂ ਸਵਈਆਂ ਦਾ ਉਚਾਰਨ ਬੜੀ ਰਸੀਲੀ ਸੁਰ ਵਿੱਚ ਕਰਦੇ ਹਨ। ਉਸ ਸਮੇਂ ਹਰ ਸੁਣਨ ਵਾਲੇ ਸ਼ਰਧਾਲੂ ਦੇ ਅੰਦਰ, ਕੋਈ ਪ੍ਰੇਮ ਦੀ ਅਨੂਠੀ ਖੇਡ ਵਰਤਦੀ ਹੈ ਅਤੇ ਪ੍ਰਤੱਖ ਗੁਰੂ ਦੀ ਹੋਂਦ ਪ੍ਰਤੀਤ ਹੋਣ ਲੱਗ ਜਾਂਦੀ ਹੈ। ਉਸ ਸਮੇਂ ਦਾ ਦ੍ਰਿਸ਼ ਬਾਬਾ ਕਬੀਰ ਜੀ ਦੇ ਫ਼ੁਰਮਾਨ ਅਨੁਸਾਰ **"ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨੁ ॥"** ਵਾਲੀ ਗੱਲ ਹੈ।

ਆਮ ਇਹ ਵੀ ਖਿਆਲ ਪ੍ਰਚਲਤ ਹੈ, ਕਿ ਸਵਈਏ ਪੜ੍ਹਨ ਦੀ ਮਰਯਾਦਾ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਤੋਂ ਹੀ ਪ੍ਰਚਲਤ ਹੋਈ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਸਮੇਂ, ਇਹ ਭੱਟ ਵਾਰੋ-ਵਾਰੀ ਖਲੋ ਕੇ ਇਹਨਾਂ ਸਵਈਆਂ ਦਾ ਉਚਾਰਨ ਖੁਦ ਆਪ ਕਰਦੇ ਸਨ। ਉਸੇ ਪ੍ਰੰਪਰਾ ਅਧੀਨ ਇਹ ਮਰਯਾਦਾ ਹੁਣ ਵੀ ਚੱਲ ਰਹੀ ਹੈ।

□□□

# ਭੱਟ ਕਲ੍ਹ ਸਹਾਰ ਜੀ

ਕਲ੍ਹ ਸਹਾਰ ਜੀ ਉਹਨਾਂ ਭੱਟਾਂ ਦੇ ਮੁਖੀ ਸਨ ਜੋ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਨ ਸ਼ਰਨ ਵਿੱਚ ਆਏ ਅਤੇ ਸਤਿਗੁਰੂ ਜੀ ਪਾਸੋਂ ਗੁਰਸਿੱਖੀ ਦੀ ਅਮੋਲਕ ਦਾਤ ਪ੍ਰਾਪਤ ਕੀਤੀ। ਆਪ ਜੀ ਨੇ ਪੰਜਾਂ ਹੀ ਸਤਿਗੁਰਾਂ ਦੀ ਉਪਮਾਂ ਵਿੱਚ 54 ਸਵੱਈਏ ਰਚੇ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਦਰਜ ਹਨ।

ਆਪ ਜੀ ਭੱਟ ਭਿਖਾ ਜੀ ਦੇ ਛੋਟੇ ਭਰਾ, ਅਤੇ ਚੋਖਾ ਜੀ ਦੇ ਸਪੁੱਤਰ ਸਨ। ਆਪ ਜੀ ਬਹੁਤ ਮਹਾਨ ਵਿਦਵਾਨ ਅਤੇ ਤੀਖਣ ਬੁੱਧੀ ਦੇ ਮਾਲਕ ਸਨ। ਆਪ ਜੀ ਨੇ ਟਲ੍ਹ ਅਤੇ ਕਲ੍ਹ ਦੇ ਉਪਨਾਮਾਂ ਨੂੰ ਵੀ ਆਪਣੇ ਨਾਮ ਦੀ ਥਾਂ ਤੇ ਤਖੱਲਸ ਵਜੋਂ ਵਰਤਿਆ ਹੈ।

ਕਲ੍ਹ ਸਹਾਰ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤ ਵਿੱਚ ਸਵਈਏ ਰਚਨ ਤੋਂ ਪਹਿਲਾਂ ਇੱਕ ਅਕਾਲ ਪੁਰਖ ਜੋ ਸਭਨਾਂ ਨੂੰ ਵਰ ਦੇ ਕੇ ਨਿਵਾਜਦਾ, ਸੰਤਾਂ ਦਾ ਆਸਰਾ ਅਤੇ ਬਖਸ਼ਿਸ਼ਾਂ ਦਾ ਭੰਡਾਰ ਹੈ। ਉਸਦੀ ਓਟ ਦਾ ਆਸਰਾ ਲੈ ਕੇ, ਪ੍ਰਭੂ ਦਾ ਮੰਗਲ ਕਰਕੇ, ਜੋਤ ਸਰੂਪ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਲਿਖਣੀ ਅਰੰਭ ਕੀਤੀ। ਹੇ ਗੁਰੂ ਨਾਨਕ ਦੇਵ ਜੀ! ਤੁਸੀਂ ਸੁੱਖਾਂ ਦੇ ਸਮੁੰਦਰ, ਪਾਪਾਂ ਨੂੰ ਨਾਸ਼ ਕਰਨ ਵਾਲੇ, ਗੰਭੀਰਤਾ ਅਤੇ ਧੀਰਜ ਦੇ ਅਥਾਹ ਸਾਗਰ ਹੋ। ਆਪ ਜੀ ਸ਼ਬਦ-ਬਾਣੀ ਦੇ ਸੋਮੇ ਹੋ। ਆਪ ਜੀ ਦਾ ਜਸ ਸਾਰੇ ਜੋਗੀ, ਜੰਗਮ, ਸ਼ਿਵਜੀ, ਬ੍ਰਹਮਾਂ, ਵਿਸ਼ਨੂੰ, ਰਿਸ਼ੀ-ਮੁਨੀ, ਚਾਰ ਵਰਣ, ਛੇ-ਸ਼ਾਸ਼ਤਰ, ਸਨਕਾਦਿ ਅਤੇ ਜਨਕਾਦਿ, ਸ਼ੇਸ਼ਨਾਗ ਵਰਗੇ ਹਮੇਸ਼ਾਂ ਹੀ ਕਰਦੇ ਰਹਿੰਦੇ ਹਨ।

ਜਿੱਥੇ ਅਕਾਸ਼, ਪਤਾਲ, ਵਿੱਚ ਆਪ ਜੀ ਦੀ ਜੈ-ਜੈ ਕਾਰ ਹੋ ਰਹੀ ਹੈ, ਉਥੇ ਕਲਜੁਗ ਦੇ ਪਿਆਰੇ ਭਗਤ, ਬਾਬਾ ਕਬੀਰ ਜੀ, ਰਵਿਦਾਸ ਜੀ, ਨਾਮਦੇਵ ਜੀ, ਜੈ ਦੇਵ ਜੀ, ਤਿਰਲੋਚਨ ਜੀ ਅਤੇ ਭਗਤ ਬੇਣੀ ਜੀ, ਸੁਖਦੇਵ, ਪ੍ਰੀਖਤ ਆਪ ਜੀ ਦੇ ਨਿਤ ਨਵੇਂ-ਨਵੇਂ ਗੁਣ ਗਾ ਰਹੇ ਹਨ। ਮੇਰੇ ਵਿੱਚ ਕੀ ਪਾਇਆਂ ਹੈ ਕਿ ਮੈਂ ਆਪ ਜੀ ਦੇ ਸੰਪੂਰਨ ਗੁਣਾਂ ਦਾ ਕਥਨ ਕਰ ਸਕਾਂ-

**ਇਕ ਮਨਿ ਪੁਰਖੁ ਧਿਆਇ ਬਰਦਾਤਾ ॥ ਸੰਤ ਸਹਾਰੁ ਸਦਾ ਬਿਖਿਆਤਾ ॥**
**ਤਾਸੁ ਚਰਨ ਲੇ ਰਿਦੈ ਬਸਾਵਉ ॥ ਤਉ ਪਰਮ ਗੁਰੂ ਨਾਨਕ ਗੁਨ ਗਾਵਉ ॥੧ ॥**

ਆਪ ਨੂੰ ਤਾਂ-

**ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥**
**ਗਾਵਹਿ ਇੰਦ੍ਰਾਦਿ ਭਗਤ ਪ੍ਰਹਿਲਾਦਿਕ ਆਤਮ ਰਸੁ ਜਿਨਿ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥੨ ॥**

*ਸਵਈਏ ਮਹਲੇ ਪਹਿਲੇ ਕੇ, ੧੩੮੯*

ਤਥਾ –

**ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥**
**ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥**
**ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥**

*ਸਵਈਏ ਮਹਲੇ ਪਹਿਲੇ ਕੇ ੧, ਪੰਨਾ ੧੩੯੦*

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਦਾ ਵਰਣਨ ਕਰਦੇ ਹੋਏ ਕਲ੍ਹ ਸਹਾਰ ਜੀ ਲਿਖਦੇ ਹਨ, ਹੇ ਸਤਿਗੁਰ! ਆਪ ਜੀ ਦੀ ਮਹਿਮਾਂ ਮੈਂ ਕੀ ਵਰਣਨ ਕਰਾਂ ? ਆਪ ਜੀ ਦੀ ਮਹਿਮਾਂ ਤਾਂ ਸੱਤਾਂ ਦੀਪਾਂ[1] ਵਿੱਚ ਪਸਰੀ ਹੋਈ ਹੈ, ਕਿਉਂਕਿ ਆਪ ਜੀ ਨੇ ਗੁਰੂ ਨਾਨਕ ਨਿਰੰਕਾਰੀ ਦੀ ਛੋਹ ਪ੍ਰਾਪਤ ਕਰਕੇ ਜਗਤ ਗੁਰੂ ਦੀ ਪੱਦਵੀ ਪ੍ਰਾਪਤ ਕੀਤੀ ਹੈ :-

*੧ ਸਾਰੇ ਸੰਸਾਰ ਵਿੱਚ*

**ਕਹੁ ਕੀਰਤਿ ਕਲ ਸਹਾਰ ਸਪਤ ਦੀਪ ਮਝਾਰ**

**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੨॥** *ਪੰਨਾ ੧੩੯੧*

ਹੇ ਸਤਿਗੁਰੂ ! ਆਪ ਜੀ ਦੀ ਦ੍ਰਿਸ਼ਟੀ ਵਿੱਚੋਂ ਅੰਮ੍ਰਿਤ ਵਰਸਦਾ ਹੈ। ਜਿਸ ਉੱਤੇ ਆਪ ਜੀ ਦੀ ਪਵਿੱਤਰ ਦ੍ਰਿਸ਼ਟੀ ਪੈ ਜਾਂਦੀ ਹੈ, ਉਸਦੇ ਜਨਮਾਂ-ਜਨਮਾਂਤਰਾਂ ਦੇ ਪਾਪ ਕਰਮਾਂ ਦੀ ਮੈਲ ਦੂਰ ਹੋ ਜਾਂਦੀ ਹੈ ਅਤੇ ਅਗਿਆਨਤਾ ਦਾ ਅੰਧਕਾਰ ਸਦਾ ਲਈ ਦੂਰ ਹੋ ਜਾਂਦਾ ਹੈ:-

**ਜਾ ਕੀ ਦ੍ਰਿਸਟਿ ਅੰਮ੍ਰਿਤ[1] ਧਾਰ ਕਾਲੁਖ ਖਨਿ[2] ਉਤਾਰ**

**ਤਿਮਰ[3] ਅਗ੍ਯਾਨ ਜਾਹਿ ਦਰਸ ਦੁਆਰ ॥੨॥** *ਪੰਨਾ ੧੩੯੧*

ਐਸੇ ਮਹਾਨ ਗੁਰੂ ਦੇ ਦਰਸ਼ਨ ਕਰਨ ਨਾਲ ਜਨਮ-ਮਰਨ ਦਾ ਦੁਖ ਸਦਾ ਵਾਸਤੇ ਖਤਮ ਹੋ ਜਾਂਦਾ ਹੈ ਅਤੇ ਆਤਮਾਂ ਪਵਿੱਤਰ ਹੋ ਜਾਂਦੀ ਹੈ-

**ਅਮਿਅ[4] ਦ੍ਰਿਸਟਿ ਸੁਭ ਕਰੈ ਹਰੈ[5] ਅਘ ਪਾਪ ਸਕਲ ਮਲ ॥**

**ਕਾਮ ਕ੍ਰੋਧ ਅਰੁ ਲੋਭ ਮੋਹ ਵਸਿ ਕਰੈ ਸਭੈ ਬਲ ॥**

**ਸਦਾ ਸੁਖੁ ਮਨਿ ਵਸੈ ਦੁਖੁ ਸੰਸਾਰਹ ਖੋਵੈ[6] ॥**

**ਗੁਰੁ ਨਵ ਨਿਧਿ[7] ਦਰੀਆਉ ਜਨਮ ਹਮ ਕਾਲਖ ਧੋਵੈ ॥**

**ਸੁ ਕਹੁ ਟਲ ਗੁਰੁ ਸੇਵੀਐ ਅਹਿਨਿਸਿ ਸਹਜਿ ਸੁਭਾਇ ॥**

**ਦਰਸਨਿ ਪਰਸਿਐ ਗੁਰੂ ਕੈ ਜਨਮ ਮਰਣ ਦੁਖੁ ਜਾਇ ॥੧੦॥**

*ਸਵਈਏ ਮਹਲੇ ਦੂਜੇ ਕੇ, ਪੰਨਾ ੧੩੯੨*

ਭੱਟ ਕਲ੍ਯ ਸਹਾਰ ਜੀ, ਸ੍ਰੀ ਗੁਰੂ ਅਮਰਦਾਸ ਜੀ ਦੀ ਮਹਾਨ ਸਖਸ਼ੀਅਤ ਦਾ ਵਰਣਨ ਕਰਦੇ ਫੁਰਮਾਉਂਦੇ ਹਨ ਕਿ ਸ੍ਰੀ ਗੁਰੂ ਅਮਰਦਾਸ ਜੀ ਦੇ ਸੱਜੇ ਹੱਥ ਵਿੱਚ ਕਮਲ ਦਾ ਨਿਸ਼ਾਨ, ਜੋ ਕਿ ਬਰਕਤਾਂ ਦਾ ਲਖਾਇਕ ਹੈ, ਸ਼ੋਭ ਰਿਹਾ ਹੈ ਅਤੇ ਸਿੱਧੀਆਂ ਆਪ ਜੀ ਦੇ ਮਸਤਕ ਦਾ ਦਰਸ਼ਨ ਕਰ ਰਹੀਆਂ ਹਨ। ਆਪ ਦੇ ਖੱਬੇ ਹੱਥ ਵਿੱਚ ਸੰਸਾਰ ਦੀਆਂ ਸਾਰੀਆਂ ਬਿਭੂਤੀਆਂ ਸ਼ੋਭ ਰਹੀਆਂ ਹਨ। ਆਪ ਜੀ ਦੇ ਹਿਰਦੇ ਵਿੱਚ ਅਕੱਥ ਹਰੀ ਦਾ ਨਿਵਾਸ ਹੈ। ਅਕੱਥ ਹਰੀ ਦੇ ਨਾਮ ਰਸ ਨੂੰ ਸ੍ਰੀ ਗੁਰੂ ਅਮਰਦਾਸ ਜੀ ਤੁਸਾਂ ਨੇ ਹੀ

*੧ ਜਲ ੨.ਪੁੱਟਕੇ ੩.ਅਗਿਆਨਤਾ ੪. ਮਿਹਰ ਭਰੀ. ੫. ਦੂਰ ਕਰਨੇ ੬. ਛੱਡਣਾ, ੭. ਸਾਰੀਆਂ ਬਖਸ਼ਿਸ਼ਾਂ।*

ਮਾਨਿਆ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਮਸਤਕ ਉੱਤੇ ਪ੍ਰਭੂ ਦੀ ਬਖਸ਼ਿਸ਼ ਦਾ ਨਿਸ਼ਾਨ ਹੈ। ਜਿਸ ਮਨੁੱਖ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਨੂੰ ਪਰਸ ਲਿਆ ਹੈ, ਉਸ ਦੀਆਂ ਸਾਰੀਆਂ ਮਨੋਕਾਮਨਾਵਾਂ ਪੂਰੀਆਂ ਹੋ ਗਈਆਂ ਹਨ-

**ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ ॥**
**ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ ॥**
**ਰਿਦੈ ਬਸੈ ਅਕਹੀਉ ਸੋਇ ਰਸੁ ਤਿਨ ਹੀ ਜਾਤਉ ॥**
**ਮੁਖਹੁ ਭਗਤਿ ਉਚਰੈ ਅਮਰੁ ਗੁਰੁ ਇਤੁ ਰੰਗਿ ਰਾਤਉ ॥**
**ਮਸਤਕਿ ਨੀਸਾਣੁ ਸਚਉ ਕਰਮੁ ਕਲ ਜੋੜਿ ਕਰ ਧਾਇਅਉ ॥**
**ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ ॥੯॥**

*ਸਵਈਏ ਮਹਲੇ ਤੀਜੇ ਕੇ, ਪੰਨਾ ੧੩੯੪*

ਜਿੱਥੇ ਆਪ ਜੀ ਦੀ ਦ੍ਰਿਸ਼ਟੀ ਵਿੱਚ ਸ੍ਰੀ ਗੁਰੂ ਰਾਮਦਾਸ ਜੀ, ਖਾਲੀਆਂ ਨੂੰ ਨੱਕੋ-ਨੱਕ ਭਰਨ ਵਾਲੇ ਸ਼ਾਂਤੀ ਅਤੇ ਸੁੱਖਾਂ ਦੇ ਭੰਡਾਰ, ਸੰਤੋਖ ਦੇ ਸਾਗਰ ਹਨ, ਉਥੇ ਜਿਹੜਾ ਸ਼ਰਧਾ ਭਾਵਨੀ ਨਾਲ ਆਪ ਜੀ ਦੇ ਚਰਨ ਪਰਸ ਲੈਂਦਾ ਹੈ, ਉਸਨੂੰ ਸਾਰੀਆਂ ਰਿੱਧੀਆਂ-ਸਿੱਧੀਆਂ ਮੁਕਤ-ਭੁਗਤ ਸੁਤੇ ਸਿੱਧ ਹੀ ਪ੍ਰਾਪਤ ਹੋ ਜਾਂਦੀਆਂ ਹਨ। ਕਲ੍ਯਸਹਾਰ ਜੀ ਥਾਂ-ਥਾਂ ਤੇ ਇਹੀ ਕਹਿ ਕੇ-

**ਕਵਿ ਕਲ੍ਯ ਠਕੁਰ[1] ਹਰਦਾਸ ਤਨੇ ਗੁਰ ਰਾਮਦਾਸ ਸਰ[2] ਅਭਰ ਭਰੇ ॥੧॥**

*ਪੰਨਾ ੧੩੯੬*

ਦੀ ਪ੍ਰੇਰਨੀ ਦਿੱਤੀ ਹੈ, ਕਿ ਜਗਿਆਸੂਆਂ ਨੂੰ ਆਪਣੇ ਆਤਮਿਕ ਲਾਭ ਦੀ ਖਾਤਰ ਛੇਤੀ ਤੋਂ ਛੇਤੀ ਗੁਰੂ ਦੀ ਸ਼ਰਨ ਵਿੱਚ ਪੈ ਜਾਣਾ ਚਾਹੀਦਾ ਹੈ ਅਤੇ ਗੁਰੂ ਦੇ ਹੁਕਮ ਰਜਾਈ ਚੱਲ ਕੇ ਗੁਰੂ ਪ੍ਰਸੰਨਤਾ ਪ੍ਰਾਪਤ ਕਰਕੇ ਆਪਣੇ ਲੋਕ ਪ੍ਰਲੋਕ ਸਵਾਰ ਲੈਣੇ ਚਾਹੀਦੇ ਹਨ। ਜਿਸਨੂੰ ਗੁਰੂ ਦੀ ਪ੍ਰਸੰਨਤਾ ਪ੍ਰਾਪਤ ਹੋ ਜਾਵੇ ਉਹ ਕਿੰਨਾ ਭਾਗਸ਼ੀਲ ਹੋ ਜਾਂਦਾ ਹੈ, ਕਲ੍ਯ ਸਹਾਰ ਜੀ ਦਾ ਸਵਈਆ ਪੜ੍ਹੀਏ ਤਾਂ

*੧. ਠਾਕਰ ਹਰਦਾਸ ਜੀ ਦੇ ਪੁੱਤਰ, ੨. ਖਾਲੀਆਂ ਨੂੰ ਭਰਨ ਵਾਲੇ।*

ਸਪਸ਼ਟਤਾ ਹੋ ਜਾਵੇਗੀ—

**ਗੁਰੁ[1] ਜਿਨ੍ ਕਉ ਸੁਪ੍ਰਸੰਨੁ ਨਾਮੁ ਹਰਿ ਰਿਦੈ ਨਿਵਾਸੈ ।।**

**ਜਿਨ੍ ਕਉ ਗੁਰੁ ਸੁਪ੍ਰਸੰਨੁ ਦੁਰਤੁ[2] ਦੂਰੰਤਰਿ ਨਾਸੈ ।।**

**ਗੁਰੁ ਜਿਨ੍ ਕਉ ਸੁਪ੍ਰਸੰਨੁ ਮਾਨੁ ਅਭਿਮਾਨੁ ਨਿਵਾਰੈ ॥**

**ਜਿਨ੍ ਕਉ ਗੁਰੁ ਸੁਪ੍ਰਸੰਨੁ ਸਬਦਿ ਲਗਿ ਭਵਜਲੁ ਤਾਰੈ ॥**

**ਪਰਚਉ ਪ੍ਰਮਾਣੁ[3] ਗੁਰ ਪਇਅਉ ਤਿਨ ਸਕਯਥਉ[4] ਜਨਮੁ ਜਗਿ ॥**

**ਸ੍ਰੀ ਗੁਰੂ ਸਰਣਿ ਭਜੁ ਕਲ੍ ਕਬਿ[5] ਭੁਗਤਿ ਮੁਕਤਿ ਸਭ ਗੁਰੂ ਲਗਿ ॥੧੧ ॥**

*ਸਵਈਏ ਮਹਲੇ ਚੌਥੇ ਕੇ, ਪੰਨਾ ੧੩੯੮*

ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਥਾਇ, ਕਲ੍ ਸਹਾਰ ਜੀ ਆਪਣਾ ਅਨੁਭਵ ਬਿਆਨ ਕਰਦੇ ਫੁਰਮਾਉਂਦੇ ਹਨ, ਕਿ ਸ੍ਰੀ ਗੁਰੂ ਅਰਜਨ ਦੇਵ ਜੀ, ਹਰ ਕਿਸਮ ਦੇ ਡਰ ਨੂੰ ਦੂਰ ਕਰਨ ਵਾਲੇ, ਪਰਾਈਆਂ ਪੀੜ੍ਹਾਂ ਨੂੰ ਆਪਣੇ ਸਿਰ ਲੈ ਕੇ ਦੂਸਰਿਆਂ ਨੂੰ ਸੁੱਖ ਦੇਣ ਵਾਲੇ, ਧਰਮ ਦੇ ਝੰਡੇ ਨੂੰ ਉੱਚਾ ਰੱਖਣ ਵਾਲੇ, ਸ੍ਰੀ ਗੁਰੂ ਰਾਮਦਾਸ ਜੀ ਸੋਢੀ ਸੁਲਤਾਨ ਜੀ ਦੇ ਸਪੁੱਤਰ ਹਨ, ਜਿਹਨਾਂ ਦੀ ਜੈ ਜੈ ਕਾਰ ਸਾਰੇ ਸੰਸਾਰ ਵਿੱਚ ਹੋ ਰਹੀ ਹੈ-

**ਭਯ ਭੰਜਨੁ ਪਰ ਪੀਰ ਨਿਵਾਰਨੁ ਕਲ੍ ਸਹਾਰੁ ਤੋਹਿ ਜਸੁ ਬਕਤਾ ॥**

**ਕੁਲਿ ਸੋਢੀ ਗੁਰ ਰਾਮਦਾਸ ਤਨੁ ਧਰਮ ਧੁਜਾ ਅਰਜੁਨੁ ਹਰਿ ਭਗਤਾ ॥੬ ॥**

*ਸਵਈਏ ਮਹਲੇ ਪੰਜਵੇ ਕੇ ੫, ਪੰਨਾ ੧੪੦੭*

ਅਤੇ— **ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥**

**ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥** *ਪੰਨਾ ੧੪੦੭*

ਕਹਿ ਕੇ ਸਤਿਗੁਰੂ ਅਰਜਨ ਦੇਵ ਜੀ ਦੀ ਜੀਵਨ ਮਰਯਾਦਾ ਤੇ ਸੁਭਾਵ ਦਾ ਪ੍ਰਗਟਾਵਾ ਕਲ੍ ਸਹਾਰ ਜੀ ਨੇ ਕੀਤਾ ਹੈ, ਕਿਉਂਕਿ ਆਪ ਜੀ ਨੇ ਸਾਹਿਬਾਂ ਦੇ ਨੇੜੇ ਰਹਿ ਕੇ ਸਤਿਗੁਰੂ ਜੀ ਦੀ ਸੰਗਤ ਦਾ ਅਨੰਦ ਮਾਣਿਆ ਸੀ।

---

*੧. ਜਿਨ੍ਹਾਂ ਉੱਤੇ ਸਤਿਗੁਰੂ ਦੀ ਪ੍ਰਸੰਨਤਾ ਹੋ ਜਾਂਦੀ ਹੈ, ੨. ਪਾਪ, ੩. ਗੁਰੂ ਪ੍ਰਮਾਣੀਕ ਉਪਦੇਸ਼, ੪. ਸਫਲਾ ਹੈ, ੫. ਸੰਸਾਰ ਦੀ ਬਿਭੂਤੀ ਅਤੇ ਮੁਕਤੀ।*

ਕਲ੍ਹ ਸਹਾਰ ਜੀ ਦੇ ਕਥਨ ਅਨੁਸਾਰ, ਗੁਰੂ ਦੀ ਦ੍ਰਿਸ਼ਟੀ ਨਾਲ ਜਨਮਾਂ ਜਨਮਾਤਰਾਂ ਦੇ ਪਾਪ ਕਰਮਾਂ ਦੀ ਮੈਲ ਨਾਸ ਹੋ ਜਾਂਦੀ ਹੈ। ਮਾਇਆ ਦੇ ਪੰਜੇ ਦੂਤ ਮਨੁੱਖ ਦੀ ਆਤਮਾਂ ਦਾ ਖਹਿੜਾ ਛੱਡ ਜਾਂਦੇ ਹਨ। ਗੁਰੂ ਦੇ ਉਪਦੇਸ਼ ਨੂੰ ਧਾਰਨ ਕਰਨ ਨਾਲ ਮਨੁੱਖਾ ਜਨਮ ਦੀ ਸਫਲਤਾ ਹੋ ਜਾਂਦੀ ਹੈ। ਇਸ ਲਈ ਸਾਨੂੰ ਵੀ ਜਰੂਰ ਭੱਟ੍ਹ ਕਲ ਸਹਾਰ ਜੀ ਦੇ ਅਨੁਭਵ ਤੋਂ ਲਾਭ ਪ੍ਰਾਪਤ ਕਰਕੇ ਗੁਰੂ ਦ੍ਰਿਸ਼ਟੀ ਪ੍ਰਾਪਤ ਕਰਨ ਦਾ ਯਤਨ ਕਰਨਾ ਚਾਹੀਦਾ ਹੈ, ਗੁਰੂ ਦ੍ਰਿਸ਼ਟੀ ਗੁਰੂ ਵਾਲੇ ਬਣ ਕੇ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। ਇਸ ਲਈ ਮਨੁੱਖਾ ਜਨਮ ਦੀ ਸਫਲਤਾ ਲਈ ਹਰ ਪ੍ਰਾਣੀ ਨੂੰ ਗੁਰੂ ਵਾਲੇ ਬਣ ਜਾਣਾ ਚਾਹੀਦਾ ਹੈ।

❑❑❑

# ਭੱਟ ਗਯੰਦ ਜੀ

ਭੱਟ ਗਯੰਦ ਜੀ, ਭੱਟ ਚੋਖਾ ਜੀ ਦੇ ਪੁੱਤਰ ਅਤੇ ਕਲ ਸਹਾਰ ਜੀ ਦੇ ਛੋਟੇ ਭਰਾਤਾ ਸਨ। ਆਪ ਜੀ ਵੀ ਆਤਮਿਕ ਸ਼ਾਂਤੀ ਦੀ ਲਾਲਸਾ ਅਧੀਨ ਆਪਣੇ ਭਾਈ-ਭਰਾਵਾਂ ਦੇ ਨਾਲ, ਸਾਧੂ, ਮਹਾਤਮਾ, ਪੰਡਿਤਾਂ ਦੀਆਂ ਉਕਤੀਆਂ, ਜੁਗਤੀਆਂ, ਦਲੀਲਾਂ ਸੁਣਦੇ, ਉਨ੍ਹਾਂ ਦੀ ਰਹਿਤ ਤੇ ਰਹਿਣੀ ਵੇਖਦੇ, ਨਿਰਾਸ਼ ਹੋ ਕੇ ਦੇਸ਼ ਰਟਨ ਕਰਦੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ੋਭਾ ਸੁਣ ਕੇ ਸ੍ਰੀ ਗੋਇੰਦ ਵਾਲ ਪੁੱਜੇ। ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਹਿਣੀ-ਰਹਿਤ ਤੇ ਉਪਦੇਸ਼ ਸਰਵਣ ਕਰਕੇ ਆਪ ਜੀ ਦਾ ਮਨ ਪਤੀਜ ਗਿਆ ਅਤੇ ਬਾਕੀ ਭਰਾਵਾਂ ਦੇ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਨ-ਸ਼ਰਨ ਗ੍ਰਹਿਣ ਕਰਕੇ ਸਿੱਦਕੀ ਸਿੱਖ ਬਣੇ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਜੀਵਨ ਨੂੰ ਗੁਰਮਤਿ ਦੇ ਸੰਚੇ ਵਿੱਚ ਢਲਿਆ ਵੇਖ ਆਪ ਦਾ ਮਨ ਉਨ੍ਹਾਂ ਤੋਂ ਬਲਿਹਾਰ, ਕੁਰਬਾਨ ਜਾਣ ਲਈ ਉਤਾਵਲਾ ਸੀ। ਗਯੰਦ ਜੀ ਦੇ ਮਨ ਦਾ ਇਹ ਸਵਾਲ ਸੀ, ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਹ ਦਾਤਾਂ ਕਿਥੋਂ ਪ੍ਰਾਪਤ ਹੋਈਆਂ ? ਸਮਕਾਲੀਆਂ ਪਾਸੋਂ ? ਉੱਤਰ ਮਿਲ ਰਿਹਾ ਸੀ ਕਿ ਸ੍ਰੀ ਗੁਰੂ ਰਾਮਦਾਸ ਜੀ ਪਾਸੋਂ। ਸ੍ਰੀ ਗੁਰੂ ਰਾਮਦਾਸ ਜੀ ਨੂੰ ਇਲਾਹੀ ਦਾਤ ਸ੍ਰੀ ਗੁਰੂ ਅਮਰਦਾਸ ਜੀ ਪਾਸੋਂ ਪ੍ਰਾਪਤ ਹੋਈ। ਸ੍ਰੀ ਗੁਰੂ ਅਮਰਦਾਸ ਜੀ ਨੂੰ ਇਲਾਹੀ ਦਾਤ-ਜੋਤ ਦੀ ਬਖਸ਼ਿਸ਼ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕੀਤੀ ਸੀ, ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰੂ ਨਾਨਕ ਦੇਵ ਜੀ ਨੇ ਆਪਣਾ ਅੰਗ ਬਣਾ ਕੇ ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ ਆਪਣਾ ਸਰੂਪ ਬਣਾਇਆ ਸੀ :-

**ਜੋਤੀ ਜੋਤਿ ਮਿਲਾਇਕੈ ਸਤਿਗੁਰ ਨਾਨਕ ਰੂਪ ਵਟਾਇਆ ॥**

**ਲਖਿ ਨ ਕੋਈ ਸਕਈ ਆਚਰਜੇ ਅਚਰਜ ਦਿਖਾਇਆ ॥**

**ਕਾਇਆ ਪਲਟਿ ਸਰੂਪ ਬਣਾਇਆ ॥** *ਵਾਰ ੧, ਪਉੜੀ ੪੫*

ਦੀਆਂ ਬਖਸ਼ਿਸ਼ਾਂ ਕੀਤੀਆਂ। ਉਹੀ ਬਖਸ਼ਿਸ਼ਾਂ ਹੁਣ ਗੁਰੂ ਅਰਜਨ ਦੇਵ ਜੀ ਦੇ ਪਾਸ ਹਨ।

ਤਥਾ—

**ਸੋ ਟਿਕਾ ਸੋ ਛਤ੍ਰ ਸਿਰਿ ਸੋਈ ਸਚਾ ਤਖਤੁ ਟਿਕਾਈ ॥**

**ਗੁਰ ਨਾਨਕ ਹੰਦੀ ਮੋਹਰ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।**

**ਦਿੱਤਾ ਛੋੜਿ ਕਰਤਾਰ ਪੁਰ ਬੈਠਿ ਖਡੂਰੇ ਜੋਤਿ ਜਗਾਈ ॥**

**ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ ॥**

**ਲਹਿਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ ॥**

**ਗੁਰੁ ਬੈਠਾ ਅਮਰੁ ਸਰੂਪ ਹੋਇ ਗੁਰਮੁਖਿ ਪਾਈ ਦਾਤਿ ਇਲਾਹੀ ॥**

**ਫੇਰ ਵਸਾਇਆ ਗੋਇੰਦਵਾਲੁ ਅਚਰਜੁ ਖੇਲੁ ਨ ਲਖਿਆ ਜਾਈ ॥**

**ਦਾਤਿ ਜੋਤਿ ਖਸਮੈ ਵਡਿਆਈ ॥੪੬ ॥**

*ਵਾਰ ੧, ਪਉੜੀ ੪੬*

ਭੱਟ ਗਯੰਦ ਜੀ ਨੇ ਫਿਰ ਇਲਾਹੀ ਜੋਤ ਜੋ **ਜੋਤਿ ਰੂਪ ਹਰਿ ਆਪਿ ਗੁਰੂ ਨਾਨਕ ਕਹਾਯੋ** ਦੇ ਰੂਪ ਵਿਚ ਸੰਸਾਰ ਅੰਦਰ ਪ੍ਰਗਟ ਹੋਈ ਸੀ। ਕਿਵੇਂ-ਕਿਵੇਂ ਉਹ ਚੌਹਾਂ ਜਾਮਿਆਂ ਵਿਚ ਬਖਸ਼ਿਸ਼ਾਂ ਦਾ ਮੀਂਹ ਵਰਸਾਉਂਦੀ ਰਹੀ ਅਤੇ ਜੋ ਗੁਰੂ ਨਾਨਕ ਦੇਵ ਜੀ ਨੇ : **ਮਾਰਿਆ ਸਿਕਾ ਜਗਤ੍ਰਿ ਵਿਚਿ ਨਾਨਕ ਨਿਰਮਲ ਪੰਥ ਚਲਾਇਆ** ਅਨੁਸਾਰ ਸੰਸਾਰ ਦੇ ਜੀਵਾਂ ਦੇ ਉਧਾਰ ਹਿੱਤ ਨਿਰਮਲ ਪੰਥ ਚਲਾਇਆ ਸੀ। ਉਸ ਦਾ ਪ੍ਰਚਾਰ ਅਤੇ ਪ੍ਰਸਾਰ ਕਰਦੀ ਰਹੀ। ਉਸ ਦਾ ਵਿਸਥਾਰ ਭੱਟ ਗਯੰਦ ਜੀ ਨੇ ਆਪਣੀ ਰਸਨਾ ਦੁਆਰਾ ਕੀਤਾ ਹੈ, ਭੱਟ ਜੀ ਫੁਰਮਾਉਂਦੇ ਹਨ :-

**ਗੁਰੂ ਨਾਨਕੁ ਨਿਕਟਿ ਬਸੈ ਬਨਵਾਰੀ ॥**

**ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ ॥**

**ਲਹਣੈ ਪੰਥੁ ਧਰਮ ਕਾ ਕੀਆ ॥**

**ਅਮਰਦਾਸ ਭਲੇ ਕਉ ਦੀਆ ॥**

**ਤਿਨਿ ਸ੍ਰੀ ਰਾਮਦਾਸੁ ਸੋਢੀ ਥਿਰੁ ਥਪਉ ॥**
**ਹਰਿ ਕਾ ਨਾਮੁ ਅਖੈ ਨਿਧਿ ਅਪ੍ਉ ॥**
**ਅਪ੍ਉ ਹਰਿ ਨਾਮੁ ਅਖੈ ਨਿਧਿ ਚਹੁ ਜੁਗਿ ਗੁਰ ਸੇਵਾ ਕਰਿ ਫਲੁ ਲਹੀਅੰ ॥**
**ਬੰਦਹਿ ਜੋ ਚਰਣ ਸਰਣਿ ਸੁਖੁ ਪ੍ਾਵਹਿ ਪਰਮਾਨੰਦ ਗੁਰਮੁਖਿ ਕਹੀਅੰ ॥**
**ਪਰੰਤਖਿ ਦੇਹ ਪਾਰਬ੍ਰਹਮੁ ਸੁਆਮੀ ਆਦਿ ਰੂਪਿ ਪੋਖਣ ਭਰਣੰ ॥**
**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ ॥੧ ॥**

*ਸਵਈਏ ਮਹਲੇ ਚਉਥੇ ਕੇ, ਪੰਨਾ ੧੪੦੧*

ਭੱਟ ਗਯੰਦ ਜੀ, ਸਤਿਗੁਰੂ ਦੀ ਮਹਾਨਤਾ ਦਰਸਾਉਂਦੇ ਸਾਨੂੰ ਜਗਿਆਸੂਆਂ ਨੂੰ ਦ੍ਰਿੜ੍ਹ ਕਰਾਉਂਦੇ ਹਨ ਕਿ ਸੰਸਾਰ ਭਵਜਲ ਤੋਂ ਪਾਰ ਉਤਰਨ ਲਈ ਗੁਰੂ ਦੇ ਬਚਨਾਂ ਨੂੰ ਸਤਿ ਕਰਕੇ ਮੰਨਣਾ ਚਾਹੀਦਾ ਹੈ। ਮਨ ਦੀ ਚਤੁਰਾਈ ਅਧੀਨ ਹੁਜਤਾਂ ਨਹੀਂ ਪੜ੍ਹਨੀਆਂ ਚਾਹੀਦੀਆਂ। ਸੰਸਾਰ ਭਵਜਲ ਤੋਂ ਪਾਰ ਉਤਰਨ ਲਈ ਗੁਰੂ ਹੀ ਜਹਾਜ਼ ਹੈ, ਗੁਰੂ ਹੀ ਮਲਾਹ ਹੈ। ਗੁਰੂ ਤੋਂ ਬਿਨਾਂ ਕੋਈ ਮਨੁੱਖ ਵੀ ਸੰਸਾਰ ਭਵਜਲ ਤੋਂ ਤਰ ਨਹੀਂ ਸਕਿਆ। ਗੁਰੂ ਦੀ ਮਿਹਰ ਨਾਲ ਹੀ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਮਨੁੱਖ ਨੂੰ ਜੀਵਨ ਮੁਕਤੀ ਦੀ ਦਾਤ ਨਸੀਬ ਹੁੰਦੀ ਹੈ। ਇਸ ਲਈ ਕੀ ਕਰੋ ?

**ਗੁਰ ਕੇ ਬਚਨ ਸਤਿ ਜੀਅ ਧਾਰਹੁ ॥ ਮਾਣਸ ਜਨਮੁ ਦੇਹ ਨਿਸ੍ਾਰਹੁ ॥**
**ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨ ਕੋਇ ॥**
**ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ ॥**

*ਸਵਈਏ ਮਹਲੇ ਚੌਥੇ ਕੇ, ਪੰਨਾ ੧੪੦੧*

ਸਾਰੇ ਸਵਈਆਂ ਵਿੱਚ ਭੱਟ ਗਯੰਦ ਜੀ ਨੇ ਜਿਥੇ ਪ੍ਰਭੂ ਜੋਤ ਦੀ ਉਪਮਾ ਕੀਤੀ ਹੈ, ਉਥੇ ਉਨ੍ਹਾਂ ਸਾਰੇ ਗੁਰੂ ਜਾਮਿਆਂ ਦੀ ਵੀ ਮਹਿਮਾ ਗਾਈ ਹੈ, ਜਿਨ੍ਹਾਂ ਰਾਹੀਂ ਨਿਰੰਜਨੀ ਜੋਤ ਨਿਰਮਲ ਪੰਥ ਦਾ ਪ੍ਰਚਾਰ ਤੇ ਪ੍ਰਸਾਰ ਕਰਦੀ ਰਹੀ ਹੈ।

ਗੁਰੂ ਜਾਮੇ ਵੀ ਧੰਨਤਾ ਦੇ ਜੋਗ ਹਨ ਕਿਉਂਕਿ ਗੁਰੂ ਵਿੱਚ ਅਤੇ ਨਿਰੰਜਨੀ ਜੋਤ ਵਿੱਚ ਭੋਰਾ ਜਿੰਨਾ ਵੀ ਫਰਕ ਨਹੀਂ, ਜਿਸ ਦੀ ਪ੍ਰੋੜ੍ਹਤਾ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗਉੜੀ ਬਾਵਨ ਅਖਰੀ ਵਿੱਚ ਕੀਤੀ ਹੈ:-

**ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ ॥੧॥**

*ਸਲੋਕੁ, ਪੰਨਾ ੨੬੨*

ਤਥਾ—

**ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ।੪॥**

*ਮ: ੫, ਪੰਨਾ ੧੧੪੨*

ਭੱਟ ਗਯੰਦ ਜੀ ਵੀ ਸਤਿਗੁਰੂ ਜੀ ਦੇ ਫੁਰਮਾਨ ਦੀ ਤਰਦੀਦ ਕਰਦੇ ਸਤਿਗੁਰੂ ਜੀ ਨੂੰ ਗੋਬਿੰਦ ਦਾ ਰੂਪ ਦਰਸਾਉਂਦੇ, ਸਤਿਗੁਰੂ ਜੀ ਦੇ ਬਚਨਾਂ ਅਤੇ ਨਾਮ ਨੂੰ ਹਿਰਦੇ ਵਿਚ ਧਾਰਨ ਕਰਨ ਵਾਸਤੇ ਪ੍ਰੇਰਨਾ ਦਿੰਦੇ ਫੁਰਮਾਉਂਦੇ ਹਨ-ਹੇ ਮਨੁੱਖ!

**ਨਾਮੁ ਸਾਰੁ ਹੀਏ ਧਾਰੁ ਤਜੁ ਬਿਕਾਰੁ ਮਨ ਗਯੰਦ ॥**
**ਸਤਿਗੁਰੂ ਸਤਿਗੁਰੂ ਸਤਿਗੁਰ ਗੁਬਿੰਦ ਜੀਉ ॥੪॥੯॥**

*ਪੰਨਾ ੧੪੦੩*

ਸੋ ਆਪਾਂ ਵੀ, ਖੋਜੀ, ਵਿਦਵਾਨ ਗੁਰਮੁਖਾਂ ਦੇ ਨਿੱਜੀ ਤਜਰਬੇ ਤੋਂ ਲਾਭ ਪ੍ਰਾਪਤ ਕਰਕੇ, ਗੁਰੂ ਤੋਂ ਨਾਮ ਦੀ ਦਾਤ ਪ੍ਰਾਪਤ ਕਰਕੇ, ਉਸ ਨੂੰ ਆਪਣੇ ਹਿਰਦੇ ਵਿੱਚ ਵਸਾਉਣ ਦਾ ਯਤਨ ਕਰੀਏ ਤਾਂ ਜੋ ਸਾਡੇ ਵੀ ਲੋਕ ਪ੍ਰਲੋਕ ਸੁਹੇਲੇ ਹੋ ਜਾਣ।

□□□

# ਭੱਟ ਭਿਖਾ ਜੀ

ਭੱਟ ਭਿਖਾ ਜੀ, ਭੱਟ ਰਈਆ ਜੀ ਦੇ ਸਪੁੱਤਰ ਸਨ, ਜੋ ਬਚਪਨ ਤੋਂ ਹੀ ਭਲੇ ਨੇਕ ਵਿਚਾਰਾਂ ਦੇ ਧਾਰਨੀ ਸਨ। ਮਨੁੱਖੀ ਆਤਮਾਂ ਪੂਰਬਲੇ ਸੰਸਕਾਰ ਨਾਲ ਲੈ ਕੇ ਹੀ ਜਾਮਾਂ ਧਾਰਦੀ ਹੈ। ਜਿਹੋ ਜਿਹੇ ਪੂਰਬਲੇ ਸੰਚਰਤ ਸੰਸਕਾਰ ਆਤਮਾਂ ਦੇ ਹੁੰਦੇ ਹਨ, ਉਸ ਅਨੁਸਾਰ ਇਸ ਸੰਸਾਰ ਵਿੱਚ ਮਨੁੱਖ ਦੀ ਰੁਚੀ ਬਣ ਜਾਂਦੀ ਹੈ, ਜੋ ਸਮੇਂ-ਸਮੇਂ ਪੂਰਬਲੇ ਸੰਸਕਾਰਾਂ ਨੂੰ ਸਾਕਾਰ ਕਰਨ ਲਈ ਪ੍ਰੇਰਦੀ ਰਹਿੰਦੀ ਹੈ।

ਭੱਟ ਭਿਖਾ ਜੀ ਦੇ ਪੂਰਬਲੇ ਨੇਕ ਸੰਸਕਾਰ ਹੋਣ ਸਦਕਾ ਆਪ ਦੀ ਰੁਚੀ ਸੰਸਾਰ ਦੇ ਅਮੀਰਾਂ, ਵਜ਼ੀਰਾਂ, ਬਾਦਸ਼ਾਹਾਂ ਦੀ ਝੂਠੀ ਉਸਤਤ ਕਰਨ ਦੀ ਥਾਂ, ਸੱਚੇ ਪ੍ਰਭੂ ਦੀ ਸਿਫਤੋ ਸਲਾਹ ਕਰਕੇ ਉਸ ਸੱਚੇ ਪਾਤਸ਼ਾਹ ਵਿੱਚ ਅਭੇਦ ਹੋਣ ਲਈ ਉਤਾਵਲੀ ਸੀ, ਪਰ ਕਿਸੇ ਯੋਗ ਸਮੇਂ ਦੀ ਉਡੀਕ ਵਿੱਚ ਸੀ।

ਭਾਈ ਗੁਰਦਾਸ ਜੀ ਨੇ ਆਪ ਜੀ ਦਾ ਪਿਛੋਕੜ ਸੁਲਤਾਨਪੁਰ ਲਿਖਿਆ ਹੈ। ਭਾਈ ਸਾਹਿਬ ਜੀ ਨੇ ਭਿਖੇ ਅਤੇ ਟੋਡੇ ਭੱਟ ਜੀ ਦਾ ਹਵਾਲਾ ਦੇ ਕੇ ਸੁਲਤਾਨਪੁਰ ਦੇ ਚੋਣਵੇਂ ਭਗਤਾਂ ਵਿੱਚ ਹੇਠ ਲਿਖੇ ਅਨੁਸਾਰ ਸੰਕੇਤ ਦਿੱਤਾ ਹੈ-

**ਕਾਲੂ ਚਾਉ ਬੰਮੀਆ ਮੂਲੇ ਨੋ ਗੁਰ ਸਬਦੁ ਪਿਆਰਾ ॥**
**ਹੇਮਾ ਵਿਚਿ ਕਪਾਹੀਆ[1] ਗੋਇੰਦੁ ਘੇਈ[2] ਗੁਰ ਨਿਸਤਾਰਾ ॥**
**ਭਿਖਾ ਟੋਡਾ ਭਟ ਦੁਇ ਧਾਰੂ ਸੂਦ ਮਹਲ ਤਿਸੁ ਭਾਰਾ ॥**
**ਗੁਰਮੁਖਿ ਰਾਮੂ ਕੋਹਲੀ ਨਾਲਿ ਨਿਹਾਲੂ ਸੇਵਕ ਸਾਰਾ ॥**
**ਛਜੂ ਭਲਾ ਜਾਣੀਐ ਮਾਈ ਦਿਤਾ ਸਾਧ ਵਿਚਾਰਾ ॥**
**ਤੁਲਸਾ ਵਹੁਰਾ ਭਗਤੁ ਹੈ ਦਮੋਦਰ ਆਕੁਲ ਬਲਿਹਾਰਾ ॥**
**ਭਾਨਾ ਆਵਲ ਵਿਗਹ ਮਲੁ ਬੁਧੂ ਛੀਂਬਾ ਗੁਰ ਦਰਬਾਰਾ ॥**
**ਸੁਲਤਾਨ ਪੁਰਿ ਭਗਤ ਭੰਡਾਰਾ ॥੨੧ ॥** *ਵਾਰ ੧੧, ਪਉੜੀ ੨੧*

---

*੧. ਕਪਾਹ ਵੇਚਣ ਕਰਕੇ ਅੱਲ ਕਪਾਹੀਆ ਪਈ, ੨. ਘੇਈ ਘਿਉ ਵੇਚਦਾ ਸੀ।*

ਪੂਰੀ ਸੰਭਾਵਨਾ ਹੈ, ਕਿ ਆਪ ਜੀ ਨੇ ਜਗਤ ਗੁਰੂ ਬਾਬੇ ਨਾਨਕ ਜੀ ਦੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਸੋਭਾ ਜਰੂਰ ਸੁਣੀ ਹੋਵੇਗੀ, ਕਿਉਂਕਿ ਸੁਲਤਾਨਪੁਰ ਵਿੱਚ ਰਹਿ ਕੇ ਗੁਰੂ ਨਾਨਕ ਦੇਵ ਜੀ ਦੀ ਸੋਅ ਕੰਨਾਂ ਵਿੱਚ ਨ ਪੈਣੀ ਅਣਹੋਣੀ ਗੱਲ ਹੈ। ਸੁਲਤਾਨਪੁਰ ਸਾਹਿਬ ਜੀ ਤੋਂ ਕੁਝ ਹੀ ਮੀਲ ਖਡੂਰ ਸਾਹਿਬ ਹੈ, ਜਿੱਥੇ ਗੁਰੂ ਅੰਗਦ ਦੇਵ ਜੀ ਨੇ **"ਬੈਠ ਖਡੂਰੇ ਜੋਤਿ ਜਗਾਈ"** ਅਨੁਸਾਰ ਚਾਨਣ ਚਾਰੇ ਪਾਸੇ ਖਿਲਾਰਿਆ, ਪਰ ਜਿਵੇਂ ਭੱਟ ਮਥੁਰਾ ਜੀ ਦਾ ਹੀ ਫੁਰਮਾਨ ਹੈ :-

**ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥**

*ਮਥੁਰਾ, ਪੰਨਾ ੧੪੦੯*

ਜਿਸ ਸਮੇਂ ਭਾਗਾਂ ਨੇ ਉਦੇ ਹੋਣਾ ਹੈ, ਉਸ ਵੇਲੇ ਹੀ ਸਾਰੀਆਂ ਬਿਧਾਂ-ਬਹਾਨੇ ਜੁੜਦੇ ਹਨ। ਦੂਸਰੇ ਕਈ ਵਾਰੀ ਜਿਵੇਂ ਪੁਰਾਤਨ ਅਖਾਣ ਹੈ-ਘਰ ਦਾ ਜੋਗੀ ਜੋਗੜਾ ਬਾਹਰ ਦਾ ਜੋਗੀ ਸਿੱਧ। ਘਰ ਦਾ, ਨਗਰ ਦਾ, ਸ਼ਹਿਰ ਦਾ ਵਸਨੀਕ ਭਾਵੇਂ ਕਿੰਨੀ ਵੀ ਉੱਚੀ ਅਵਸਥਾ ਅਤੇ ਸਿੱਧੀ ਦਾ ਮਾਲਕ ਹੋਵੇ ਪਰ ਘਰ ਵਾਸੀ ਅਤੇ ਨਗਰ ਨਿਵਾਸੀਆਂ ਨੂੰ ਉਸ ਤੇ ਪਤੀਜਣਾ ਨਹੀਂ ਬਣਦੀ। ਉਹ ਉਸ ਨੂੰ ਯਾਰ-ਬੇਲੀ ਆਪਣਾ ਗਿਰਾਈਂ, ਗੁਆਂਢੀ ਜਾਂ ਰਿਸ਼ਤੇਦਾਰੀ ਤੱਕ ਹੀ ਸੀਮਤ ਰੱਖ ਕੇ ਉਸ ਤੋਂ ਲਾਹਾ ਪ੍ਰਾਪਤ ਨਹੀਂ ਕਰ ਸਕਦੇ। ਸੋ ਇਸੇ ਤਰ੍ਹਾਂ ਭੱਟ ਭਿਖਾ ਜੀ ਦੇ ਪਰਿਵਾਰ ਅਤੇ ਖੁਦ ਭਿਖਾ ਜੀ ਨੇ ਵੀ ਸਤਿਗੁਰੂ ਦੀ ਨਿਰੰਜਨੀ ਜੋਤ ਤੋਂ ਲਾਹਾ ਪ੍ਰਾਪਤ ਨਾ ਕੀਤਾ।

ਅਖੀਰ ਆਪਣੀ ਆਤਮਿਕ ਭੁੱਖ ਦੀ ਨਵ੍ਰਿਤੀ ਲਈ ਭਿਖਾ ਜੀ ਘਰ-ਬਾਰ ਛੱਡ ਕੇ ਤੀਰਥਾਂ 'ਤੇ ਗਏ, ਉਥੇ ਸਾਧੂ ਮਹਾਂਪੁਰਸ਼ਾਂ ਨਾਲ ਮੇਲ-ਮਿਲਾਪ ਪ੍ਰਾਪਤ ਕੀਤਾ ਪਰ ਮਨ ਦੀ ਸੰਤੁਸ਼ਟਤਾ ਨਾ ਹੋਈ, ਕਿਉਂ ਕਿ ਵਿਖਾਵਾ ਕੁਝ ਹੋਰ ਸੀ ਕਰਣੀ ਕੁਝ ਹੋਰ ਸੀ। ਬਸ **"ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ"** ਵਾਲੀ ਗੱਲ ਬਣੀ। ਆਪ ਜੀ ਪ੍ਰਮਾਰਥ ਪ੍ਰਾਪਤੀ ਦੀ ਲਾਲਸਾ ਅਧੀਨ, ਪੰਡਿਤਾਂ, ਜੋਗੀਆਂ, ਸਨਿਆਸੀਆਂ, ਤਪਸੀਆਂ ਦੇ ਡੇਰਿਆਂ ਉੱਤੇ ਗਏ ਪਰ ਕਿਸੇ ਨੇ ਪ੍ਰਭੂ ਪਿਆਰ ਦਾ ਪਰਚਾ ਨਾ ਲਾਇਆ। ਸਭਨਾਂ ਪਾਸਿਆਂ ਤੋਂ ਨਿਰਾਸ਼ਤਾ ਹੀ ਪੱਲੇ ਪਈ। ਅਖੀਰ ਗੁਰੂ ਅਮਰਦਾਸ ਜੀ ਦੀ ਸੋਅ-ਸੋਭਾ ਕੰਨਾਂ ਵਿੱਚ ਪਈ। ਆਪ ਜੀ ਗੋਇੰਦਵਾਲ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਵਿੱਚ ਪੁੱਜੇ ਦਰਸ਼ਨ ਕਰ, ਪਰਮਾਰਥ ਦੇ ਬਚਨ ਬਿਲਾਸ ਸੁਣ ਕੇ ਰਹਿਣੀ ਅਤੇ ਰਹਿਤ ਵੇਖ ਕੇ ਮਨ ਗੱਦ ਗੱਦ ਹੋ ਗਿਆ। ਆਪ ਸਦਾ ਵਾਸਤੇ ਗੁਰੂ ਦੇ ਬਣ ਕੇ ਰਹਿ ਗਏ। ਭਿਖਾ ਜੀ ਨੇ ਆਪਣੀ

ਸਾਰੀ ਹੱਡ ਬੀਤੀ ਆਪਣੇ ਮੁਖਾਰਬਿੰਦ ਤੋਂ ਸਵਈਏ ਮਹਲੇ ਤੀਜੇ ਕੇ ਵਿੱਚ ਹੇਠ ਲਿਖੇ ਅਨੁਸਾਰ ਵਰਣਨ ਕੀਤੀ ਹੈ :-

**ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠੇ ॥**
**ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ ॥**
**ਬਰਸੁ ਏਕੁ ਹਉ ਫਿਰਿਓ ਕਿਨੈ ਨਹੁ ਪਰਚਉ ਲਾਯਉ ॥**
**ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ ॥**
**ਹਰਿ ਨਾਮੁ ਛੋਡਿ ਦੂਜੈ ਲਗੇ ਤਿਨ੍ ਕੇ ਗੁਣ ਹਉ ਕਿਆ ਕਹਉ ॥**
**ਗੁਰੁ ਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥੨॥੨੦॥**

*ਸਵਈਏ ਮ: ਤੀਜੇ ਕੇ, ਪੰਨਾ ੧੩੯੫*

ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਦਰਸ਼ਨ ਭਿਖਾ ਜੀ ਨੇ ਕੀਤੇ, ਸ੍ਰੀ ਗੁਰੂ ਰਾਮ ਦਾਸ ਜੀ ਦੇ ਫੁਰਮਾਨ ਅਨੁਸਾਰ ਭਿਖਾ ਜੀ ਦੇ ਮਨ ਨੂੰ ਅਨੰਦ ਪ੍ਰਾਪਤ ਹੋ ਗਿਆ। ਮਨ ਦੀ ਦੁਬਿਧਾ-ਭਟਕਣਾ ਖਤਮ ਹੋ ਗਈ, ਭਟਕਦਾ ਮਨ ਗੁਰੂ ਮਿਲਾਪ ਨਾਲ ਇਕਾਗਰ ਹੋ ਗਿਆ:-

**ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥**
**ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥੧॥**

*ਗਉੜੀ ਮ: ੪, ੧੬੮*

ਦੀ ਕਲਾ ਵਰਤ ਗਈ, ਫਿਰ ਸੋਝੀ ਆਈ ਕਿ ਸ੍ਰੀ ਗੁਰੂ ਅਮਰਦਾਸ ਜੀ ਤਾਂ ਆਪ ਅਕਾਲ ਪੁਰਖ ਦਾ ਰੂਪ ਹਨ।ਮੈਂ ਤਾਂ ਖੂਹ ਦੇ ਨਜ਼ਦੀਕ ਬੈਠਾ ਤ੍ਰੇਹ ਨਾਲ ਪ੍ਰੇਸ਼ਾਨ ਹੁੰਦਾ ਰਿਹਾ। ਸੁਲਤਾਨਪੁਰ ਤੋਂ ਗੋਇੰਦਵਾਲ ਮਸਾਂ 15 ਮੀਲ ਦੀ ਵਾਟ ਹੀ ਸੀ ਪਰ ਸਤਿਗੁਰੂ ਨਾਨਕ ਪਾਤਸ਼ਾਹ ਜੀ ਦੇ ਫੁਰਮਾਨ ਅਨੁਸਾਰ :-

**ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ ॥**

*ਤਿਲੰਗ ਮ: ੧, ਪੰਨਾ ੭੨੨*

ਵਾਲੀ ਗੱਲ ਬਣੀ ਰਹੀ। ਜਦੋਂ ਭਾਗ ਉਦੇ ਹੋਏ, ਜਿਥੇ ਸਤਿਗੁਰੂ ਦਾ ਮਿਲਾਪ ਹੋ ਗਿਆ, ਉਥੇ ਪ੍ਰਭੂ ਨੇ ਮਿਹਰ ਕਰਕੇ ਸਤਿਗੁਰੂ ਦੇ ਅੰਦਰ ਨੂੰ ਪੜ੍ਹਨ ਦੀ ਸੋਝੀ ਬਖਸ਼ਿਸ਼ ਕਰ ਦਿੱਤੀ ਅਤੇ ਆਪ ਪੁਕਾਰ ਕੇ ਕਹਿ ਉੱਠੇ ਕਿ ਹੇ ਸੰਸਾਰ ਦੇ ਲੋਕੋ! ਗੁਰੂ ਅਮਰਦਾਸ ਜੀ ਗਿਆਨ ਦਾ ਸਰੂਪ ਹਨ। ਸਤਿਗੁਰੂ ਤਾਂ ਧਿਆਨ ਦੁਆਰਾ ਆਪਣੀ ਆਤਮਾਂ ਹਰੀ ਪਰਮ ਤਤ ਨਾਲ ਮਿਲਾ ਲੈਂਦੇ ਹਨ। ਆਪ ਸਦਾ ਇਕਾਗਰ ਚਿੱਤ ਹੋ ਕੇ ਇੱਕ

ਸੱਚ ਨਾਲ ਜੁੜੇ ਰਹਿੰਦੇ ਹਨ। ਸਤਿਗੁਰਾਂ ਦੀ ਬਿਰਤੀ ਹਮੇਸ਼ਾ ਹਰੀ ਦੇ ਦੇਸ਼ ਵਸਦੀ ਹੈ। ਮਾਇਆ ਦੇ ਪੰਜੇ ਦੂਤ ਸਤਿਗੁਰੂ ਦੇ ਆਪਣੇ ਵਸ ਵਿੱਚ ਹਨ। ਜਿਹੜਾ ਗੁਰੂ ਅਮਰਦਾਸ ਜੀ ਦੀ ਸ਼ਰਨ ਵਿੱਚ ਆ ਜਾਂਦਾ ਹੈ ਉਸ ਦਾ ਪਉਣ ਵਾਂਗ ਉਡਣ ਵਾਲਾ ਚੰਚਲ ਮਨ ਵਸ ਵਿੱਚ ਆ ਜਾਂਦਾ ਹੈ। ਇਸ ਕਲਯੁਗ ਦੇ ਸਮੇਂ ਵਿੱਚ ਗੁਰੂ ਅਮਰਦਾਸ ਜੀ ਕਰਤਾਰ ਕਰਤਾ-ਪੁਰਖ ਦਾ ਰੂਪ ਹਨ।

ਹੇ ਸੰਸਾਰ ਦੇ ਲੋਕੋ! ਮੈਨੂੰ ਹੁਣ ਉਹ ਗੁਰੂ ਮਿਲ ਗਿਆ ਹੈ, ਜੋ ਆਪ ਸਹਿਜ ਅਵਸਥਾ ਦਾ ਮਾਲਕ ਹੈ ਅਤੇ ਆਪਣੇ ਸੇਵਕਾਂ ਨੂੰ ਸਹਜ ਅਵਸਥਾ ਦਾ ਵਾਸੀ ਬਣਾ ਦਿੰਦਾ ਹੈ। ਭਿਖਾ ਜੀ ਨੇ ਗੁਰੂ ਪ੍ਰਾਪਤੀ ਉਪਰੰਤ ਫੁਰਮਾਨ ਕੀਤਾ :-

**ਗੁਰੁ ਗਿਆਨੁ ਅਰੁ ਧਿਆਨੁ ਤਤ ਸਿਉ ਤਤੁ ਮਿਲਾਵੈ ॥**
**ਸਚਿ ਸਚੁ ਜਾਣੀਐ ਇਕ ਚਿਤਹਿ ਲਿਵ ਲਾਵੈ ॥**
**ਕਾਮ ਕ੍ਰੋਧ ਵਸਿ ਕਰੈ ਪਵਣੁ ਉਡੰਤ ਨ ਧਾਵੈ ॥**
**ਨਿਰੰਕਾਰ ਕੈ ਵਸੈ ਦੇਸਿ ਹੁਕਮੁ ਬੁਝਿ ਬੀਚਾਰੁ ਪਾਵੈ ॥**
**ਕਲਿ ਮਾਹਿ ਰੂਪੁ ਕਰਤਾ ਪੁਰਖੁ ਸੋ ਜਾਣੈ ਜਿਨਿ ਕਿਛੁ ਕੀਅਉ ॥**
**ਗੁਰੁ ਮਿਲ੍ਉਿ ਸੋਇ ਭਿਖਾ ਕਹੈ ਸਹਜ ਰੰਗਿ ਦਰਸਨੁ ਦੀਅਉ ॥੧॥੧੯॥**

*ਭਿਖੇ ਕੇ, ਪੰਨਾ ੧੩੯੫*

ਜਿਥੇ ਭਿਖਾ ਜੀ ਨੇ ਆਪ ਸਤਿਗੁਰੂ ਜੀ ਦੇ ਮਿਲਾਪ ਦਾ ਅਨੰਦ ਮਾਣਿਆ, ਉਥੇ ਆਪਣੇ ਸਪੁੱਤਰਾਂ ਭੱਟ ਕੀਰਤ ਜੀ, ਮਥਰਾ ਜੀ, ਜਾਲਪ ਜੀ ਅਤੇ ਭਰਾ-ਭਾਈਆਂ ਨੂੰ ਪ੍ਰੇਰ ਕੇ ਗੁਰੂ ਚਰਨਾਂ ਦੀ ਮੌਜ ਮਾਨਣ ਲਈ ਵਸੀਲਾ ਬਣੇ। ਆਪ ਨੇ ਸ੍ਰੀ ਗੁਰੂ ਰਾਮਦਾਸ ਜੀ ਦੇ ਫੁਰਮਾਨ ਅਨੁਸਾਰ **"ਆਪਿ ਜਪੈ ਅਵਰਹ ਨਾਮੁ ਜਪਾਵੈ"** ਦੀ ਕਾਰ ਕਰਕੇ ਗੁਰੂ ਪ੍ਰਸੰਨਤਾ ਪ੍ਰਾਪਤ ਕੀਤੀ।

ਭੱਟ ਭਿਖਾ ਜੀ ਦੀ ਪਾਰਖੂ ਦ੍ਰਿਸ਼ਟੀ ਤੋਂ ਹਰ ਜਗਿਆਸੂ ਨੂੰ ਅਗਵਾਈ ਲੈ ਕੇ ਸੱਚੇ ਗੁਰੂ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਹੋਣਾ ਚਾਹੀਦਾ ਹੈ ਅਤੇ ਪਖੰਡੀ, ਧੋਖੇਬਾਜ਼ ਅਤੇ ਆਪਣੀ ਪੂਜਾ-ਪ੍ਰਤਿਸ਼ਠਾ ਕਰਵਾਉਣ ਦੇ ਚਾਹਵਾਨਾਂ ਤੋਂ ਹਮੇਸ਼ਾ ਸਾਵਧਾਨ ਰਹਿਣਾ ਚਾਹੀਦਾ ਹੈ।

❏❏❏

# ਭੱਟ ਕੀਰਤ ਜੀ

ਭੱਟ ਕੀਰਤ ਜੀ ਸ੍ਰੀ ਭਿਖਾ ਜੀ ਦੇ ਸਪੁੱਤਰ ਸਨ, ਜੋ ਆਪਣੇ ਪਿਤਾ ਜੀ ਦੇ ਨਾਲ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਨ ਸ਼ਰਨ ਵਿੱਚ ਆਏ। ਭੱਟ ਭਿਖਾ ਜੀ ਦੇ ਪਰਿਵਾਰ ਉਪਰ ਬਾਬਾ ਕਬੀਰ ਜੀ ਦਾ ਗਉੜੀ ਰਾਗ ਵਿਚ ਉਚਾਰਨ ਕੀਤਾ ਫੁਰਮਾਨ ਪੂਰਾ ਢੁਕਦਾ ਹੈ। ਆਪ ਦਾ ਫੁਰਮਾਨ ਹੈ :-

**ਦੀਨ ਦਇਆਲ ਭਰੋਸੇ ਤੇਰੇ ॥ ਸਭੁ ਪਰਵਾਰੁ ਚੜਾਇਆ ਬੇੜੇ ॥੧॥**

*ਗਉੜੀ ਕਬੀਰ ਜੀ, ਪੰਨਾ ੩੩੭*

ਜਿੱਥੇ ਭੱਟ ਭਿਖਾ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਸ਼ਰਨ ਵਿਚੋਂ ਆਤਮਿਕ ਸ਼ਾਂਤੀ ਪ੍ਰਾਪਤ ਕੀਤੀ ਉਥੇ ਮਨ ਵਿੱਚ ਲਾਲਸਾ ਪੈਦਾ ਹੋਈ ਕਿ ਜੋ ਸੁੱਖ, ਜੋ ਅਨੰਦ, ਜੋ ਆਤਮਿਕ ਸ਼ਾਂਤੀ ਸਤਿਗੁਰਾਂ ਦੇ ਦਰਸ਼ਨ ਕਰਕੇ ਮੈਨੂੰ ਪ੍ਰਾਪਤ ਹੋਈ ਹੈ, ਕਿਉਂ ਨਾ ਮੈਂ ਆਪਣੇ ਪਰਿਵਾਰ ਅਤੇ ਭਰਾਵਾਂ ਨੂੰ ਵੀ ਇਸ ਆਤਮਿਕ ਸੁੱਖ ਦਾ ਭਾਈਵਾਲ ਬਣਾ ਕੇ ਪੁੰਨ ਪ੍ਰਾਪਤ ਕਰਾਂ। ਆਪ ਜੀ ਦੀ ਸ੍ਰੇਸ਼ਟ ਪ੍ਰੇਰਨਾ ਸਦਕਾ, ਆਪ ਜੀ ਦੇ ਤਿੰਨੇ ਸਪੁੱਤ੍ਰ ਸ੍ਰੀ ਕੀਰਤ ਜੀ, ਸ੍ਰੀ ਜਾਲਪ ਜੀ, ਸ੍ਰੀ ਮਥਰਾ ਜੀ ਅਤੇ ਹੋਰ ਸੱਤ ਭਾਈ ਭਤੀਜੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਨ-ਸ਼ਰਨ ਵਿੱਚ ਆਏ ਅਤੇ ਸਤਿਗੁਰਾਂ ਦੇ ਚਰਨਾਂ ਵਿਚ ਪ੍ਰਭੂ ਪ੍ਰਾਪਤੀ ਤੇ ਆਤਮਿਕ ਸ਼ਾਂਤੀ ਲਈ ਅਰਦਾਸ-ਜੋਦੜੀ ਕੀਤੀ ਜਿਸ 'ਤੇ ਪ੍ਰਸੰਨ ਹੋ ਕੇ ਸਤਿਗੁਰੂ ਜੀ ਨੇ ਸਾਰਿਆਂ ਨੂੰ ਗੁਰਸਿੱਖੀ ਦੀ ਦਾਤ ਬਖਸ਼ਿਸ਼ ਕਰਕੇ ਨਦਰੋ-ਨਦਰ ਨਿਹਾਲ ਕੀਤਾ।

ਭੱਟ ਕੀਰਤ ਜੀ ਬਚਪਨ ਤੋਂ ਹੀ ਧਾਰਮਿਕ ਰੁਚੀਆਂ ਦੇ ਧਾਰਨੀ ਸਨ। ਧਾਰਮਿਕ ਸੰਸਕਾਰ ਜਿਥੇ ਆਪ ਨੂੰ ਪੂਰਬਲੇ ਜਨਮਾਂ ਤੋਂ ਪ੍ਰਾਪਤ ਸਨ, ਉਥੇ ਆਪ ਜੀ ਦੇ ਪਿਤਾ ਭਿੱਖਾ ਜੀ ਦੀ ਸੰਗਤ ਵਿਚੋਂ ਪਿਛਲੇ ਸੰਸਕਾਰਾਂ ਨੂੰ ਛੇਤੀ ਉਦੇ ਹੋਣ ਲਈ ਬੜ੍ਹਾਵਾ ਮਿਲਿਆ। ਗੁਰੂ ਸ਼ਰਨ ਆਉਣ ਉਪਰੰਤ ਆਪ ਜੀ ਐਸੇ ਗੁਰੂ ਚਰਨਾਂ ਦੇ ਭੌਰੇ ਬਣੇ ਕਿ ਸਦਾ ਵਾਸਤੇ ਗੁਰੂ ਦੇ ਹੀ ਹੋ ਗਏ।

ਆਪ ਜੀ ਤੋਂ ਬਾਅਦ ਵੀ ਆਪ ਜੀ ਦੇ ਪਰਿਵਾਰ ਦੀ ਸਾਂਝ ਸਦਾ ਵਾਸਤੇ ਗੁਰੂ

ਘਰ ਨਾਲ ਬਣੀ ਰਹੀ। ਭੱਟ ਕੀਰਤ ਜੀ ਦੇ ਸਪੁੱਤਰ, ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੀ ਫ਼ੌਜ ਵਿੱਚ ਭਰਤੀ ਹੋ ਕੇ ਜ਼ੁਲਮ ਜਬਰ ਦੇ ਵਿਰੁੱਧ ਡਟ ਕੇ ਲੜਦੇ ਰਹੇ ਅਤੇ ਸ਼ਹਾਦਤ ਨੂੰ ਪ੍ਰਾਪਤ ਹੋਏ। ਉਪਰੰਤ ਭੱਟ ਕੀਰਤ ਜੀ ਦੇ ਪੋਤਰੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਅੰਮ੍ਰਿਤ ਛਕ ਕੇ ਸਿੰਘ ਲਕਬ ਪ੍ਰਾਪਤ ਕਰਕੇ ਨਿਰਬੁਧ ਸਿੰਘ ਸਦਵਾਏ ਅਤੇ ਸਤਿਗੁਰੂ ਜੀ ਦਾ ਨਾਂਦੇੜ ਦੱਖਣ ਤੱਕ ਸਾਥ ਨਿਬਾਹਿਆ।

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣਾ ਸਰੀਰ ਅਲੋਪ ਕਰਨ ਤੋਂ ਪਹਿਲਾਂ ਜਦੋਂ ਗੁਰਤਾ ਗੱਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਿੱਤੀ, ਸ੍ਰੀ ਨਿਰਬੁਧ ਸਿੰਘ ਜੀ ਆਪ ਖ਼ੁਦ ਉਸ ਸਮੇਂ ਉਸ ਸਮਾਗਮ ਵਿੱਚ ਹਾਜ਼ਰ ਸਨ, ਜਿਸ ਦਾ ਸੰਕੇਤ ਉਨ੍ਹਾਂ ਨੇ ਆਪਣੀ ਲਿਖੀ ਭੱਟ ਬਹੀ ਵਿੱਚ ਦਿੱਤਾ ਹੈ। ਭਾਈ ਨਿਰਬੁਧ ਸਿੰਘ, ਭੱਟ ਕੇਸੋ ਸਿੰਘ ਦਾ ਸਪੁੱਤਰ ਸੀ, ਜਿਸ ਨੇ ਸਮੇਂ-ਸਮੇਂ ਗੁਰੂ ਘਰ ਦੇ ਹਰੇਕ ਕਾਰਜ ਵਿਚ ਆਪਣਾ ਪੂਰਾ-ਪੂਰਾ ਯੋਗਦਾਨ ਪਾ ਕੇ ਆਪਣੇ ਪਿਉ ਦਾਦੇ ਦੇ ਨਾਮ ਨੂੰ ਉਜਾਗਰ ਕੀਤਾ ਤੇ ਗੁਰਮਤਿ ਦਾ ਪੱਲਾ ਫੜ ਕੇ ਆਪਣੇ ਜੀਵਨ ਨੂੰ ਸਫਲ ਕੀਤਾ।[੧]

ਭੱਟ ਕੀਰਤ ਜੀ ਜਦੋਂ ਆਪਣੇ ਪਿਤਾ ਅਤੇ ਤਾਏ-ਚਾਚਿਆਂ ਸਮੇਤ ਸਤਿਗੁਰੂ ਜੀ ਦੀ ਚਰਨ ਸ਼ਰਨ ਵਿੱਚ ਆਏ, ਸਤਿਗੁਰਾਂ ਗੁਰਸਿੱਖੀ ਦੀ ਮਹਾਨ ਦਾਤ ਬਖਸ਼ਿਸ਼ ਕਰਕੇ ਨਿਹਾਲ ਕਰ ਦਿੱਤਾ। ਗੁਰੂ ਸ਼ਰਨ ਆਉਣ ਤੋਂ ਪਹਿਲਾਂ ਮਨ ਵਿੱਚ ਅਨੇਕਾਂ ਮੰਗਾਂ ਸਨ, ਜਿਨ੍ਹਾਂ ਨੂੰ ਗੁਰੂ ਚਰਨਾਂ ਵਿੱਚ ਅਰਦਾਸ ਕਰਕੇ ਮੰਗਣ ਦੀ ਲਾਲਸਾ ਸੀ ਪਰ ਜਦੋਂ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਵਨ ਦਰਸ਼ਨ ਕੀਤੇ ਮਨ ਅਚਾਹ ਹੋ ਕੇ ਉਨਮਨੀ ਅਵਸਥਾ ਵਿੱਚ ਪ੍ਰਵੇਸ਼ ਕਰ ਗਿਆ। ਇਸ ਅਨੰਦੀ ਅਵਸਥਾ ਵਿੱਚ ਮੰਗਾਂ ਮੰਗਣ ਦੇ ਸ਼ਬਦ ਹੀ ਮੁੱਕ ਗਏ ਕਿਉਂ ਕਿ ਗੁਰੂ ਅਮਰਦਾਸ ਜੀ ਨੇ ਐਸੀ ਬਖਸ਼ਿਸ਼ ਕਰ ਦਿੱਤੀ ਅਤੇ ਸੋਝੀ ਦੇ ਦਿੱਤੀ ਕਿ ਸਤਿਗੁਰੂ ਤਾਂ **"ਵਿਣੁ ਬੋਲਿਆ ਸਭੁ ਕਿਛੁ ਜਾਣਦਾ"** ਦੀ ਸਤਿਆ ਰੱਖਦੇ ਹਨ। ਹੁਣ ਮੈਂ ਬੋਲ ਕੇ ਗੁਰੂ ਚਰਨਾਂ ਵਿਚੋਂ ਕੀ ਮੰਗਾਂ। ਆਪ ਮੁਹਾਰੇ ਬੋਲ ਉੱਠੇ ਸਤਿਗੁਰੂ! ਮੈਂ ਤੁਹਾਡਾ ਬਣ ਗਿਆ ਹਾਂ। ਜੋ ਤੁਸੀਂ ਫੁਰਮਾਨ ਕਰੋਗੇ ਮੈਂ ਉਹ ਹੀ ਕਹਾਂਗਾ ਤੇ ਕਰਾਂਗਾ। ਜਿੱਥੇ ਤੁਸੀਂ ਰੱਖੋਗੇ, ਮੈਂ ਹੁਣ ਉਥੇ ਹੀ ਰਹਿ ਕੇ ਪ੍ਰਸੰਨ ਹੋਵਾਂਗਾ। ਕੈਸੀ ਦਾਤ ਸ੍ਰੀ ਕੀਰਤ ਜੀ ਨੂੰ ਸਤਿਗੁਰਾਂ ਬਖਸ਼ਿਸ ਕਰ ਦਿੱਤੀ, ਆਪ ਨੇ ਫੁਰਮਾਇਆ :-

**ਚਿਤਿ ਚਿਤਵਉ ਅਰਦਾਸਿ ਕਹਉ ਪਰੁ ਕਹਿ ਭਿ ਨ ਸਕਉ ॥**
**ਸਰਬ ਚਿੰਤ ਤੁਝੁ ਪਾਸਿ ਸਾਧਸੰਗਤਿ ਹਉ ਤਕਉ ॥**
**ਤੇਰੈ ਹੁਕਮਿ ਪਵੈ ਨੀਸਾਣੁ ਤਉ ਕਰਉ ਸਾਹਿਬ ਕੀ ਸੇਵਾ ॥**
**ਜਬ ਗੁਰੁ ਦੇਖੈ ਸੁਭ ਦਿਸਟਿ ਨਾਮੁ ਕਰਤਾ ਮੁਖਿ ਮੇਵਾ ॥**

---
੧. *ਹਵਾਲਾ Encyclopaedia of Sikhism ਪੰਨ 353*

**ਅਗਮ ਅਲਖ ਕਾਰਣ ਪੁਰਖ ਜੋ ਫੁਰਮਾਵਹਿ ਸੋ ਕਹਉ ॥**
**ਗੁਰ ਅਮਰਦਾਸ ਕਾਰਣ ਕਰਣ ਜਿਵ ਤੂ ਰਖਹਿ ਤਿਵ ਰਹਉ ॥੪॥**

*ਸਵਈਏ ਮ: ਤੀਜੇ ਕੇ, ਪੰਨਾ ੧੩੯੫*

ਭੱਟ ਕੀਰਤ ਜੀ ਕਿਸ ਦ੍ਰਿਸ਼ਟੀ ਦੇ ਮਾਲਕ ਬਣ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰ ਰਹੇ ਹਨ ? ਉਨ੍ਹਾਂ ਦੀ ਆਪਣੀ ਜ਼ੁਬਾਨੀ ਸਰਵਣ ਕਰੀਏ:-

**ਆਪਿ[1] ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥**
**ਨਿਰੰਕਾਰਿ[2] ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥**
**ਜਹ[3] ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥**
**ਜਿਹ[4] ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥**
**ਨਾਨਕ[5] ਕੁਲਿ ਨਿੰਮਲੁ ਅਵਤਰ੍ਹਿਉ ਅੰਗਦ ਲਹਣੇ ਸੰਗਿ ਹੁਅ ॥**
**ਗੁਰ[6] ਅਮਰਦਾਸ ਤਾਰਣ ਤਰਣ ਜਨਮ ਜਨਮ ਪਾ ਸਰਣਿ ਤੁਅ ॥੨॥੧੬॥**

*ਸਵਈਏ ਮ: ਤੀਜੇ ਕੇ, ਪੰਨਾ ੧੩੯੫*

ਭੱਟ ਕੀਰਤ ਜੀ ਦੀ ਦ੍ਰਿਸ਼ਟੀ ਵਿੱਚ ਬਿਧਾਤੇ ਪਰਮੇਸ਼ਰ ਜੀ ਨੇ ਸੰਗਤਾਂ ਦੇ ਪਾਰ ਉਤਾਰੇ ਲਈ ਸ੍ਰੀ ਗੁਰੂ ਅਮਰਦਾਸ ਜੀ ਨੂੰ ਜਹਾਜ਼ ਬਣਾਇਆ ਹੈ। ਜਿਨ੍ਹਾਂ ਦੇ ਆਸਰੇ ਅਤੇ ਉਪਦੇਸ਼ ਦਾ ਪੱਲਾ ਫੜ ਕੇ ਮਨੁੱਖ ਭਵਜਲ ਤੋਂ ਪਾਰ ਉਤਰ ਜਾਂਦਾ ਹੈ। ਭੱਟ ਕੀਰਤ ਜੀ ਖੁਦ ਨਿਮਰਤਾ ਸਹਿਤ ਬੇਨਤੀ ਕਰਦੇ ਹਨ, ਹੇ ਗੁਰੂ ਅਮਰਦਾਸ ਜੀ ! ਮੈਂ ਤ੍ਰਾਹ ਤ੍ਰਾਹ ਕਰਦਾ ਹੋਇਆ ਤੁਹਾਡੀ ਸ਼ਰਨ ਵਿੱਚ ਆਇਆ ਹਾਂ। ਮੇਰੀ ਰੱਖਿਆ ਕਰੋ, ਮੇਰੀ ਰੱਖਿਆ ਕਰੋ ਜੀ:-

**ਬੋਹਿਥਉ ਬਿਧਾਤੈ ਨਿਰਮਯੌ ਸਭ ਸੰਗਤਿ ਕੁਲ ਉਧਰਣ ॥**
**ਗੁਰ ਅਮਰਦਾਸ ਕੀਰਤੁ ਕਹੈ ਤ੍ਰਾਹਿ ਤ੍ਰਾਹਿ ਤੁਅ ਪਾ ਸਰਣ ॥੧॥**

*ਸਵਈਏ ਮ: ਤੀਜੇ ਕੇ, ਪੰਨਾ ੧੩੯੫*

ਜਦੋਂ ਭੱਟ ਕੀਰਤ ਜੀ, ਸਤਿਗੁਰੂ ਜੀ ਦੀ ਸ਼ਰਨ ਵਿੱਚ ਆਏ, ਗੁਰੂ ਦੀ ਰਹਿਮਤ ਨਾਲ, ਅੰਤਸ਼ਕਰਣ ਉੱਤੇ ਚੜ੍ਹਿਆ ਹੋਇਆ ਵਿਦਿਆ ਇਲਮ ਦਾ ਅਭਿਮਾਨੀ ਗਿਲਾਫ ਉਤਰ ਗਿਆ, ਮਨ ਦੇ ਵਿੱਚ ਨਿਮਰਤਾ ਨੇ ਪ੍ਰਵੇਸ਼ ਕੀਤਾ, ਆਪ ਆਪਮੁਹਾਰੇ ਪੁਕਾਰ ਉੱਠੇ ਹੇ ਦਾਤਾ ! ਮੈਂ ਤਾਂ ਐਵੇਂ ਝੂਠੇ ਹੰਕਾਰ ਵਿਚ ਫਸਿਆ ਹੋਇਆ ਸਾਂ। ਮੈਨੂੰ ਅਸਲੀਅਤ ਦਾ ਤਾਂ ਹੁਣ ਪਤਾ ਚੱਲਿਆ ਹੈ। ਮੈਂ ਤਾਂ ਔਗੁਣਾਂ

---

*੧. ਨਰਾਇਣ ਖੁਦ ਆਪ ਗੁਰੂ ਅਮਰਦਾਸ ਜੀ ਦਾ ਰੂਪ ਧਾਰ ਕੇ ਸੰਸਾਰ ਵਿਚ ਪ੍ਰਗਟ ਹੋਇਆ ਹੈ, ੨. ਨਿਰਾਕਾਰ ਪ੍ਰਮੇਸ਼ਰ ਨੇ ਹੀ ਆਪ ਗੁਰੂ ਅਮਰਦਾਸ ਜੀ ਦਾ ਸਰਗੁਣ ਸਰੂਪ ਧਾਰਨ ਕੀਤਾ ਹੈ, ੩. ਜਿਥੇ ਕਿੱਥੇ (ਭਾਵ ਸਾਰੀ ਥਾਈਂ) ਸਤਿਗੁਰੂ ਜੀ ਨੇ ਸ਼ਬਦ ਦੀਪਕ ਦਾ ਪ੍ਰਕਾਸ਼ ਕਰ ਦਿੱਤਾ ਹੈ, ੪. ਜਿਨ੍ਹਾਂ ਸਿੱਖਾਂ ਸੇਵਕਾਂ ਨੇ ਗੁਰੂ ਉਪਦੇਸ਼ ਨੂੰ ਗ੍ਰਹਿਣ ਕੀਤਾ ਹੈ, ਗੁਰੂ ਅਮਰਦਾਸ ਜੀ ਨੇ ਤੁਰੰਤ ਹੀ ਉਨ੍ਹਾਂ ਨੂੰ ਹਰੀ ਦੇ ਚਰਨਾਂ ਨਾਲ ਜੋੜ ਦਿੱਤਾ ਹੈ, ੫. ਲਹਿਣੇ (ਗੁਰੂ ਅੰਗਦ) ਜੀ ਨਾਲ ਮਿਲਕੇ ਗੁਰੂ ਅਮਰਦਾਸ ਜੀ ਦਾ ਨਿਰਮਲ ਪ੍ਰਕਾਸ਼ ਗੁਰੂ ਨਾਨਕ ਦੇਵ ਜੀ ਦੇ ਘਰ ਹੋ ਗਿਆ, ੬. ਹੇ ਸੰਸਾਰ ਦੇ ਤਾਰਣ ਲਈ ਜਹਾਜ਼ ਸਰੂਪ ਗੁਰੂ ਅਮਰਦਾਸ ਜੀ ! ਮੈਨੂੰ ਹਮੇਸ਼ਾ ਆਪਣੀ ਚਰਨ-ਸ਼ਰਣ ਵਿੱਚ ਪਾਈ ਰੱਖੋ ਜੀ।*

ਨਾਲ ਨੱਕੋ-ਨੱਕ ਭਰਿਆ ਹੋਇਆ ਸਾਂ। ਮੇਰੇ ਵਿਚ ਤਾਂ ਇਕ ਵੀ ਅਜਿਹਾ ਗੁਣ ਨਹੀਂ, ਜੋ ਪ੍ਰਭੂ ਪ੍ਰਾਪਤੀ ਵਿਚ ਸਹਾਇਕ ਹੋ ਸਕੇ। ਸਾਡੀ ਹਾਲਤ ਤਾਂ ਇਹੋ ਜਿਹੀ ਹੈ ਕਿ ਅਸੀਂ ਨਾਮ ਰੂਪੀ ਅੰਮ੍ਰਿਤ ਨੂੰ ਛੱਡ ਕੇ ਹਰ ਸਮੇਂ ਵਿਸ਼ਿਆਂ ਦੀ ਜ਼ਹਿਰ ਖਾਣ ਵਿੱਚ ਗਲਤਾਨ ਹਾਂ। ਹਰ ਸਮੇਂ ਸਾਡੇ ਤੇ ਮਾਯਾ ਦਾ ਪ੍ਰਭਾਵ ਪਿਆ ਰਹਿੰਦਾ ਹੈ, ਜਿਸ ਕਾਰਨ ਅਸੀਂ ਧੀਆਂ-ਪੁੱਤਰਾਂ ਸਬੰਧੀਆਂ ਦੇ ਮੋਹ ਪਿਆਰ ਵਿੱਚ ਫਸੇ ਰਹਿੰਦੇ ਹਾਂ। ਹੁਣ ਸਾਨੂੰ ਪਤਾ ਲੱਗਾ ਕਿ ਜਮਾਂ ਦੇ ਡਰ ਤੋਂ ਨਿਜਾਤ ਪਾਉਣ ਦਾ ਅਤੇ ਸਦੀਵੀਂ ਸ਼ਾਂਤੀ ਦਾ ਰਸਤਾ ਗੁਰ ਦੇਵ ਜੀ ਦੀ ਸ਼ਰਨ ਅਤੇ ਸੰਗਤ ਹੀ ਹੈ। ਮੇਰੀ ਹੁਣ ਤੁਹਾਡੇ ਚਰਨਾਂ ਵਿਚ ਅਰਦਾਸ ਹੈ ਕਿ ਆਪ ਮਿਹਰ ਕਰਕੇ ਸਦਾ ਵਾਸਤੇ ਸਾਨੂੰ ਆਪਣੀ ਚਰਨ ਸ਼ਰਨ ਵਿੱਚ ਰੱਖੋ ਜੀ:-

**ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ ॥**
**ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ ॥**
**ਇਕੁ ਉਤਮ ਪੰਥੁ ਸੁਨਿਓ ਗੁਰ ਸੰਗਤਿ ਤਿਹ ਮਿਲੰਤ ਜਮ ਤ੍ਰਾਸ ਮਿਟਾਈ ॥**
**ਇਕ ਅਰਦਾਸਿ ਭਾਟ ਕੀਰਤਿ ਕੀ ਗੁਰ ਰਾਮਦਾਸ ਰਾਖਹੁ ਸਰਣਾਈ ॥੪ ॥**

*ਸਵਈਏ ਮ: ਚੌਥੇ ਕੇ, ਪੰਨਾ ੧੪੦੬*

ਗੁਰੂ ਹੋਣਾ ਵੀ ਇਹੋ ਜਿਹਾ ਹੀ ਚਾਹੀਦਾ ਹੈ, ਜਿਹੜਾ ਆਪਣੀ ਦ੍ਰਿਸ਼ਟੀ ਕਰਕੇ ਜਗਿਆਸੂ ਦੇ ਹਿਰਦੇ ਵਿਚੋਂ ਹੰਕਾਰ ਨੂੰ ਹੂੰਝ ਕੇ ਬਾਹਰ ਕੱਢ ਦੇਵੇ। ਜਿਸ ਗੁਰੂ ਨੂੰ ਮਿਲ ਕੇ ਹਿਰਦੇ ਵਿਚ ਹੰਕਾਰ ਹੋਰ ਪ੍ਰਬਲ ਹੋਵੇ ਉਹ ਗੁਰੂ ਕਾਹਦਾ ? ਗੁਰੂ ਆਪ ਨਿਮ੍ਰਤਾ ਨਾਲ ਭਰਿਆ ਹੋਇਆ ਹੈ। ਜਗਿਆਸੂ ਨੂੰ ਨਿਮ੍ਰਤਾ ਅਤੇ ਮਨ ਦੀ ਗਰੀਬੀ ਬਖਸ਼ਿਸ ਕਰਕੇ ਉਸ ਨੂੰ ਆਤਮਿਕ ਪੂੰਜੀ ਨਾਲ ਮਾਲੋਮਾਲ ਕਰ ਦਿੰਦਾ ਹੈ।

ਸੋ ਭੱਟ ਕੀਰਤ ਜੀ ਤੋਂ ਸਿੱਖਿਆ ਪ੍ਰਾਪਤ ਕਰਕੇ ਅਸੀਂ ਵੀ ਮਨ ਵਿਚ ਨਿਮਰਤਾ ਧਾਰ ਕੇ ਸ੍ਰੀ ਗੁਰੂ ਰਾਮਦਾਸ ਸੋਢੀ ਸੁਲਤਾਨ ਜੀ ਦੇ ਪਾਵਨ ਬਚਨਾਂ ਨੂੰ ਹਿਰਦੇ ਵਿੱਚ ਵਸਾ ਕੇ ਗੁਰੂ ਚਰਨਾਂ ਵਿਚ ਪੁਕਾਰੀਏ :-

**ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥**
**ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥**
**ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ**
**ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪ ॥੫ ॥**

*ਗਉੜੀ ਬੈਰਾਗਣਿ ਮ: ੪, ਪੰਨਾ ੧੬੭*

ਜਿਸ ਵੇਲੇ ਮਨ ਵਿੱਚ ਨਿਮ੍ਰਤਾ ਨੇ ਪ੍ਰਵੇਸ਼ ਕਰ ਲਿਆ, ਸਮਝੋ ਮਨੁੱਖ ਦੀ ਆਤਮਾ ਮਹਾਨ ਅਤੇ ਉੱਚ-ਕਰਣੀ ਦੀ ਧਾਰਨੀ ਬਣ ਗਈ ਕਿਉਂਕਿ ਗੁਰਮਤਿ ਦਾ ਰਸਤਾ ਹੀ **"ਨਿਵੈ ਸੁ ਗਉਰਾ ਹੋਇ"** ਦਾ ਹੈ। ▢▢▢

# ਭੱਟ ਸ੍ਰੀ ਮਥਰਾ ਜੀ

ਭੱਟ ਮਥਰਾ ਜੀ ਵੀ ਭੱਟ ਭਿਖੇ ਜੀ ਦੇ ਹੋਣਹਾਰ ਸਪੁੱਤਰ ਸਨ, ਜੋ ਆਪਣੇ ਪਿਤਾ ਜੀ ਦੇ ਸੰਗ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਏ। ਭੱਟ ਭਿਖਾ ਜੀ ਬਹੁਤ ਹੀ ਕਰਮਾਂ ਦੇ ਸਖੀ ਸਨ। ਜਿਨ੍ਹਾਂ ਦੇ ਤਿੰਨੇ ਸਪੁੱਤਰਾਂ, ਭੱਟ ਕੀਰਤ, ਜਾਲਪ ਅਤੇ ਮਥਰਾ ਜੀ ਨੇ ਦੁਨਿਆਵੀ ਕੱਚੇ ਧਨ ਨੂੰ ਪਿੱਠ ਦੇ ਕੇ ਨਾਮ ਦਾ ਸੱਚਾ ਧਨ ਵਿਹਾਜਣ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਨ-ਸ਼ਰਨ ਗ੍ਰਹਿਣ ਕੀਤੀ ਅਤੇ ਅਗੋਂ ਸਤਿਗੁਰ ਸ਼ਾਹ ਨੇ ਵੀ ਕੋਈ ਕਸਰ ਨਹੀਂ ਰਹਿਣ ਦਿੱਤੀ, ਖੁੱਲ੍ਹੇ ਦਿਲ ਨਾਲ ਨਾਮ ਧਨ ਦੀਆਂ ਬਖਸ਼ਿਸਾਂ ਸਾਰੇ ਪਰਿਵਾਰ ਨੂੰ ਕਰਕੇ ਆਤਮ ਦਰਸ਼ੀ ਬਣਾ ਦਿੱਤਾ।

ਗੁਰੂ ਦੇ ਗੁਣ ਵਰਣਨ ਕਰਨੇ ਜਾਂ ਗੁਰੂ ਦੇ ਹਿਰਦੇ ਨੂੰ ਪੜ੍ਹਨਾ ਕੋਈ ਖਾਲਾ ਜੀ ਦਾ ਵਾੜਾ ਨਹੀਂ, ਸਾਰ[੧] ਚਬਣ ਵਾਲੀ ਗੱਲ ਹੈ ਪਰ ਗੁਰੂ ਦੀ ਰਹਿਮਤ ਸਦਕਾ ਜਿੱਥੇ ਭਿਖਾ ਜੀ ਅਤੇ ਉਨ੍ਹਾਂ ਦੇ ਸਾਰੇ ਪਰਿਵਾਰ ਨੇ ਦਿਲ ਖੋਲ੍ਹ ਕੇ ਸਤਿਗੁਰੂ ਜੀ ਦੀ ਮਹਿਮਾਂ ਦੇ ਗੁਣ ਗਾਏ, ਉਥੇ ਆਪ ਜੀ ਨੇ ਗੁਰੂ ਦੇ ਹਿਰਦੇ ਨੂੰ ਪੜ੍ਹ ਕੇ ਸੰਸਾਰ ਨੂੰ ਬਾਂਹ ਉਲਾਰ ਕੇ ਸੱਚੇ ਨਾਮ ਦਾ ਹੋਕਾ ਵੀ ਦਿੱਤਾ ਕਿ ਮੈਂ ਸੱਚੇ ਦਿਲ ਵਿਚੋਂ ਸੱਚੀ ਗੱਲ ਵੀਚਾਰ ਕੇ ਕਹਿ ਰਿਹਾ ਹਾਂ। ਹੋਰ ਕੋਈ ਵਿਚਾਰਾਂ ਦੀ ਗੁੰਜਾਇਸ਼ ਨਹੀਂ ਹੈ। ਸੱਚੀ ਵੀਚਾਰ ਕੀ ਹੈ ? ਕਲਯੁਗ ਵਿਚ ਸੰਸਾਰ ਸਮੁੰਦਰ ਤੋਂ ਪਾਰ ਉਤਰਨ ਲਈ ਕੇਵਲ ਤੇ ਕੇਵਲ ਹਰੀ ਦਾ ਨਾਮ ਹੀ ਵੱਡਾ ਜਹਾਜ਼ ਹੈ, ਪਾਰ ਉਤਰਨ ਲਈ ਨਾਮ ਦਾ ਪੱਲਾ ਫੜ ਲਵੋ:-

**ਮਥੁਰਾ ਜਨ ਜਾਨਿ ਕਹੀ ਜੀਅ ਸਾਚੁ ਸੁ ਅਉਰ ਕਛੂ ਨ ਬਿਚਾਰਨ ਕਉ ॥**
**ਹਰਿ ਨਾਮੁ ਬੋਹਿਥੁ ਬਡੌ ਕਲਿ ਮੈ ਭਵ ਸਾਗਰ ਪਾਰਿ ਉਤਾਰਨ ਕਉ ॥੨॥**

*ਸਵਈਏ ਮ: ਚੌਥੇ ਕੇ, ਪੰਨਾ ੧੪੦੪*

੧. *ਲੋਹਾ*

ਸ੍ਰੀ ਗੁਰੂ ਰਾਮਦਾਸ ਜੀ ਦੀ ਵਡਿਆਈ ਦਰਸਾਉਂਦੇ ਆਪ ਲਿਖਦੇ ਹਨ ਕਿ ਉਨ੍ਹਾਂ ਮਨੁੱਖਾਂ ਦੇ ਬਹੁਤ ਵੱਡੇ ਭਾਗ ਹਨ ਜੋ ਗੁਰੂ ਦੇ ਬਖਸ਼ਿਸ਼ ਕੀਤੇ ਨਾਮ ਵਿੱਚ ਚਿੱਤ ਜੋੜਦੇ ਹਨ। ਉਨ੍ਹਾਂ ਗੁਰਮੁਖਾਂ ਨੂੰ ਜਿਥੇ ਮਨਵਾਂਛਤ ਫ਼ਲ ਪ੍ਰਾਪਤ ਹੁੰਦੇ ਹਨ ਉਥੇ ਉਨ੍ਹਾਂ ਦਾ ਧਰਮਰਾਜ ਦੇ ਜਮਦੂਤਾਂ ਦਾ ਡਰ ਵੀ ਸਦਾ ਲਈ ਖਤਮ ਹੋ ਜਾਂਦਾ ਹੈ:-

**ਮਥੁਰਾ ਭਨਿ[1] ਭਾਗ ਭਲੇ ਉਨ੍ ਕੇ ਮਨ ਇਛਤ ਹੀ ਫਲ ਪਾਵਤ ਹੈ ॥**

**ਰਵਿ[2] ਕੇ ਸੁਤ ਕੋ ਤਿਨ੍ ਤ੍ਰਾਸੁ[3] ਕਹਾ ਜੁ ਚਰੰਨ ਗੁਰੂ ਚਿਤੁ ਲਾਵਤ ਹੈ ॥੩ ॥**

*ਸਵਈਏ ਮ: ਚੌਥੇ ਕੇ, ਪੰਨਾ ੧੪੦੪*

ਮਥਰਾ ਭੱਟ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪਵਿਤ੍ਰ ਦਰਸ਼ਨ ਕਰਕੇ ਨਿਹਾਲੋ-ਨਿਹਾਲ ਹੋ ਗਏ ਅਤੇ ਇਹ ਸ਼ਬਦ ਕਹਿਣ ਤੋਂ ਰਹਿ ਨਾ ਸਕੇ ਕਿ ਹੇ ਸੰਸਾਰ ਦੇ ਲੋਕੋ! ਜੋ ਜੋਤ ਸਰੂਪ ਪਰਮਾਤਮਾਂ ਸਾਰੇ ਖੰਡਾਂ ਬ੍ਰਹਿਮੰਡਾਂ ਵਿੱਚ ਨਿਰਗੁਣ ਰੂਪ ਵਿਚ ਵਿਆਪਕ ਹੈ, ਉਹ ਜੋਤ ਸਰਗੁਣ ਸਰੂਪ ਵਿਚ ਗੁਰੂ ਅਰਜਨ ਦੇਵ ਜੀ ਦੇ ਸਰੂਪ ਰਾਹੀਂ ਦਰਸ਼ਨ ਦੇ ਰਹੀ ਹੈ। ਇਸ ਦੇ ਵਿੱਚ ਭੋਰਾ ਜਿੰਨਾ ਵੀ ਫਰਕ ਨਹੀਂ, ਸ੍ਰੀ ਗੁਰੂ ਅਰਜਨ ਦੇਵ ਜੀ ਪ੍ਰਤੱਖ ਹਰੀ ਦਾ ਰੂਪ ਹਨ:-

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥**

**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ ਹਰਿ ॥੭ ॥**

*ਸਵਾਈਏ ਮ: ਪੰਜਵੇ ਕੇ, ਪੰਨਾ ੧੪੦੯*

ਮਥਰਾ ਜੀ ਆਪਣੀ ਹੱਡ ਬੀਤੀ ਦਰਸਾ ਰਹੇ ਹਨ ਕਿ ਜਿੰਨਾ ਚਿਰ ਮੇਰੇ ਮੱਥੇ ਦੇ ਚੰਗੇ ਭਾਗ ਨਹੀਂ ਸਨ ਜਾਗੇ, ਉਨਾ ਚਿਰ ਤੱਕ ਮੈਂ ਭਟਕਦਾ ਹੀ ਰਿਹਾ। ਕਲਯੁਗ ਦੇ ਅੱਤ ਭਿਆਨਕ ਸਮੁੰਦਰ ਵਿੱਚ ਮਾਨੋ ਗੋਤੇ ਖਾ ਰਿਹਾ ਸਾਂ। ਜੇ ਚੰਗੇ ਭਾਗਾਂ ਨਾਲ ਸਤਿਗੁਰੂ ਅਰਜਨ ਦੇਵ ਜੀ ਦਾ ਮਿਲਾਪ ਨਾ ਹੁੰਦਾ ਤਾਂ ਸਾਰੀ ਉਮਰ ਪਛਤਾਵਾ ਹੀ ਰਹਿਣਾ ਸੀ। ਇਹ ਪਛਤਾਵਾ ਭੁਲਾਇਆਂ ਵੀ ਨਹੀਂ ਭੁੱਲਣਾ ਸੀ ਕਿਉਂਕਿ ਪ੍ਰਭੂ ਦੇ ਦਰ ਅਤੇ ਉਸ ਦੇ ਨਾਮ ਦੀ ਦੱਸ ਪਾਉਣ ਵਾਲਾ ਕੋਈ ਪਰਮ ਵਿਅਕਤੀ ਸੰਸਾਰ ਵਿੱਚ ਦਿਸਦਾ ਹੀ ਨਹੀਂ ਹੈ। ਸਾਰੀ ਲੋਕਾਈ ਭੰਬਲ-ਭੂਸੇ ਵਿੱਚ ਹੀ ਪਈ ਹੋਈ ਹੈ। ਅਖੀਰ ਵਿੱਚ ਮਥਰਾ ਭੱਟ ਜੀ ਆਖਦੇ ਹਨ ਕਿ ਸਾਰੀ ਵੀਚਾਰ ਦਾ ਤੱਤ-ਨਿਚੋੜ

*੧. ਆਖ (ਕਹਿਣਾ ਕਰ), ੨. ਸੂਰਜ ਦਾ ਪੁੱਤਰ (ਧਰਮਰਾਜ), ੩. ਡਰ।*

ਇਹ ਹੀ ਹੈ ਕਿ ਪਰਮਾਤਮਾ ਨੇ ਜਗਤ ਦੇ ਉਧਾਰ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰੂ ਅਵਤਾਰ ਬਣਾ ਕੇ ਸੰਸਾਰ ਵਿੱਚ ਭੇਜਿਆ ਹੈ। ਜਿਨ੍ਹਾਂ-ਜਿਨ੍ਹਾਂ ਨੇ ਵੀ ਗੁਰੂ ਅਰਜਨ ਦੇਵ ਜੀ ਨੂੰ ਜਪਿਆਂ ਉਨ੍ਹਾਂ ਨੂੰ ਮੁੜ ਗਰਭ ਜੂਨ ਵਿਚ ਨਹੀਂ ਪੈਣਾ ਪਿਆ। ਆਪ ਨੇ ਬੇਝਿੱਜਕ ਹੋ ਕੇ ਹੋਕਾ ਦਿੱਤਾ :-

**ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥**
**ਕਲਿ ਘੋਰ ਸਮੁਦ੍ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥**
**ਤਤੁ ਬੀਚਾਰੁ ਯਹੈ ਮਥੁਰਾ ਜਗ ਤਾਰਨ ਕਉ ਅਵਤਾਰੁ ਬਨਾਯਉ ॥**
**ਜਪ੍ਯਉ ਜਿਨ੍ ਅਰਜੁਨ ਦੇਵ ਗੁਰੂ ਫਿਰਿ ਸੰਕਟ ਜੋਨਿ ਗਰਭ ਨ ਆਯਉ ॥੬ ॥**

*ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੯*

ਆਪ ਜੀ, ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦਾ ਪਰਤੱਖ ਰੂਪ ਦਰਸਾਉਂਦੇ ਫੁਰਮਾਉਂਦੇ ਹਨ ਕਿ ਜੋਤੀ ਸਰੂਪ ਪ੍ਰਭੂ ਜੀ ਨੇ ਹੀ ਆਪਣੇ ਆਪ ਨੂੰ ਸਰਗੁਣ ਸਰੂਪ ਵਿੱਚ ਗੁਰੂ ਨਾਨਕ ਕਹਾਇਆ। ਉਨ੍ਹਾਂ ਤੋਂ ਬਾਅਦ ਉਨ੍ਹਾਂ ਦਾ ਹੀ ਪੂਰਨ ਰੂਪ ਸ੍ਰੀ ਗੁਰੂ ਅੰਗਦ ਦੇਵ ਜੀ ਪ੍ਰਗਟ ਹੋਏ। ਫਿਰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕ੍ਰਿਪਾ ਕਰਕੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਗੁਰੂ ਨਾਨਕ ਦੇਵ ਜੀ ਦੀ ਗੁਰਤਾ ਗੱਦੀ 'ਤੇ ਸਥਾਪਤ ਕੀਤਾ। ਸ੍ਰੀ ਗੁਰੂ ਅਮਰਦਾਸ ਜੀ ਨੇ ਗੁਰਿਆਈ ਦਾ ਅੰਮ੍ਰਿਤ ਛਤ੍ਰ ਗੁਰੂ ਰਾਮਦਾਸ ਜੀ ਨੂੰ ਬਖਸ਼ਿਆ। ਸ੍ਰੀ ਗੁਰੂ ਰਾਮਦਾਸ ਜੀ ਦੇ ਦਰਸ਼ਨ ਪਰਸ ਕੇ, ਸ੍ਰੀ ਗੁਰੂ ਅਰਜਨ ਦੇਵ ਜੀ ਪੂਰਨ ਗੁਰੂ ਪ੍ਰਗਟ ਹੋ ਗਏ। ਇਸ ਲਈ ਸਾਰੇ ਆਪਣੀਆਂ ਅੱਖਾਂ ਨੂੰ ਪਵਿੱਤਰ ਕਰਨ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰੋ! ਮਥਰਾ ਜੀ ਦਾ ਬਹੁਤ ਹੀ ਭਾਵਪੂਰਤ ਅਤੇ ਪਿਆਰਾ ਸਵੱਈਆ ਜੋ ਉਨ੍ਹਾਂ "ਪ੍ਰਤੱਖ ਹਰਿ" ਦੀ ਉਸਤਤ ਵਿੱਚ ਉਚਾਰਿਆ, ਪਿਆਰ ਭਾਵਨੀ ਨਾਲ ਪੜ੍ਹੀਏ। ਸਤਿਗੁਰੂ ਅਰਜਨ ਸਾਹਿਬ ਜੀ ਦੇ ਦਰਸ਼ਨ ਝਲਕਾਰੇ ਇਸ ਬਾਣੀ ਵਿਚੋਂ ਜ਼ਰੂਰ ਪ੍ਰਾਪਤ ਹੋਣਗੇ:-

**ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ ॥**
**ਤਾ ਤੇ ਅੰਗਦੁ ਭਯਉ ਤਤ ਸਿਉ ਤਤੁ ਮਿਲਾਯਉ ॥**
**ਅੰਗਦਿ ਕਿਰਪਾ ਧਾਰਿ ਅਮਰੁ ਸਤਿਗੁਰੁ ਥਿਰੁ ਕੀਅਉ ॥**

**ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥**
**ਗੁਰ ਰਾਮਦਾਸ ਦਰਸਨੁ ਪਰਸਿ ਕਹਿ ਮਥੁਰਾ ਅੰਮ੍ਰਿਤ ਬਯਣ ॥**
**ਮੂਰਤਿ ਪੰਚ ਪ੍ਰਮਾਣ ਪੁਰਖੁ ਗੁਰੁ ਅਰਜੁਨੁ ਪਿਖਹੁ ਨਯਣ ॥੧॥**

*ਸਵਈਏ ਮ: ਪੰਜਵੇ ਕੇ, ਪੰਨਾ ੧੪੦੮*

ਅਤੇ:-

**ਪਰਤਛਿ ਰਿਦੈ ਗੁਰ ਅਰਜੁਨ ਕੈ ਹਰਿ ਪੂਰਨ ਬ੍ਰਹਮਿ ਨਿਵਾਸੁ ਲੀਅਉ ॥੫॥**

ਕਹਿ ਕੇ ਮਥਰਾ ਜੀ ਨੇ ਸਤਿਗੁਰੂ ਅਰਜਨ ਦੇਵ ਜੀ ਨੂੰ ਆਪਣੀ ਦਿਲੀ ਸ਼ਰਧਾ ਭੇਟ ਕਰਕੇ ਸਤਿਕਾਰਿਆ ਹੈ। ਲੋੜ ਹੈ, ਭੱਟ ਮਥੁਰਾ ਜੀ ਦੇ ਨਿੱਜੀ ਤਜਰਬੇ ਤੋਂ ਲਾਭ ਪ੍ਰਾਪਤ ਕਰਕੇ **"ਗੁਰ ਗੋਵਿੰਦੁ ਗੋੁਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ"** ਦੀ ਸ਼ਰਧਾ ਭਾਵਨਾ ਦੀ ਅੱਖ ਨਾਲ ਗੁਰੂ ਜੋਤੀ ਦੇ ਦਰਸ਼ਨ ਕਰੀਏ ਅਤੇ ਪ੍ਰਤੱਖ ਹਰੀ ਦੇ ਬਚਨ, ਜੋ ਉਨ੍ਹਾਂ ਨੇ ਸਾਡੇ ਭਲੇ ਲਈ ਉਚਾਰਨ ਕੀਤੇ ਹਨ, ਉਨ੍ਹਾਂ ਬਚਨਾਂ ਨੂੰ ਆਪਣੇ ਜੀਵਨ ਵਿੱਚ ਅਪਨਾਉਣ ਦਾ ਪੂਰਾ-ਪੂਰਾ ਜਤਨ ਕਰੀਏ। ਫਿਰ ਸਾਡਾ ਲੋਕ ਵੀ ਸੁਖੀ ਅਤੇ ਪ੍ਰਲੋਕ ਵੀ ਸੁਹੇਲਾ ਹੋ ਜਾਵੇਗਾ।

❑❑❑

# ਭੱਟ ਜਾਲਪ ਜੀ

ਸੰਸਾਰ ਦੇ ਧਰਮਾਂ ਨਾਲੋਂ ਗੁਰਮਤਿ ਦੀ ਵਿਲੱਖਣਤਾ ਹੈ "ਵੰਡ ਛਕਣਾ" ਜੋ ਪ੍ਰਮੇਸ਼ਰ ਨੇ ਤੁਹਾਨੂੰ ਆਰਥਿਕ, ਪ੍ਰਮਾਰਥਿਕ ਦੇ ਪਦਾਰਥਾਂ ਦੀ ਬਖਸ਼ਿਸ ਕੀਤੀ ਹੈ, ਉਸ ਦੀ ਪ੍ਰਭੂ ਜਾਤ (ਲੋਕਾਈ) ਨਾਲ ਵੀ ਭਾਈਵਾਲੀ ਕਰਨੀ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਬਾਰਹ ਮਾਹਾ ਵਿਚ ਹੁਕਮ ਹੈ, ਹੇ ਜਗਿਆਸੂ! ਸਤਸੰਗਤ ਵਿਚ ਜਾ ਕੇ **"ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ"** ਦੀ ਕਾਰ ਕਰ ਫਿਰ **"ਸਭਨਾ ਨੋ ਕਰਿ ਦਾਨੁ"** ਦਾ ਫਲ ਕੀ ਮਿਲਦਾ ਹੈ ?

**ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥**
**ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥**

*ਮਾਝ ਮ: ੫, ਪੰਨਾ ੧੩੫*

ਦੀ ਦਾਤ ਪਰਾਪਤ ਹੋ ਜਾਂਦੀ ਹੈ।

ਭਜਨ ਪਾਠ ਅਤੇ ਸਮਾਧੀਆਂ ਲਾਉਣ ਦਾ ਕਾਰਜ ਤਾਂ ਜੋਗੀ ਅਤੇ ਸਿੱਧ ਲੋਕ ਵੀ ਕਰਦੇ ਸਨ ਪਰ ਉਹ ਸੰਸਾਰ ਨਾਲੋਂ ਨਾਤਾ ਤੋੜ ਕੇ ਕੇਵਲ ਆਪਣੇ ਨਿੱਜੀ ਜੀਵਨ ਤਕ ਹੀ ਸੀਮਤ ਸਨ। ਲੋਕ ਭਲਾਈ ਜਾਂ ਆਤਮਿਕ ਸਾਂਝ ਲੋਕਾਈ ਨਾਲ ਨਹੀਂ ਪਾਉਂਦੇ ਸਨ, ਜਿਸ ਕਰਕੇ ਸੰਸਾਰ ਦੀ ਹਾਲਤ ਬਹੁਤ ਨਿਘਾਰ ਵਿਚ ਚਲੀ ਗਈ ਸੀ। ਤਦ ਹੀ ਉਸ ਸਮੇਂ ਦਾ ਵਰਤਾਰਾ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਕੀਤਾ ਹੈ :-

**ਸਿੱਧ ਛਪਿ ਬੈਠੇ ਪਰਬਤੀ ਕਉਣ ਜਗਤ੍ਰਿ ਕਉ ਪਾਰਿ ਉਤਾਰਾ ॥**
**ਜੋਗੀ ਗਿਆਨ ਵਿਹੂਣਿਆ ਨਿਸਦਿਨਿ ਅੰਗਿ ਲਗਾਇਨਿ ਛਾਰਾ ॥**
**ਬਾਝੁ ਗੁਰੂ ਡੁਬਾ ਜਗ ਸਾਰਾ ॥੨੯ ॥** *ਵਾਰ ੧, ਪਉੜੀ ੨੯*

ਸਤਿਗੁਰੂ ਨਾਨਕ ਪਾਤਸ਼ਾਹ ਜੀ ਨੇ ਆਪਣੇ ਗੁਰ ਸਿੱਖਾਂ ਨੂੰ ਬਖਸ਼ਿਸ਼ਾਂ ਕੀਤੀਆਂ

ਹਨ, ਕਿ ਜੋ ਉਨ੍ਹਾਂ ਨੂੰ ਸਰੀਰਕ ਕਿਰਤ ਜਾਂ ਆਤਮਿਕ ਕਮਾਈ ਦੁਆਰਾ ਪ੍ਰਾਪਤ ਹੁੰਦਾ ਹੈ, ਉਸ ਪ੍ਰਾਪਤੀ ਵਿਚੋਂ ਲੋਕਾਈ ਨਾਲ ਵੀ ਭਾਈਵਾਲ ਬਣੋ।

ਇਸੇ ਗੁਰੂ ਆਸ਼ੇ ਦੀ ਕਮਾਈ ਕਰਨ ਵਾਸਤੇ ਭੱਟ ਭਿਖਾ ਜੀ ਨੇ ਆਪਣੇ ਪੁੱਤਰਾਂ ਨੂੰ ਗੁਰੂ ਸ਼ਰਨ ਵਿੱਚ ਲਿਆਂਦਾ ਤਾਂ ਜੋ ਉਹ ਵੀ ਗੁਰੂ ਸਿੱਖਿਆ ਦੇ ਧਾਰਨੀ ਬਣ ਕੇ ਆਪਣੇ ਜੀਵਨ ਨੂੰ ਉਚੇਰਾ ਲੈ ਜਾ ਸਕਣ। ਭਿਖਾ ਜੀ ਦੀ ਇਸ ਕਰਨੀ ਦਾ ਫ਼ਲ ਅੱਜ ਸਾਰਾ ਸੰਸਾਰ ਵਰਤ ਰਿਹਾ ਹੈ ਕਿਉਂਕਿ ਜੇ ਭੱਟ ਜਾਲਪ ਜੀ ਆਪਣੇ ਪਿਤਾ ਜੀ ਦੀ ਪ੍ਰੇਰਨਾ ਨਾਲ ਗੁਰੂ ਸ਼ਰਨ ਵਿੱਚ ਨਾ ਜਾਂਦੇ ਤਾਂ ਅੱਜ ਉਨ੍ਹਾਂ ਦਾ ਸਤਿਗੁਰੂ ਜੀ ਪ੍ਰਥਾਇ ਅਨੁਭਵ ਸਾਡੇ ਤੱਕ ਨਾ ਪੁੱਜਦਾ। ਜਾਲਪ ਜੀ ਨੂੰ ਗੁਰੂ ਸ਼ਰਨ ਗ੍ਰਹਿਣ ਕਰਨ ਉਪਰੰਤ ਜੋ ਤਜਰਬਾ ਪ੍ਰਾਪਤ ਹੋਇਆ, ਜੋ ਉਨ੍ਹਾਂ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਪ੍ਰਤੀ ਆਪਣੀ ਆਤਮਾ ਦੁਆਰਾ ਮਹਿਸੂਸ ਕੀਤਾ ਕਿ ਕਿਵੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਇੱਕ ਨੂੰ ਹੀ ਪੜ੍ਹਿਆ, ਇੱਕ ਨੂੰ ਹੀ ਹਿਰਦੇ ਵਿੱਚ ਟਿਕਾਇਆ, ਇੱਕ ਦਾ ਹੀ ਜਾਪ ਕੀਤਾ, ਇੱਕ ਦਾ ਹੀ ਪ੍ਰਚਾਰ ਕੀਤਾ, ਇੱਕ ਨੂੰ ਹੀ ਪਛਾਣਿਆ। ਦਵੈਤ ਨੂੰ ਨੇੜੇ ਨਹੀਂ ਫਟਕਣ ਦਿੱਤਾ। ਅੱਖਾਂ ਨਾਲ ਵੀ ਸਾਰਿਆਂ ਵਿੱਚ ਇੱਕ ਦੀ ਜੋਤ ਨੂੰ ਵੇਖਿਆ, ਬਚਨਾਂ ਨਾਲ ਵੀ ਇੱਕ ਦਾ ਜਸ ਹੀ ਉਚਾਰਨ ਕੀਤਾ। ਇਸ ਲੋਕ ਅਤੇ ਪ੍ਰਲੋਕ ਦਾ ਮਾਲਕ ਵੀ ਇੱਕ ਨੂੰ ਹੀ ਜਾਣਿਆ। ਇਥੋਂ ਤੱਕ ਕਿ ਸੁਪਨੇ ਵਿਚ ਵੀ ਇੱਕ ਨੂੰ ਅਤੇ ਪ੍ਰਗਟ ਤੌਰ 'ਤੇ ਵੀ ਇੱਕ ਨੂੰ ਹੀ ਮਨ ਵਿਚ ਦ੍ਰਿੜ੍ਹ ਕਰਕੇ ਉਸ ਇੱਕ ਵਿੱਚ ਆਪਣੀ ਬਿਰਤੀ ਨੂੰ ਲੀਨ ਰੱਖਿਆ। ਹੇ ਗੁਰੂ ਅਮਰਦਾਸ ਜੀ! ਤੁਸੀਂ ਪੰਜਾਂ ਤੱਤਾਂ ਵਿੱਚ ਅਤੇ ਤੀਹ ਦਿਨਾਂ (ਭਾਵ ਸਾਰੇ ਸਮਿਆਂ) ਵਿੱਚ ਇੱਕ ਸਰਬ-ਵਿਆਪਕ ਨੂੰ ਹੀ ਵੇਖਿਆ ਹੈ। ਇਕ ਪ੍ਰਮਾਤਮਾ ਜੋ ਲੱਖਾਂ ਜੀਵਾਂ ਤੋਂ ਵੀ ਲਖਿਆ ਨਹੀਂ ਜਾ ਸਕਦਾ, ਤੁਸੀਂ ਉਸ ਇੱਕ ਨੂੰ ਇੱਕ ਕਰਕੇ ਹੀ ਵਰਨਿਆ ਹੈ। ਹੇ ਗੁਰੂ ਅਮਰਦਾਸ ਜੀ! ਮੇਰੀ ਅਨੁਭਵੀ ਬਿਰਤੀ ਦੁਆਰਾ ਤੁਸੀਂ ਇੱਕ ਤੋਂ ਬਿਨਾਂ ਹੋਰ ਵੇਖਦੇ ਹੀ ਨਹੀਂ ਹੋ, ਤੁਸੀਂ ਇੱਕ ਨੂੰ ਹੀ ਮੰਨਦੇ ਅਤੇ ਇੱਕ ਨੂੰ ਹੀ ਚਾਹੁੰਦੇ ਹੋ :-

**ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ ॥**
**ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ ॥**
**ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥**
**ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥**

**ਇਕਹੁ ਜਿ ਲਾਖੁ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਅਉ ॥**
**ਗੁਰ ਅਮਰਦਾਸ ਜਾਲਪੁ ਭਣੈ ਤੂ ਇਕੁ ਲੋੜਹਿ ਇਕੁ ਮੰਨਿਅਉ ॥੩ ॥**

*ਸਵਈਏ ਮਹਲੇ ਤੀਜੇ ਕੇ ੩, ਪੰਨਾ ੧੩੯੪*

ਕੈਸੀ ਗੁਰੂ ਅਮਰਦਾਸ ਜੀ ਦੇ ਜੀਵਨ ਦੀ ਅਦਭੁਤ ਝਲਕ ਜਾਲਪ ਜੀ ਨੇ ਦਰਸਾਈ ਹੈ, ਸਤਿਗੁਰੂ ਰਹਿਮਤ ਕਰਨ ਅਸੀਂ ਭੀ:-

**ਇਕੋ ਦਿਸੈ ਸਜਣੋ ਇਕੋ ਭਾਈ ਮੀਤੁ ॥**
**ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ ॥**
**ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ ॥**
**ਸਚੁ ਖਾਣਾ ਸਚੁ ਪੈਨਣਾ ਟੇਕ ਨਾਨਕ ਸਚੁ ਕੀਤੁ ॥ ੪ ॥**

*ਸਿਰੀਰਾਗੁ ਮਹਲਾ ੫, ਪੰਨਾ ੪੪*

ਦੇ ਧਾਰਨੀ ਬਣ ਜਾਈਏ ਤਾਂ ਜੋ ਇੱਕ ਦੇ ਵਿੱਚ ਨਿਵਾਸ ਮਿਲ ਸਕੇ।

ਜਿਥੇ ਭੱਟ ਜਾਲਪ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਅੰਦਰਲੀ ਬਾਹਰਲੀ ਅਵਸਥਾ ਸਾਡੇ ਅੱਗੇ ਨਿਰੂਪਣ ਕਰਕੇ ਗੁਰੂ ਜੋਤੀ ਦੀ ਲਖਤਾ ਕਰਾਉਣ ਦਾ ਸਾਰਥਿਕ ਯਤਨ ਕੀਤਾ ਹੈ, ਉਥੇ ਪੰਜਵੇਂ ਸਵਈਏ ਵਿੱਚ ਸਾਨੂੰ ਪ੍ਰੇਰਨਾ ਦੇ ਕੇ ਆਪਣੇ ਜੀਵਨ ਦੇ ਪਾਪ ਕਰਮਾਂ ਨੂੰ ਨਾਸ਼ ਕਰਨ ਦਾ ਅਤੇ ਪ੍ਰਭੂ ਵਿਚ ਅਭੇਦਤਾ ਪ੍ਰਾਪਤ ਕਰਨ ਦਾ ਮਾਰਗ ਦਰਸਾਇਆ ਹੈ।

ਹੇ ਸੰਸਾਰ ਦੇ ਲੋਕੋ! ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਨੂੰ ਪਰਸਣ ਨਾਲ ਧਰਤੀ ਉੱਤੇ ਕੀਤੇ ਹੋਏ ਸਾਰੇ ਪਾਪ ਕਰਮ ਨਾਸ਼ ਹੋ ਜਾਂਦੇ ਹਨ। ਗੁਰੂ ਅਮਰਦਾਸ ਜੀ ਦੇ ਚਰਨਾਂ ਨੂੰ ਪਰਸਣਾ ਚਾਹੀਦਾ ਹੈ, ਕਿਉਂਕਿ ਆਪ ਜੀ ਦੇ ਚਰਨਾਂ ਨੂੰ ਪਰਸਣ ਵਾਸਤੇ ਤਾਂ ਸਿੱਧ ਅਤੇ ਸਾਧਕ ਵੀ ਤਰਸਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਨੂੰ ਪਰਸਣ ਨਾਲ ਇੱਕ ਅਕਾਲ ਪੁਰਖ ਵਿੱਚ ਧਿਆਨ ਜੁੜ ਜਾਂਦਾ ਹੈ। ਸਤਿਗੁਰੂ ਅਮਰਦਾਸ ਜੀ ਦੇ ਚਰਨ ਪਰਸਣ ਨਾਲ ਅਵਾਗਵਨ ਦਾ ਚੱਕਰ ਵੀ ਖਤਮ ਹੋ ਜਾਂਦਾ ਹੈ। ਗੁਰੂ ਅਮਰਦਾਸ ਜੀ ਦੇ ਚਰਨ ਪਰਸਣ ਨਾਲ ਨਿਰਭਉ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਸਾਰਿਆਂ ਦੀ ਮੁਹਤਾਜੀ ਖਤਮ ਜਾਂਦੀ ਹੈ। ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨ ਪਰਸਣ ਨਾਲ ਦ੍ਵੈਤ ਵਾਲੀ ਦ੍ਰਿਸ਼ਟੀ ਖਤਮ ਹੋ ਜਾਂਦੀ ਹੈ ਅਤੇ ਸਾਰਿਆਂ ਵਿੱਚ ਇੱਕ ਪ੍ਰਭੂ ਹੀ ਰਮਿਆ ਹੋਇਆ ਦ੍ਰਿਸ਼ਟੀ ਆਉਣ ਲੱਗ ਜਾਂਦਾ ਹੈ। ਗੁਰੂ

ਅਮਰਦਾਸ ਜੀ ਦੇ ਦਰਸ਼ਨ ਕਰਨ ਅਤੇ ਉਨ੍ਹਾਂ ਦੇ ਉਪਦੇਸ਼ ਦੀ ਕਮਾਈ ਕਰਨ ਨਾਲ ਇੰਨੇ ਪਦਾਰਥ ਪ੍ਰਾਪਤ ਹੋ ਜਾਂਦੇ ਹਨ ਜਿਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ:-

**ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ ॥**
**ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ ॥**
**ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ ॥**
**ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ ॥**
**ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ ॥**
**ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ ॥੫॥**

*ਸਵਈਏ ਮ: ਤੀਜੇ ਕੇ, ਪੰਨਾ ੧੩੯੪*

ਆਪਾਂ ਨੂੰ ਪਾਪ ਕਰਮਾਂ ਦੀ ਨਵਿਰਤੀ ਲਈ, ਪ੍ਰਭੂ ਵਿੱਚ ਧਿਆਨ ਜੋੜਨ ਲਈ ਆਵਾਗਵਨ ਦੇ ਗੇੜ ਤੋਂ ਛੁਟਕਾਰੇ ਲਈ, ਬੇ-ਮੁਹਤਾਜ ਬਣਨ ਅਤੇ ਦਵੈਤ ਦੇ ਖਾਤਮੇ ਲਈ, ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਨੂੰ ਪਰਸਣਾ ਚਾਹੀਦਾ ਹੈ ਅਤੇ ਉਨ੍ਹਾਂ ਦੇ ਉਪਦੇਸ਼ਾਂ ਦੀ ਕਮਾਈ ਕਰਨੀ ਚਾਹੀਦੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਦਾ ਨਿਵਾਸ ਅਤੇ ਉਪਦੇਸ਼ ਹੁਣ ਕਿਥੋਂ ਪ੍ਰਾਪਤ ਹੋ ਸਕਦਾ ਹੈ ? ਸ਼ਬਦ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ, ਜੇ ਆਪਾਂ ਸਾਰੇ ਭੈ ਭਾਵਨੀ ਦੇ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿੱਚ ਨਿਵੀਏ ਅਤੇ ਗੁਰੂ ਪ੍ਰਸੰਨਤਾ ਪ੍ਰਾਪਤ ਕਰਨ ਵਾਸਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼ ਦੀ ਦ੍ਰਿੜ੍ਹਤਾ-ਭਾਵਨੀ ਨਾਲ ਕਮਾਈ ਕਰੀਏ ਫਿਰ ਸਾਡਾ ਇਸ ਸੰਸਾਰ ਵਿੱਚ ਆਉਣਾ ਸਫਲਾ ਹੋ ਜਾਵੇਗਾ। ਜੇ ਗੁਰੂ ਸ਼ਰਨ ਨਾ ਪ੍ਰਾਪਤ ਕਰਾਂਗੇ ਅਤੇ ਗੁਰੂ ਬਚਨਾਂ ਨੂੰ ਹਿਰਦੇ ਵਿੱਚ ਨਾ ਵਸਾਵਾਂਗੇ, ਫਿਰ ਤਾਂ ਸਤਿਗੁਰੂ ਅਰਜਨ ਦੇਵ ਜੀ ਦੇ ਫੁਰਮਾਨ ਅਨੁਸਾਰ ਪਸ਼ੂ-ਢੋਰਾਂ ਵਾਲੀ ਜਿੰਦਗੀ ਹੀ ਬਤੀਤ ਹੋਵੇਗੀ। ਮਨੁੱਖਾ ਜੀਵਨ ਦਾ ਕਾਰਜ ਨਹੀਂ ਸਵਰੇਗਾ, ਆਪ ਦਾ ਗਉੜੀ ਰਾਗ ਵਿੱਚ ਫੁਰਮਾਨ ਹੈ:—

**ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥**

*ਗਉੜੀ ਮਹਲਾ ੫, ਪੰਨਾ ੨੫੧*

□□□

# ਭੱਟ ਸਲ੍ਹ ਜੀ

ਭੱਟ ਸਲ੍ਹ ਜੀ, ਕਲ੍ਹ ਜੀ ਦੇ ਭਰਾ ਅਤੇ ਭੱਟ ਭਿਖਾ ਜੀ ਦੇ ਛੋਟੇ ਭਰਾਤਾ ਸੋਖੇ ਦੇ ਸਪੁੱਤਰ ਸਨ। ਆਪ ਜੀ ਵੀ ਆਪਣੇ ਤਾਏ ਭਿਖਾ ਜੀ ਦੇ ਨਾਲ ਆਤਮਿਕ ਤ੍ਰਿਪਤੀ ਵਾਸਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਨ ਸ਼ਰਨ ਵਿੱਚ ਆਏ। ਕਹਿਣਾ ਪਵੇਗਾ ਕਿ ਭੱਟ ਭਿਖਾ ਜੀ ਦਾ ਸਾਰਾ ਪਰਿਵਾਰ ਧੰਨਤਾ ਦੇ ਯੋਗ ਸੀ ਜੋ ਸਾਰੇ ਦੇ ਸਾਰੇ ਆਤਮਿਕ ਭੁੱਖ ਦੀ ਪੂਰਤੀ ਵਾਸਤੇ, ਗੁਰੂ ਜੋਤੀ ਦੇ ਚਰਨਾਂ ਵਿੱਚ ਹਾਜ਼ਰ ਹੋਏ ਤੇ ਨਾਮ ਦੀ ਦਾਤ ਪ੍ਰਾਪਤ ਕਰ ਤ੍ਰਿਪਤ ਹੋ ਗਏ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਜੋ ਉਨ੍ਹਾਂ ਨੇ ਸਾਹਿਬਾਂ ਪ੍ਰਥਾਇ ਆਪਣੇ ਅੰਤਰ-ਆਤਮੇ ਮਹਿਸੂਸ ਕੀਤਾ, ਸਾਡੇ ਜਗਿਆਸੂਆਂ ਦੀ ਅਗਵਾਈ ਵਾਸਤੇ ਉਨ੍ਹਾਂ ਨੇ ਆਪਣੇ ਅਨੁਭਵ ਨੂੰ ਕਲਮਬੰਦ ਕਰ ਦਿੱਤਾ, ਜਿਸ ਅਨੁਭਵ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਸੰਭਾਲ ਲਿਆ।

ਭੱਟ ਸਲ ਜੀ, ਸ੍ਰੀ ਗੁਰੂ ਰਾਮ ਦਾਸ ਜੀ ਦੀ ਉਸਤਤ ਵਿੱਚ ਲਿਖਦੇ ਹਨ, ਹੇ ਗੁਰੂ ਰਾਮਦਾਸ ਜੀ! ਆਪ ਜੀ ਚਾਰੇ ਜੁਗਾਂ ਵਿਚ ਸੰਸਾਰ ਦੀ ਕਲਿਆਣ ਕਰਨ ਵਾਲੇ ਗੁਰੂ ਹੋ। ਮੇਰੀ ਨਿਗਾਹ ਵਿੱਚ ਤਾਂ ਤੁਸੀਂ ਆਪ ਹੀ ਖੁਦ ਪ੍ਰਮੇਸ਼ਰ ਹੋ। ਸਾਰੇ ਦੇਵਤੇ, ਸਾਧਕ, ਸਿੱਧ ਅਤੇ ਸਿੱਖ ਸੇਵਕ ਮੁੱਢ ਤੋਂ ਹੀ ਆਪ ਜੀ ਨੂੰ ਧਿਆਉਂਦੇ ਹਨ। ਆਪ ਜੀ ਆਦਿ ਤੋਂ ਅਤੇ ਜੁਗਾਂ ਜੁਗਾਂਤਰਾਂ ਤੋਂ ਅਨਾਦੀ ਹੋ। ਤਿੰਨਾਂ ਲੋਕਾਂ ਵਿੱਚ ਵੀ ਆਪ ਜੀ ਦੀ ਸ਼ਕਤੀ ਕੰਮ ਕਰ ਰਹੀ ਹੈ। ਆਪ ਜੀ ਹੀ ਬੇਦ ਸ਼ਾਸ਼ਤਰਾਂ ਦੀ ਰੱਖਿਆ ਕਰਨ ਵਾਲੇ ਹੋ। ਬੁਢੇਪੇ ਅਤੇ ਮੌਤ ਦਾ ਆਪ 'ਤੇ ਕੋਈ ਅਸਰ ਨਹੀਂ ਹੈ। ਗੁਰੂ ਅਮਰਦਾਸ ਜੀ ਨੇ ਆਪ ਨੂੰ ਸਦਾ ਵਾਸਤੇ ਅਟੱਲ ਕਰ ਦਿੱਤਾ ਹੈ। ਹੇ ਸੋਢੀ ਸੁਲਤਾਨ ਸ੍ਰੀ ਗੁਰੂ ਰਾਮਦਾਸ ਜੀ! ਆਪ ਹਰ ਤਰ੍ਹਾਂ ਦੇ ਬੰਧਨਾਂ ਤੋਂ ਮੁਕਤ ਹੋ ਤੇ ਸਿੱਖਾਂ ਸੇਵਕਾਂ ਨੂੰ ਸੰਸਾਰ ਭਵਜਲ ਤੋਂ ਪਾਰ ਕਰਨ ਦੇ ਸਮਰੱਥ ਹੋ। ਜਿਹੜਾ ਵੀ ਤੁਹਾਡੀ ਸ਼ਰਨ ਵਿੱਚ

ਆ ਜਾਂਦਾ ਹੈ, ਉਸ ਉੱਤੇ ਪਾਪ ਕਰਮ ਅਤੇ ਜਮਦੂਤ ਆਪਣਾ ਦਬਾ ਨਹੀਂ ਪਾ ਸਕਦੇ। ਕੈਸੀ ਅਦਭੁਤ ਸ਼ਕਤੀ ਦੇ ਤੁਸੀਂ ਮਾਲਕ ਹੋ :-

**ਸਵਈਏ ਮਹਲੇ ਚੌਥੇ ਕੇ ॥**

**ਤੂ ਸਤਿਗੁਰੁ ਚਹੁ ਜੁਗੀ ਆਪਿ ਆਪੇ ਪਰਮੇਸਰੁ ।**
**ਸੁਰਿ ਨਰ ਸਾਧਿਕ ਸਿਧ ਸਿਖ ਸੇਵੰਤ ਧੁਰਹ ਧੁਰੁ ॥**
**ਆਦਿ ਜੁਗਾਦਿ ਅਨਾਦਿ ਕਲਾ ਧਾਰੀ ਤ੍ਰਿਹੁ ਲੋਅਹ ॥**
**ਅਗਮ ਨਿਗਮ ਉਧਰਣ ਜਰਾ ਜੰਮਿਹਿ ਆਰੋਅਹ ॥**
**ਗੁਰ ਅਮਰਦਾਸਿ ਥਿਰੁ ਥਪਿਅਉ ਪਰਗਾਮੀ ਤਾਰਣ ਤਰਣ ॥**
**ਅਘ ਅੰਤਕ ਬਦੈ ਨ ਸਲ੍ਯ ਕਵਿ ਗੁਰ ਰਾਮਦਾਸ ਤੇਰੀ ਸਰਣ ॥੨॥੬੦ ॥**

*ਪੰਨਾ ੧੪੦੬*

ਭੱਟ ਸਲ ਜੀ, ਸਤਿਗੁਰਾਂ ਦੀ ਸ਼ਕਤੀ ਦਾ ਪ੍ਰਗਟਾਵਾ ਕਰਦੇ ਫੁਰਮਾਉਂਦੇ ਹਨ, ਕਿ ਮਾਇਆ ਦੇ ਪੰਜਾਂ ਦੂਤਾਂ ਤੋਂ ਆਮ ਮਨੁੱਖ ਤਾਂ ਕੀ ਵੱਡੇ-ਵੱਡੇ ਰਿਸ਼ੀ ਮੁਨੀ, ਦੇਵਤੇ ਵੀ ਨਹੀਂ ਬਚ ਸਕੇ, ਪਰ ਸ੍ਰੀ ਗੁਰੂ ਰਾਮ ਦਾਸ ਜੀ! ਆਪ ਨੇ ਮੋਹ ਵਿੱਚ ਫਸਣਾ ਤਾਂ ਕੀ ਹੈ ? ਤੁਸੀਂ ਤਾਂ ਮੋਹ ਨੂੰ ਮਲ ਕੇ ਚੰਗੀ ਤਰ੍ਹਾਂ ਆਪਣੇ ਵੱਸ ਵਿੱਚ ਕੀਤਾ ਹੈ ? ਕਾਮ ਨੂੰ ਆਪ ਨੇ ਕੇਸਾਂ ਤੋਂ ਫੜ ਕੇ ਧਰਤੀ 'ਤੇ ਪਟਕਾ ਕੇ ਮਾਰਿਆ ਹੈ। ਕ੍ਰੋਧ ਨੂੰ ਆਪ ਨੇ ਖੰਡ-ਖੰਡ ਕਰ ਦਿੱਤਾ ਹੈ ਅਤੇ ਲੋਭ ਨੂੰ ਆਪ ਜੀ ਨੇ ਬੜੀ ਨਿਰਾਦਰੀ ਨਾਲ ਝਾੜ ਕੇ ਪਰ੍ਹੇ ਸੁੱਟ ਦਿੱਤਾ ਹੈ। ਜਨਮ ਅਤੇ ਮੌਤ ਆਪ ਜੀ ਦੇ ਅੱਗੇ ਹੱਥ ਜੋੜ ਕੇ ਖਲੋਤੇ ਹਨ। ਭਾਵ ਤੁਹਾਡੇ ਵੱਸ ਵਿੱਚ ਹਨ।

ਹੇ ਗੁਰੂ ਰਾਮਦਾਸ ਜੀ! ਆਪ ਜੀ ਨੇ ਸਿੱਖਾਂ ਸੇਵਕਾਂ ਦੇ ਪਾਰ ਉਤਾਰੇ ਲਈ ਸੰਸਾਰ ਸਾਗਰ ਤੇ ਮਾਨੋਂ ਪੁਲ ਹੀ ਬੰਨ੍ਹ ਦਿੱਤਾ ਹੈ। ਆਪ ਜੀ ਰਾਜ-ਜੋਗ ਦੇ ਬਲ ਨਾਲ ਸੱਚੇ ਤਖ਼ਤ 'ਤੇ ਬਿਰਾਜਮਾਨ ਹੋ। ਆਪ ਜੀ ਦੇ ਸਿਰ ਉੱਤੇ ਗੁਰੂ ਨਾਨਕ ਦੇਵ ਜੀ ਦੀ ਗੁਰਤਾ ਗੱਦੀ ਦਾ ਛਤ੍ਰ ਝੁੱਲ ਰਿਹਾ ਹੈ। ਅਖੀਰ ਵਿੱਚ ਸਲ ਭੱਟ ਕਹਿੰਦਾ ਹੈ ਕਿ ਮੈਂ ਸੱਚੀ ਗੱਲ ਕਹਿ ਰਿਹਾ ਹਾਂ, ਹੇ ਗੁਰੂ ਰਾਮਦਾਸ ਜੀ! ਤੁਸੀਂ ਅਟੱਲ ਅਬਿਨਾਸ਼ੀ ਰਾਜ ਦੇ ਮਾਲਕ ਅਤੇ ਅਜਿੱਤ ਫ਼ੌਜ ਦੇ ਸਰਦਾਰ ਹੋ। ਕੈਸਾ ਅਲੰਕਾਰ, ਅਸੁਰੀ ਸੰਪਦਾ

ਤੋਂ ਅਲੇਪ ਹੋਣ ਦਾ ਸਲ੍ਹ ਭੱਟ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਪ੍ਰਥਾਇ ਉਲੀਕਿਆ ਹੈ। ਆਪ ਲਿਖਦੇ ਹਨ :-

**ਮੋਹੁ ਮਲਿ ਬਿਵਸਿ ਕੀਅਉ ਕਾਮੁ ਗਹਿ ਕੇਸ ਪਛਾੜ੍ਹਉ ॥**
**ਕ੍ਰੋਧੁ ਖੰਡਿ ਪਰਚੰਡਿ ਲੋਭੁ ਅਪਮਾਨ ਸਿਉ ਝਾੜ੍ਹਉ ॥**
**ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥**
**ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥**
**ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥**
**ਗੁਰ ਰਾਮਦਾਸ ਸਚੁ ਸਲ੍ਹ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥੧॥**

*ਸਵਈਏ ਮਹਲੇ ਚੌਥੇ ਕੇ, ਪੰਨਾ ੧੪੦੬*

ਸ੍ਰੀ ਗੁਰੂ ਅਮਰਦਾਸ ਜੀ ਪ੍ਰਥਾਇ ਵੀ ਭੱਟ ਸਲ੍ਹ ਜੀ ਆਪਣੀ ਅਕੀਦਤ ਪੇਸ਼ ਕਰਦੇ ਹੇਠ ਲਿਖੇ ਅਨੁਸਾਰ ਫੁਰਮਾਉਂਦੇ ਹਨ :-

**ਪਹਿਰਿ ਸਮਾਧਿ ਸਨਾਹੁ[੧] ਗਿਆਨਿ ਹੈ ਆਸਣਿ[੨] ਚੜਿਅਉ ॥**
**ਧ੍ਰੰਮ[੩] ਧਨਖੁ ਕਰ ਗਹਿਓ ਭਗਤ ਸੀਲਹ ਸਰਿ[੪] ਲੜਿਅਉ ॥**
**ਭੈ ਨਿਰਭਉ ਹਰਿ ਅਟਲੁ ਮਨਿ ਸਬਦਿ ਗੁਰ ਨੇਜਾ[੫] ਗਡਿਓ ॥**
**ਕਾਮ ਕ੍ਰੋਧ ਲੋਭ ਮੋਹ ਅਪਤੁ ਪੰਚ ਦੂਤ ਬਿਖੰਡਿਓ[੬] ॥**
**ਭਲਉ[੭] ਭੂਹਾਲੁ ਤੇਜੋ ਤਨਾ[੮] ਨ੍ਰਿਪਤਿ ਨਾਥੁ ਨਾਨਕ ਬਰਿ[੯] ॥**
**ਗੁਰ ਅਮਰਦਾਸ ਸਚੁ ਸਲ੍ਹ ਭਣਿ ਤੈ ਦਲੁ ਜਿਤਉ ਇਵ ਜੁਧੁ ਕਰਿ ॥੧॥੨੧॥**

*ਸਵਈਏ ਮਹਲੇ ਤੀਜੇ ਕੇ, ਪੰਨਾ ੧੩੯੬*

ਭੱਟ ਸਲ੍ਹ ਜੀ, ਇਹ ਪ੍ਰਗਟਾਉਣ ਦਾ ਯਤਨ ਕਰ ਰਹੇ ਹਨ ਕਿ ਸਾਰੇ ਸਤਿਗੁਰੂ ਪ੍ਰਮੇਸ਼ਰ ਅਕਾਲ ਪੁਰਖ ਦਾ ਰੂਪ ਹਨ। ਸੰਸਾਰ ਦੀ ਮਾਇਆ ਜੋ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਦੀ ਰਾਹੀਂ ਮਨੁੱਖ ਤੇ ਪ੍ਰਭਾਵੀ ਹੋ ਕੇ ਸੱਚ ਮਾਰਗ ਤੋਂ ਡੁਲਾ ਦਿੰਦੀ ਹੈ। ਇਸ ਮਾਇਆ ਦਾ ਪ੍ਰਭਾਵ ਨਿਰੰਜਨੀ ਜੋਤ ਦੇ ਮਾਲਕ, ਸਤਿਗੁਰਾਂ ਉੱਤੇ ਭੋਰਾ

---

*੧. ਸਮਾਧੀ ਦੀ ਜੰਜੋਅ, ੨. ਗਿਆਨ ਦੇ ਘੋੜੇ ਤੇ ਆਸਣ ਕੀਤਾ ਹੈ, ੩. ਧਰਮ ਦੀ ਕਮਾਨ ਬਣਾਈ ਹੈ, ੪. ਸ਼ਾਂਤੀ ਦੇ ਤੀਰਾਂ ਨਾਲ ੫ ਗੁਰੂ ਦੇ ਸ਼ਬਦ ਦਾ ਬਰਸ਼ਾ, ੬. ਚੰਗੀ ਤਰ੍ਹਾਂ ਨਾਸ਼ ਕੀਤਾ ਹੈ, ੭. ਭੱਲਿਆਂ ਦੀ ਕੁਲ ਵਿਚੋਂ ੮ ਤੇਜ ਭਾਨ ਦੇ ਪੁਤ੍ਰ (ਗੁਰੂ ਅਮਰਦਾਸ ਜੀ), ੯. ਗੁਰੂ ਨਾਨਕ ਜੀ ਦੇ ਵਰ ਨਾਲ ਰਾਜਿਆਂ ਦੇ ਨਾਥ ਬਣੇ।*

ਜਿੰਨਾ ਵੀ ਨਹੀਂ ਪੈ ਸਕਿਆ। ਸਗੋਂ ਜਿਹੜਾ-ਜਿਹੜਾ ਸ਼ਰਧਾ ਭਾਵਨੀ ਨਾਲ ਸਤਿਗੁਰੂ ਦੀ ਓਟ ਤੱਕ ਕੇ ਚਰਨ-ਸ਼ਰਨ ਵਿੱਚ ਆ ਜਾਂਦਾ ਹੈ, ਸਤਿਗੁਰੂ ਉਸ ਨੂੰ ਵੀ ਮਾਇਆ ਦੇ ਪ੍ਰਭਾਵ ਤੋਂ ਬਚਾ ਲੈਂਦੇ ਹਨ।

ਲੋੜ ਹੈ, ਆਪਾ ਭਾਵ ਤਿਆਗ ਕੇ, ਗੁਰੂ ਕੀ ਓਟ ਅਤੇ ਆਸਰਾ ਗ੍ਰਹਿਣ ਕਰਨ ਦੀ ਅਤੇ ਜੋ ਸਤਿਗੁਰੂ ਜੀ ਹੁਕਮ ਕਰਦੇ ਹਨ, ਉਸ ਅਨੁਸਾਰ ਆਪਣੇ ਜੀਵਨ ਨੂੰ ਚਲਾਉਣ ਦੀ। ਜਿਹੜਾ, **"ਗੁਰਸਿਖ ਮੀਤ ਚਲਹੁ ਗੁਰ ਚਾਲੀ"** ਦਾ ਧਾਰਨੀ ਬਣ ਜਾਂਦਾ ਹੈ, ਉਸ ਦੇ ਮਨੁੱਖਾ ਜਨਮ ਦੀ ਜੀਵਨ ਯਾਤਰਾ ਗੁਰੂ ਮਿਹਰ ਨਾਲ ਸਫਲ ਹੋ ਜਾਂਦੀ ਹੈ।

❑❑❑

# ਭੱਟ ਭਲ੍ਹ ਜੀ

ਭੱਟ ਭਲ੍ਹ ਜੀ, ਭਟ ਸਲ੍ਹ ਦੇ ਭਰਾ ਸੋਖੇ ਦੇ ਪੁੱਤਰ ਅਤੇ ਭੱਟ ਭਿਖਾ ਜੀ ਦੇ ਭਤੀਜੇ ਸਨ। ਆਪ ਜੀ ਨੇ ਵੀ ਗੁਰੂ ਦਰਬਾਰ ਵਿੱਚ ਹਾਜ਼ਰ ਹੋ ਕੇ ਗੁਰਸਿਖੀ ਦੀ ਦਾਤ ਪ੍ਰਾਪਤ ਕੀਤੀ ਤੇ ਆਪਣੇ ਜੀਵਨ ਨੂੰ ਗੁਰੂ ਚਾਲੀ ਵਿੱਚ ਤੋਰ ਕੇ ਆਪਣੇ ਜੀਵਨ ਨੂੰ ਸਫਲਾ ਕੀਤਾ।

ਭੱਟ ਭਲ੍ਹ ਜੀ ਦਾ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾਂ ਵਿੱਚ ਉਚਾਰਨ ਕੀਤਾ ਚਾਰ ਪੰਗਤੀਆਂ ਦਾ ਇਕੋ-ਇਕ ਸਵਈਆ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਇਸ ਦੀ ਸ਼ੈਲੀ, ਉਪਮਾਨਾਂ ਦੀ ਵਰਤੋਂ ਅਤੇ ਸਵਈਏ ਦੀ ਬਣਤਰ ਐਸੀ ਹੈ, ਕਿ ਜਿਉਂ-ਜਿਉਂ ਇਸ ਨੂੰ ਪੜ੍ਹੀਏ, ਜਿੱਥੇ ਸਤਿਗੁਰੂ ਅਮਰਦਾਸ ਜੀ ਦੀ ਮਹਾਨਤਾ ਵਡਿਆਈ ਹਿਰਦੇ ਵਿੱਚ ਘਰ ਕਰੀ ਜਾਂਦੀ ਹੈ, ਉਥੇ ਇਸ ਨੂੰ ਪੜ੍ਹਨ ਨਾਲ ਗੁਰੂ ਭਗਤੀ ਹਿਰਦੇ ਵਿੱਚ ਦ੍ਰਿੜ੍ਹ ਹੋ ਕੇ ਮਨ ਨੂੰ ਨਿਰਮਲਤਾਈ ਪ੍ਰਦਾਨ ਕਰਦੀ ਹੈ ਅਤੇ ਬਾਰੰਬਾਰ ਇਸ ਨੂੰ ਪੜ੍ਹਨ ਲਈ ਜੀਅ ਉਤਾਵਲਾ ਹੁੰਦਾ ਹੈ। ਭਲ੍ਹ ਜੀ ਨੇ ਉਪਮਾਨ ਵੀ ਕਮਾਲ ਦੇ ਚੁਣੇ ਹਨ।

ਆਪ ਜੀ ਲਿਖਦੇ ਹਨ ਕਿ ਜਿਸ ਵੇਲੇ ਬਾਰਿਸ਼ ਹੁੰਦੀ ਹੈ, ਧਰਤੀ ਉੱਤੇ ਅਸਮਾਨ ਵਿਚੋਂ ਡਿਗ ਰਹੀਆਂ ਪਾਣੀ ਦੀਆਂ ਕਣੀਆਂ ਦੀ ਗਿਣਤੀ ਅੱਜ ਤੱਕ ਨਾ ਕੋਈ ਕਰ ਹੀ ਸਕਿਆ ਹੈ, ਅਤੇ ਨਾ ਹੀ ਕਰ ਸਕੇਗਾ। ਧਰਤੀ ਦੀ ਬਨਾਸਪਤੀ ਅਤੇ ਬਸੰਤ ਰੁੱਤ ਵਿੱਚ ਕਿੰਨੇ ਕੁ ਫੁੱਲ ਕਿੰਨੇ ਤਰ੍ਹਾਂ ਦੇ ਖਿੜਦੇ ਹਨ, ਇਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ। ਸੂਰਜ ਅਤੇ ਚੰਦਰਮਾ ਵਿਚੋਂ ਕਿੰਨੀਆਂ ਕੁ ਕਿਰਨਾਂ ਨਿਕਲਦੀਆਂ ਹਨ ਅਤੇ ਸਮੁੰਦਰ ਦੇ ਪਾਣੀ ਦਾ ਨਾਪ ਤੋਲ ਅਤੇ ਗੰਗਾ ਦਰਿਆ ਵਿੱਚ ਕਿੰਨੀਆਂ ਲਹਿਰਾਂ (ਤਰੰਗ) ਉੱਠਦੇ ਹਨ ਇਨ੍ਹਾਂ ਦੀ ਗਿਣਤੀ ਦਾ ਅੰਤ ਕੋਈ ਨਹੀਂ ਪਾ ਸਕਿਆ ਕਿਉਂਕਿ ਬਿਅੰਤ ਦੀ ਰਚਨਾ ਬੇਅੰਤ ਹੈ **"ਪ੍ਰਭੁ ਮੇਰਾ ਬੇਅੰਤੁ ਹੈ ਅੰਤੁ ਕਿਨੈ ਨ**

**ਲਖਨੀ"** ਦਾ ਪਾਵਨ ਵਾਕ ਹੀ ਢੁਕਦਾ ਹੈ। ਪਰ ਫਿਰ ਵੀ ਜੇ ਕੋਈ ਸ਼ਿਵ ਜੀ ਵਾਂਗ ਇੱਕ ਟੱਕ ਸਮਾਧੀ ਲਾ ਕੇ ਗੁਰੂ ਤੋਂ ਗਿਆਨ ਪ੍ਰਾਪਤ ਕਰਕੇ ਇਨ੍ਹਾਂ ਅਣਗਿਣਤ ਚੀਜ਼ਾਂ ਦੀ ਗਿਣਤੀ ਅਤੇ ਥਹੁ ਪ੍ਰਾਪਤ ਕਰ ਲਵੇ, ਪਰ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ ਸਤਿਗੁਰੂ ਅਮਰਦਾਸ ਜੀ! ਤੁਹਾਡੇ ਗੁਣ, ਤੁਹਾਡੇ ਪਰਉਪਕਾਰ ਅਤੇ ਤੁਹਾਡੀ ਵਡਿਆਈ ਦੀ ਕੋਈ ਗਿਣਤੀ ਨਹੀਂ ਕਰ ਸਕਦਾ। ਬਸ ਆਪ ਜੀ ਦੀ ਮਹਿਮਾ, ਆਪ ਜੀ ਦੀ ਉਪਮਾ, ਤੁਹਾਨੂੰ ਹੀ ਬਣ ਆਉਂਦੀ ਹੈ।

ਹੁਣ ਭਲ੍ਹ ਜੀ ਦਾ ਸਵਈਆ ਪੜ੍ਹੀਏ, ਮਨ ਗੁਰੂ ਸ਼ਰਧਾ ਨਾਲ ਭਰ ਜਾਵੇਗਾ–

**ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ ॥**
**ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ ॥**
**ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਹ ਉਨਹ ਜੁੋ ਗਾਵੈ ॥**
**ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ ॥੧॥**

*ਸਵਈਏ ਮਹਲੇ ਤੀਜੇ ਕੇ, ਪੰਨਾ ੧੩੯੬*

ਸੱਤਾ ਜੀ ਨੇ ਵੀ ਭੱਟ ਭਲ ਜੀ ਦੇ ਵੀਚਾਰਾਂ ਦੀ ਪ੍ਰੋੜਤਾ ਹੇਠ ਲਿਖੀਆਂ ਪੰਗਤੀਆਂ ਦੁਆਰਾ ਕੀਤੀ ਹੈ। ਆਪ ਜੀ, ਸਤਿਗੁਰੂ ਅਮਰਦਾਸ ਜੀ ਦੀ ਉਪਮਾ ਲਿਖਦੇ ਫੁਰਮਾਨ ਕਰਦੇ ਹਨ :–

**ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ ॥**
**ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ ॥**
**ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ ॥**

*ਟਿੱਕੇ ਦੀ ਵਾਰ, ਪੰਨਾ ੯੬੮*

ਜਿਵੇਂ ਪ੍ਰਮੇਸ਼ਰ ਬਿਅੰਤ ਹੈ। ਪ੍ਰਮੇਸ਼ਰ ਦੀ ਮਹਿਮਾਂ ਕੋਈ ਵਰਣਨ ਨਹੀਂ ਕਰ ਸਕਦਾ, ਤਿਵੇਂ ਸਤਿਗੁਰੂ ਪ੍ਰਮੇਸ਼ਰ ਦਾ ਰੂਪ ਹੈ। ਇਸ ਲਈ ਗੁਰੂ ਦੀ ਮਹਿਮਾਂ ਵਡਿਆਈ ਦਾ ਕਥਨ ਵੀ ਨਹੀਂ ਕੀਤਾ ਜਾ ਸਕਦਾ। ਗੁਰੂ ਅਰਜਨ ਦੇਵ ਜੀ ਦਾ ਆਸਾ ਰਾਗ ਵਿਚ ਫੁਰਮਾਨ ਹੈ :–

**ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ ॥**
**ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥**

*ਆਸਾ ਮ: ੫, ਪੰਨਾ ੩੯੭*

ਤਥਾ—

**ਗੁਰ ਕੀ ਮਹਿਮਾ ਬੇਦ ਨ ਜਾਣਹਿ ॥**

**ਤੁਛ ਮਾਤ ਸੁਣਿ ਸੁਣਿ ਵਖਾਣਹਿ ॥**

*ਮਾਰੂ ਮ: ੫, ਪੰਨਾ ੧੦੭੮*

ਜਿਵੇਂ ਪ੍ਰਮੇਸ਼ਰ ਦੀ ਮਹਿਮਾਂ, ਗਤੀ, ਮਰਯਾਦਾ ਨੂੰ ਕੋਈ ਨਹੀਂ ਜਾਣ ਸਕਿਆ ਤਿਵੇਂ ਸਤਿਗੁਰੂ ਜੋ ਪ੍ਰਮੇਸ਼ਰ ਜੀ ਦੇ ਸਰਗੁਣ ਸਰੂਪ ਹਨ, ਉਨ੍ਹਾਂ ਦੀ ਮਹਿਮਾਂ ਵਡਿਆਈ ਨੂੰ ਵੀ ਕੋਈ ਨਹੀਂ ਜਾਣ ਸਕਦਾ ਪਰ ਉਨ੍ਹਾਂ ਦੀ ਮਹਿਮਾਂ ਵਡਿਆਈ, ਸਿਫਤੋ ਸਲਾਹ ਕਰਕੇ ਆਤਮਿਕ ਲਾਭ ਜ਼ਰੂਰ ਪ੍ਰਾਪਤ ਕੀਤਾ ਜਾ ਸਕਦਾ ਹੈ। ਨਿਰਾ ਲਾਭ ਹੀ ਨਹੀਂ, ਸਗੋਂ ਸਤਿਗੁਰੂ ਜੀ ਦੇ ਫੁਰਮਾਨ ਅਨੁਸਾਰ ਗੁਰੂ ਨੂੰ ਸੇਵ ਕੇ, ਗੁਰੂ ਨੂੰ ਯਾਦ ਕਰਕੇ, ਗੁਰੂ ਦੇ ਵਿੱਚ ਅਭੇਦਤਾ ਪ੍ਰਾਪਤ ਕਰਕੇ ਪ੍ਰਭੂ ਦਾ ਰੂਪ ਬਣਿਆ ਜਾ ਸਕਦਾ ਹੈ ਕਿਉਂਕਿ ਕੁਦਰਤ ਦਾ ਨੇਮ ਹੈ :–

**ਭੈ ਰਚਿ ਰਹੈ ਸੁ ਨਿਰਭਉ ਹੋਇ ॥ ਜੈਸਾ ਸੇਵੈ ਤੈਸੋ ਹੋਇ ॥**

*ਗਉੜੀ ਮ: ੧, ਪੰਨਾ ੨੨੩*

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸਿਰੀ ਰਾਗੁ ਵਿਚ ਅੰਕਿਤ ਕੀਤਾ ਹੇਠ ਲਿਖਿਆ ਸ਼ਬਦ ਪੜ੍ਹ ਲਈਏ, ਸਤਿਗੁਰੂ ਦੀ ਆਤਮਿਕ ਉੱਚਤਾ, ਸਤਿਗੁਰੂ ਦੀ ਸ਼ਕਤੀ ਅਤੇ ਸਤਿਗੁਰੂ ਜੀ ਦੀ ਮਹਾਨਤਾ ਦਾ ਪਤਾ ਚੱਲ ਜਾਵੇਗਾ ਅਤੇ ਨਾਲ ਹੀ ਉਪਰ ਅੰਕਿਤ ਕੀਤੇ ਭਲ੍ਹ ਜੀ ਦੇ ਸਵਈਏ ਦੀ ਹੋਰ ਵਧੇਰੇ ਸਪਸ਼ਟਤਾ ਹੋ ਜਾਵੇਗੀ:–

**ਸਿਰੀ ਰਾਗੁ ਮ: ੫ ॥**

**ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥**
**ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥**
**ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥**
**ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥੧ ॥**
**ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥**
**ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥੧ ॥ ਰਹਾਉ ॥**
**ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥**
**ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥**
**ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥**

**ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥੨ ॥**
**ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥**
**ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥**
**ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥**
**ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥੩ ॥**
**ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥**
**ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥**
**ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥**
**ਹਰਿ ਨਾਨਕ ਕਦੇ ਨ ਵਿਸਰਉ**
**ਏਹੁ ਜੀਉ ਪਿੰਡੁ ਤੇਰਾ ਸਾਸੁ ॥੪ ॥੨੯ ।।੯੯ ।।**

*ਪੰਨਾ ੫੨*

ਸੋ ਲੋੜ ਹੈ ਭ੍ਰੂਲ ਜੀ ਪਾਸੋਂ ਅਗਵਾਈ ਲੈ ਕੇ ਗੁਰੂ ਅਤੇ ਪ੍ਰਮੇਸ਼ਰ ਨੂੰ ਇੱਕ ਜਾਣੀਏ ਅਤੇ ਨਾਲ ਹੀ ਕ੍ਰਿਤ ਦੀ ਸਿਫਤ, ਵਡਿਆਈ ਮਨੌਤ ਕਰਨ ਤੋਂ ਆਪਾਂ ਗੁਰੇਜ ਕਰੀਏ। ਗੁਰੂ ਦੀ ਸ਼ਰਨ ਨੂੰ ਗ੍ਰਹਿਣ ਕਰਕੇ ਸਤਿ-ਮਾਰਗ ਦੇ ਧਾਰਨੀ ਬਣੀਏ ਅਤੇ **"ਤੂੰ ਸਚਾ ਸਾਹਿਬੁ ਸਿਫਤਿ ਸੁਆਲਿ੍ਉ ਜਿਨਿ ਕੀਤੀ ਸੋ ਪਾਰਿ ਪਇਆ"** ਨੂੰ ਆਪਣੇ ਜੀਵਨ ਵਿੱਚ ਅਪਣਾ ਲਈਏ।

❑❑❑

# ਭੱਟ ਬਲ੍ਹ ਜੀ

ਭੱਟ ਬਲ੍ਹ, ਭਿੱਖਾ ਜੀ ਦੇ ਭਰਾ ਸੋਖੇ ਦੇ ਸਪੁੱਤਰ ਸਨ। ਆਪ ਜੀ ਨੇ ਵੀ ਸਤਿਗੁਰੂ ਜੀ ਦੀ ਸ਼ਰਨ ਵਿੱਚ ਆ ਕੇ ਗੁਰੂ ਅਸੀਸਾਂ ਪ੍ਰਾਪਤ ਕੀਤੀਆਂ ਅਤੇ ਗੁਰਸਿੱਖੀ ਦੀ ਕਮਾਈ ਕਰਕੇ ਆਪਣਾ ਜਨਮ ਸਫਲਾ ਕੀਤਾ। ਆਪ ਜੀ ਨੇ ਪ੍ਰਭੂ ਉਸਤਤੀ ਅਤੇ ਗੁਰੂ ਮਹਿਮਾਂ ਦਰਸਾਉਣ ਲਈ ਪੰਜ ਸਵਈਆਂ ਦੀ ਰਚਨਾ ਕੀਤੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਰੱਖਿਅਤ ਹੈ।

ਆਪ ਜੀ ਨੇ ਪਹਿਲੇ ਸਵਈਏ ਵਿੱਚ ਪ੍ਰਮਾਤਮਾ ਦੀ ਉਸਤਤ ਲਿਖੀ ਹੈ। ਸਰਬ-ਸਮਰੱਥ ਪ੍ਰਮੇਸ਼ਰ ਅਕਾਲ ਪੁਰਖ ਜੋ ਪਰੀਪੂਰਨ ਹੋ ਕੇ ਸਾਰੇ ਵਿਆਪ ਰਿਹਾ ਹੈ, ਜਿਸ ਵਰਗਾ ਹੋਰ ਕੋਈ ਸੰਸਾਰ ਵਿੱਚ ਨਹੀਂ ਹੈ ਜਿਸ ਦਾ ਸਭ ਤੋਂ ਵੱਡਾ ਗੁਣ ਹੈ ਹੀ ਇਹ, ਉਹ ਕਿਹੜਾ ?

**ਗੁਣੁ ਏਹੋ ਹੋਰੁ ਨਾਹੀ ਕੋਇ ॥ ਨਾ ਕੋ ਹੋਆ ਨਾ ਕੋ ਹੋਇ ॥੩॥**

*ਆਸਾ ਮ: ੧, ਪੰਨਾ ੯*

ਜੋ ਸੁਤੇ ਪ੍ਰਕਾਸ਼ ਹੈ, ਜਿਸ ਦਾ ਦੇਵੀ-ਦੇਵਤਿਆਂ, ਦੈਂਤਾਂ, ਅਵਤਾਰਾਂ ਨੇ ਵੀ ਅੰਤ ਨਹੀਂ ਪਾਇਆ। ਉਹ ਅਬਿਨਾਸ਼ੀ ਹੈ, ਸਰਬ-ਸਮਰੱਥ ਅਤੇ ਸਭ ਕੁਝ ਕਰਨ ਦੀ ਸਮਰੱਥਾ ਰੱਖਦਾ ਹੈ। ਜਿਸ ਨੂੰ ਸਾਰੇ ਜੀਅ-ਜੰਤ ਧਿਆਉਂਦੇ ਹਨ। ਐਸੇ ਪਰਮ ਹਸਤੀ ਦੇ ਮਾਲਕ ਪ੍ਰਭੂ ਪਾਸੋਂ ਗੁਰੂ ਰਾਮਦਾਸ ਜੀ ਨੇ ਪਰਮ ਪਦਵੀ ਪ੍ਰਾਪਤ ਕੀਤੀ ਹੈ ਜਿਸ ਕਰਕੇ ਸਾਰੇ ਸੰਸਾਰ ਵਿਚ ਉਨ੍ਹਾਂ ਦੀ ਜੈ-ਜੈ ਕਾਰ ਹੋ ਰਹੀ ਹੈ।

**ਤੀਨਿ ਭਵਨ ਭਰਪੂਰਿ ਰਹਿਓ ਸੋਈ ॥**
**ਅਪਨ ਸਰਸੁ ਕੀਅਉ ਨ ਜਗਤ ਕੋਈ ॥**
**ਆਪੁਨ ਆਪੁ ਆਪ ਹੀ ਉਪਾਯਉ ॥**
**ਸੁਰਿ ਨਰ ਅਸੁਰ ਅੰਤੁ ਨਹੀ ਪਾਯਉ ॥**
**ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ ॥**
**ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ ॥**
**ਕਰਣ ਕਾਰਣ ਸਮਰਥੁ ਸਦਾ ਸੋਈ ਸਰਬ ਜੀਅ ਮਨਿ ਧ੍ਯਾਇਯਉ ॥**
**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੧॥**

*ਸਵਈਏ ਮਹਲੇ ਚੌਥੇ ਕੇ, ਪੰਨਾ ੧੪੦੫*

ਦੂਸਰੇ ਸਵਈਏ ਵਿੱਚ ਬਲ੍ਯ ਜੀ ਨੇ ਚਾਰੇ ਸਤਿਗੁਰਾਂ ਨੂੰ ਇੱਕ ਰੂਪ ਦਰਸਾ ਕੇ ਉਨ੍ਹਾਂ ਦੀ ਅਤੁੱਟ ਕਮਾਈ ਵਲ ਇਸ਼ਾਰੇ ਕੀਤੇ ਹਨ। ਆਪ ਲਿਖਦੇ ਹਨ-ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਨ, ਮਨ, ਧਨ ਪ੍ਰਮੇਸ਼ਰ ਨੂੰ ਅਰਪਣ ਕਰਕੇ ਇਕਾਗਰ ਚਿੱਤ ਹੋ ਕੇ ਪ੍ਰਮਾਤਮਾ ਦੀ ਅਤੁੱਟ ਭਗਤੀ ਕੀਤੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਅਨੰਤ ਹਰੀ ਨੂੰ ਆਪਣੇ ਅੰਦਰ ਟਿਕਾ ਲਿਆ, ਜਿਸ ਕਰਕੇ ਆਪ ਜੀ ਦਾ ਹਿਰਦਾ ਪਿਆਰ ਨਾਲ ਭਿੱਜ ਗਿਆ। ਸ੍ਰੀ ਗੁਰੂ ਅਮਰਦਾਸ ਜੀ ਨੇ ਪ੍ਰਭੂ ਨੂੰ ਵਾਹ-ਵਾਹ (ਧੰਨ ਧੰਨ) ਕਹਿ ਕੇ ਧਿਆਇਆ, ਜਿਸ ਕਾਰਨ ਪ੍ਰਭੂ ਆਪ ਜੀ ਦੇ ਵੱਸ ਵਿਚ ਆ ਗਿਆ। ਹੇ ਗੁਰੂ ਰਾਮਦਾਸ ਜੀ! ਆਪ ਜੀ ਨੇ ਅਕਾਲ ਪੁਰਖ ਦੇ ਮਿਲਾਪ ਦਾ ਸਭ ਤੋਂ ਉੱਚਾ ਰੁਤਬਾ ਪ੍ਰਾਪਤ ਕਰ ਲਿਆ ਹੈ, ਜਿਸ ਕਰਕੇ ਆਪ ਜੀ ਦੀ ਜੈ-ਜੈ ਕਾਰ ਸਾਰੇ ਜਗਤ ਵਿੱਚ ਹੋ ਰਹੀ ਹੈ। ਭੱਟ ਬਲ੍ਯ ਜੀ ਫੁਰਮਾਉਂਦੇ ਹਨ :-

**ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ ਤਨੁ ਮਨੁ ਧਨੁ ਗੋਬਿੰਦ ਦੀਅਉ ॥**
**ਅੰਗਦਿ ਅਨੰਤ ਮੂਰਤਿ ਨਿਜ ਧਾਰੀ ਅਗਮ ਗ੍ਯਾਨਿ ਰਸਿ ਰਸ੍ਯਉ ਹੀਅਉ ॥**
**ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯਾਇਯਉ ॥**
**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੨॥**

*ਸਵਈਏ ਮਹਲੇ ਚੌਥੇ ਕੇ, ਪੰਨਾ ੧੪੦੫*

ਭੱਟ ਬੱਲ੍ਹ ਜੀ ਆਪਣੇ ਚੌਥੇ ਸਵਈਏ ਵਿੱਚ ਸਾਨੂੰ ਜਗਿਆਸੂਆਂ ਨੂੰ ਗੁਰਮਤਿ ਦਾ ਇੱਕ ਖਾਸ ਨੁਕਤਾ ਦ੍ਰਿੜ੍ਹ ਕਰਵਾ ਰਹੇ ਹਨ। ਜਿੰਨਾ ਚਿਰ ਅਸੀਂ ਇਸ 'ਤੇ ਦ੍ਰਿੜ੍ਹਤਾ ਨਾਲ ਪਹਿਰਾ ਨਹੀਂ ਦੇਵਾਂਗੇ ਉਨ੍ਹਾਂ ਚਿਰ ਨਾਮ ਜਪ ਵਿਚ ਪੂਰਨ ਸਫਲਤਾ ਪ੍ਰਾਪਤ ਨਹੀਂ ਹੋਵੇਗੀ। ਉਹ ਗੁਰਮਤਿ ਦਾ ਸਿਧਾਂਤ ਕੀ ਹੈ ? ਜਿਸ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੂਹੀ ਰਾਗ ਵਿੱਚ ਨਿਰੂਪਣ ਕੀਤਾ ਹੈ। ਉਹ ਹੈ :-

**ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ ॥ ਸਰਬ ਫਲਾ ਸੋਈ ਜਨੁ ਪਾਏ ॥ ੬ ॥**

*ਸੂਹੀ ਮ: ੫, ਪੰਨਾ ੭੬੦*

ਪ੍ਰਭੂ ਨੂੰ ਜਿਥੇ ਮਨ ਕਰਕੇ ਧਿਆਉਣਾ ਹੈ, ਉਥੇ ਬਚਨਾਂ ਅਤੇ ਕਰਮਾਂ ਨਾਲ ਵੀ ਅਰਾਧਨਾ ਹੈ।

ਜਿਹੜਾ ਮਨੁੱਖ ਮਨ ਨਾਲ ਤਾਂ ਪ੍ਰਭੂ ਦੀ ਅਰਾਧਨਾ ਕਰਦਾ ਹੈ ਪਰ ਬਚਨਾਂ ਕਰਕੇ ਧਿਆਏ ਹੋਏ ਤੇ ਪਹਿਰਾ ਨਹੀਂ ਦਿੰਦਾ, ਜਿਸ ਰਸਨਾ ਨਾਲ ਨਾਮ ਧਿਆਉਂਦਾ ਹੈ, ਉਸੇ ਰਸਨਾ ਨਾਲ ਝੂਠ ਬੋਲਦਾ ਹੈ, ਉਸੇ ਨਾਲ ਨਿੰਦਿਆ ਕਰਦਾ ਹੈ, ਉਸੇ ਰਸਨਾ ਨਾਲ ਕੌੜਾ ਫਿੱਕਾ ਅਤੇ ਅਨਰਥ ਬੋਲਦਾ ਹੈ। ਐਸੇ ਮਨੁੱਖ ਦੀ ਅਰਾਧਨਾ ਪ੍ਰਭੂ ਦਰ ਪ੍ਰਵਾਨ ਨਹੀਂ ਹੁੰਦੀ ਕਿਉਂਕਿ ਫਿੱਕਾ ਬੋਲਣ ਵਾਲੇ ਮਨੁੱਖ ਪ੍ਰਤੀ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫੁਰਮਾਨ ਕੀਤਾ ਹੈ :-

**ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥**
**ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥**
**ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥**
**ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥** *ਮ: ੧, ਪੰਨਾ ੪੭੩*

ਬਾਬਾ ਫਰੀਦ ਜੀ ਨੇ ਵੀ ਸਾਵਧਾਨ ਕੀਤਾ ਹੈ। ਜੇ ਪ੍ਰਭੂ ਨੂੰ ਮਿਲਣ ਦੀ ਲਾਲਸਾ ਹੈ, ਫਿਰ ਸਭ ਤੋਂ ਪਹਿਲਾਂ ਫਿੱਕਾ-ਕੌੜਾ ਬੋਲਣ ਦਾ ਤਿਆਗ ਕਰ ਕਿਉਂਕਿ ਸਾਰਿਆਂ ਦੇ ਮਨ ਬੜੇ ਅਮੋਲਕ ਹਨ। ਸਾਰਿਆਂ ਵਿੱਚ ਹਰੀ ਵਸਦਾ ਹੈ। ਇਸ ਲਈ ਕਿਸੇ ਦੇ ਮਨ ਨੂੰ ਫਿੱਕਾ-ਕੌੜਾ ਬੋਲ ਕੇ ਚੋਟ ਨਾ ਪਹੁੰਚਾ:-

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ ॥**

**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ ॥੧੨੯॥**

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥**

**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥੧੩੦॥**

*ਸਲੋਕ ਫਰੀਦ ਜੀ, ਪੰਨਾ ੧੩੮੪*

ਦੂਸਰੇ, ਜਿਹੜਾ ਮਨੁੱਖ ਰਸਨਾ ਨਾਲ ਧਿਆਉਂਦਾ ਵੀ ਹੈ, ਬਚਨ ਵੀ ਬੜੇ ਮਿੱਠੇ ਬੋਲਦਾ ਅਤੇ ਨਿਮਰਤਾ ਦਾ ਵੀ ਧਾਰਨੀ ਹੈ ਪਰ ਉਹ ਐਸੇ ਕਰਮਾਂ ਦਾ ਧਾਰਨੀ ਹੈ ਜੋ ਸਰਾਸਰ ਗੁਰੂ ਦੇ ਆਸ਼ੇ-ਉਪਦੇਸ਼ ਤੋਂ ਉਲਟ ਹਨ, ਐਸੇ ਮਨੁੱਖ ਦਾ ਧਿਆਇਆ ਹੋਇਆ ਨਾਮ ਵੀ ਫਲੀਭੂਤ ਨਹੀਂ ਹੁੰਦਾ ਕਿਉਂਕਿ ਸ੍ਰੀ ਗੁਰੂ ਰਾਮਦਾਸ ਜੀ ਦਾ ਸਪਸ਼ਟ ਫੁਰਮਾਨ ਹੈ ਕਿ ਗੁਰੂ ਕੁਝ ਕਹਿੰਦਾ ਹੈ, ਜਾਗਿਆਸੂ ਕੁਝ ਹੋਰ ਕਰਦਾ ਹੈ। ਐਸੇ ਜਗਿਆਸੂ ਨੂੰ ਪ੍ਰਾਪਤੀ ਤਾਂ ਕੀ, ਸਗੋਂ ਮੂੰਹ ਤੇ ਥੁੱਕਾਂ ਹੀ ਪੈਂਦੀਆਂ ਹਨ। ਸਤਿਗੁਰੂ ਜੀ ਦਾ ਫੁਰਮਾਨ ਹੈ :-

**ਕਹੈ ਪ੍ਰਭੁ ਅਵਰੁ ਅਵਰੁ ਕਿਛੁ ਕੀਜੈ ਸਭੁ ਬਾਦਿ ਸੀਗਾਰੁ ਫੋਕਟ ਫੋਕਟਈਆ ॥**

**ਕੀਓ ਸੀਗਾਰੁ ਮਿਲਣ ਕੈ ਤਾਈ ਪ੍ਰਭੁ ਲੀਓ ਸੁਹਾਗਨਿ ਥੂਕ ਮੁਖਿ ਪਈਆ ॥੭॥**

*ਬਿਲਾਵਲੁ ਮ: ੪, ਪੰਨਾ ੮੩੬*

ਤੀਸਰੇ, ਜਿਹੜਾ ਮਨੁੱਖ ਮਿੱਠਾ ਵੀ ਬੋਲਦਾ ਹੈ, ਨਿਮਰਤਾ ਦਾ ਵੀ ਧਾਰਨੀ ਹੈ, ਕਰਮ ਵੀ ਮਾੜੇ ਨਹੀਂ ਕਰਦਾ, ਪਰ ਇਕਾਗਰਤਾ ਸਹਿਤ ਪਿਆਰ ਵਿੱਚ ਭਿੱਜ ਕੇ ਸਿਮਰਨ ਨਹੀਂ ਕਰਦਾ, ਕੇਵਲ ਤੋਤਾ ਰਟਨੀ ਕਰਦਾ ਹੈ। ਉਸ ਨੂੰ ਵੀ ਪੂਰਨ ਸਫਲਤਾ ਪ੍ਰਾਪਤ ਨਹੀਂ ਹੋਵੇਗੀ। ਪੂਰਨ ਸਫਲਤਾ ਲਈ ਸ੍ਰੀ ਗੁਰੂ ਅਮਰਦਾਸ ਜੀ ਦੇ ਸੋਰਠਿ ਰਾਗ ਵਿੱਚ ਉਚਾਰਨ ਕੀਤੇ ਫੁਰਮਾਨ ਨੂੰ ਯਾਦ ਰੱਖ ਕੇ ਸਿਮਰਨ ਕਰਨਾ ਹੈ। ਫੁਰਮਾਨ ਹੈ :-

**ਏ ਮਨ ਹਰਿ ਜੀ ਧਿਆਇ ਤੂ ਇਕ ਮਨਿ ਇਕ ਚਿਤਿ ਭਾਇ ॥**

**ਹਰਿ ਕੀਆ ਸਦਾ ਸਦਾ ਵਡਿਆਈਆ ਦੇਇ ਨ ਪਛੋਤਾਇ ॥**

*ਸਲੋਕੁ ਮ: ੩, ਪੰਨਾ ੬੫੩*

ਇਸੇ ਕਰਕੇ ਬਲ ਭੱਟ ਜੀ ਨੇ ਮਨ, ਬਚ ਅਤੇ ਕਰਮਾਂ ਕਰਕੇ ਗੁਰੂ ਰਾਮਦਾਸ ਜੀ ਦੇ ਨਾਮ ਦਾ ਸਿਮਰਨ ਕਰਨ ਲਈ ਪ੍ਰੇਰਨਾ ਦਿੱਤੀ ਹੈ। ਮਨ-ਬਚਨਾਂ ਅਤੇ ਕਰਮਾਂ ਦੁਆਰਾ ਸਿਮਰਨ ਕਰਨ ਦੀਆਂ ਬਰਕਤਾਂ ਹੇਠਲੇ ਸਵਈਏ ਵਿੱਚ ਆਪ ਜੀ ਫੁਰਮਾਉਂਦੇ ਹਨ :-

**ਮਨਸਾ[੧] ਕਰਿ ਸਿਮਰੰਤ ਤੁਝੈ ਨਰ ਕਾਮੁ ਕ੍ਰੋਧੁ ਮਿਟਿਅਉ ਜੁ ਤਿਣੰ[੨] ॥**

**ਬਾਚਾ[੩] ਕਰਿ ਸਿਮਰੰਤ ਤੁਝੈ ਤਿਨ੍ ਦੁਖੁ ਦਰਿਦ੍ਰੁ ਮਿਟਯਉ ਜੁ ਖਿਣੰ[੪] ॥**

**ਕਰਮ[੫] ਕਰਿ ਤੁਅ ਦਰਸ ਪਰਸ ਪਾਰਸ ਸਰ[੬] ਬਲ੍ਯ ਭਟ ਜਸੁ ਗਾਇਯਉ ॥**

**ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ ॥੪ ॥**

*ਪੰਨਾ ੧੪੦੫*

ਆਖਰੀ ਸਵਈਏ ਵਿਚ ਭੱਟ ਬਲ੍ਯ ਜੀ ਸ੍ਰੀ ਗੁਰੂ ਰਾਮਦਾਸ ਜੀ ਦੀ ਮਹਿਮਾ ਲਿਖਦੇ ਫੁਰਮਾਉਂਦੇ ਹਨ ਕਿ ਜਿਸ ਗੁਰੂ ਦਾ ਸਿਮਰਨ ਕਰਨ ਨਾਲ ਮਨੁੱਖ ਦਾ ਅਗਿਆਨ ਭਰਮ ਦੂਰ ਹੋ ਜਾਂਦਾ ਹੈ, ਜਿਸ ਗੁਰੂ ਦਾ ਸਿਮਰਨ ਕਰਨ ਨਾਲ ਪ੍ਰਮੇਸ਼ਰ ਜੀ ਦੇ ਨਾਮ ਵਿੱਚ ਦਿਨੋ ਦਿਨ ਵਾਧਾ ਹੁੰਦਾ ਹੈ, ਜਿਸ ਗੁਰੂ ਦਾ ਸਿਮਰਨ ਕਰਨ ਨਾਲ ਜੀਵ ਆਤਮਾਂ ਦੀ ਤਪਸ਼ ਖਤਮ ਹੋ ਜਾਂਦੀ ਹੈ, ਜਿਸ ਗੁਰੂ ਦਾ ਸਿਮਰਨ ਕਰਨ ਨਾਲ ਰਿਧੀਆਂ-ਸਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ, ਐਸੇ ਸਤਿਗੁਰੂ ਨੂੰ ਹਮੇਸ਼ਾਂ ਧੰਨ ਗੁਰੂ ਰਾਮਦਾਸ, ਧੰਨ ਗੁਰੂ ਰਾਮਦਾਸ ਕਹਿ ਕੇ ਯਾਦ ਕਰਨਾ ਚਾਹੀਦਾ ਹੈ। ਆਪ ਜੀ ਦਾ ਪਿਆਰਾ ਫੁਰਮਾਨ ਪੜ੍ਹੀਏ ਅਤੇ ਅਸੀਂ ਵੀ ਧੰਨ ਗੁਰੂ ਰਾਮ ਦਾਸ, ਧੰਨ ਗੁਰੂ ਰਾਮਦਾਸ

---

*੧. ਮਨ ਕਰਕੇ, ੨. ਤਿਨ੍ਹਾਂ ਦਾ (ਉਨ੍ਹਾਂ ਦਾ), ੩. ਬਚਨਾਂ ਕਰਕੇ ਜੋ ਸਿਮਰਦੇ ਹਨ, ੪. ਇਕ ਖਿਨ ਵਿਚ, ੫. ਕਰਮਾਂ ਦੁਆਰਾ ਜੋ ਸਿਮਰਦੇ ਹਨ, ੬. ਉਹ ਪਾਰਸ ਸਮਾਨ ਹੋ ਜਾਂਦੇ ਹਨ।*

ਜੀ ਦੀ ਧੁਨ ਲਾਈਏ ਤਾਂ ਜੋ ਸਾਡਾ ਵੀ ਅਗਿਆਨ ਤਮ ਖਤਮ ਹੋ ਜਾਵੇ:-

**ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ ॥**

**ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ ॥**

**ਜਿਹ ਸਤਿਗੁਰ ਸਿਮਰੰਥਿ ਜੀਅ ਕੀ ਤਪਤਿ ਮਿਟਾਵੈ ॥**

**ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵ ਨਿਧਿ ਪਾਵੈ ॥**

**ਸੋਈ ਰਾਮਦਾਸੁ ਗੁਰੁ ਬਲ ਭਣਿ ਮਿਲਿ ਸੰਗਤਿ ਧੰਨਿ ਧੰਨਿ ਕਰਹੁ ॥**

**ਜਿਹ ਸਤਿਗੁਰ ਲਗਿ ਪ੍ਰਭੁ ਪਾਈਐ ਸੋ ਸਤਿਗੁਰੁ ਸਿਮਰਹੁ ਨਰਹੁ ॥੫ ॥**

*ਸਵਈਏ ਮਹਲੇ ਚੌਥੇ ਕੇ, ਪੰਨਾ ੧੪੦੫*

❑❑❑

# ਭੱਟ ਹਰਿਬੰਸ ਜੀ

ਭੱਟ ਹਰਿਬੰਸ ਜੀ, ਭਿਖਾ ਜੀ ਦੇ ਭਤੀਜੇ ਅਤੇ ਭੱਟ ਗੋਖੇ ਦੇ ਸਪੁੱਤਰ ਸਨ। ਆਪ ਜੀ ਦੇ ਅੰਦਰ ਵੀ ਪ੍ਰਭੂ ਪ੍ਰਾਪਤੀ ਦੀ ਲਗਨ ਸੀ। ਦੁਨਿਆਵੀ, ਸੁੱਖ ਅਰਾਮ ਵਿਚੋਂ ਤ੍ਰਿਪਤੀ ਨਾ ਪ੍ਰਾਪਤ ਹੋਣ ਉਪਰੰਤ ਆਪ ਦਾ ਮਨ ਵੀ ਕਿਸੇ ਉਚੇਰੇ ਸੁੱਖ ਨੂੰ ਪ੍ਰਾਪਤ ਕਰਨ ਲਈ ਉਤਾਵਲਾ ਸੀ। ਆਪ ਆਪਣੇ ਪੁਰਖਿਆਂ ਅਤੇ ਭਰਾਵਾਂ ਦੇ ਨਾਲ ਸਦੀਵੀ ਸ਼ਾਂਤੀ ਦੀ ਢੂੰਡ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਰਨ-ਸ਼ਰਨ ਵਿੱਚ ਆਏ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਪ੍ਰਮਾਰਥ ਦੇ ਬਚਨ ਸੁਣਕੇ ਮਨ ਨੂੰ ਧੀਰਜ ਅਤੇ ਸੁੱਖ ਪ੍ਰਾਪਤ ਹੋਇਆ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਦੀ ਸ਼ੋਭਾ ਅਤੇ ਕਰਣੀ ਕੀਰਤ ਵੇਖ ਕੇ ਆਪ ਬਿਸਮਾਦੀ ਰੰਗ ਵਿੱਚ ਚਲੇ ਗਏ ਅਤੇ ਪੁਕਾਰ ਉੱਠੇ, ਹੇ ਸੰਸਾਰ ਦੇ ਲੋਕੋ ! ਜਿਨ੍ਹਾਂ ਵੇਦਾਂ, ਸ਼ਾਸ਼ਤਰਾਂ, ਪੁਰਾਣਾਂ ਵਿਚੋਂ ਆਤਮਿਕ ਸ਼ਾਂਤੀ ਦਾ ਮਾਰਗ ਪ੍ਰਾਪਤ ਕਰਨ ਲਈ ਮੈਂ ਅਤੇ ਤੁਸੀਂ ਭਟਕਦੇ ਸੀ, ਇਨ੍ਹਾਂ ਵੇਦਾਂ ਸ਼ਾਸ਼ਤਰਾਂ ਨੂੰ ਤਾਂ ਖੁਦ ਬ੍ਰਹਮਾ ਜੀ, ਰਿਸ਼ੀ ਮੁਨੀਆਂ ਸਮੇਤ ਹਰ ਸਮੇਂ ਗੁਰੂ ਦਰਬਾਰ ਵਿਚ ਉਚਾਰਨ ਕਰਦੇ ਰਹਿੰਦੇ ਹਨ। ਸਤਿਗੁਰਾਂ ਦੇ ਦਰਬਾਰ ਵਿੱਚ **"ਗੰਗਾ ਜਲੁ ਗੁਰ ਗੋਬਿੰਦ ਨਾਮ"** ਦਾ ਅਤੁਟ ਪ੍ਰਵਾਹ ਦਿਨ ਰਾਤ ਵਹਿੰਦਾ ਹੈ। ਗੁਰੂ ਦਰਬਾਰ ਵਿੱਚ ਕਿਸੇ ਵੇਲੇ ਵੀ ਪ੍ਰਭੂ ਕੀਰਤੀ ਬੰਦ ਨਹੀਂ ਹੁੰਦੀ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਿਰ ਉਪਰ ਹਮੇਸ਼ਾਂ ਰੱਬੀ ਚੱਵਰ ਝੁੱਲ ਰਿਹਾ ਹੈ। ਸਤਿਗੁਰੂ ਅਰਜਨ ਦੇਵ ਜੀ ਹਰ ਸਮੇਂ ਆਤਮਿਕ ਜੀਵਨ ਬਖਸ਼ਿਸ਼ ਕਰਨ ਵਾਲਾ ਪ੍ਰਭੂ ਦਾ ਨਾਮ ਆਪਣੇ ਮੂੰਹ 'ਚੋਂ ਉਚਾਰਦੇ ਰਹਿੰਦੇ ਹਨ। ਆਪ ਜੀ ਦੇ ਸਿਰ ਉਤੇ (ਜਸ ਰੂਪੀ) ਛਤ੍ਰ ਪਰਮੇਸ਼ਰ ਨੇ ਆਪ ਬਖਸ਼ਿਆ ਹੈ। ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰੂ ਅੰਗਦ ਦੇਵ ਜੀ ਨੂੰ ਆਪਣੀ ਜਗ੍ਹਾ ਥਾਪਿਆ ਅਤੇ ਆਪ ਪ੍ਰਮੇਸ਼ਰ ਜੀ ਦੇ ਕੋਲ ਜਾ ਬਿਰਾਜੇ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੀ ਜੋਤ ਗੁਰੂ

ਅਮਰਦਾਸ ਵਿੱਚ ਲੀਨ ਕਰ ਦਿੱਤੀ। ਸ੍ਰੀ ਗੁਰੂ ਅਮਰ ਦਾਸ ਜੀ ਨੇ ਗੁਰੂ ਰਾਮਦਾਸ ਜੀ ਦੀ ਆਤਮਾ ਵਿੱਚ ਨਿਵਾਸ ਕਰ ਲਿਆ। ਇਸੇ ਤਰ੍ਹਾਂ ਸ੍ਰੀ ਗੁਰੂ ਰਾਮਦਾਸ ਜੀ ਨੇ ਹੁਣ ਆਪਣੀ ਜੋਤ ਸ੍ਰੀ ਗੁਰੂ ਅਰਜਨ ਦੇਵ ਜੀ ਵਿੱਚ ਵਿਲੀਨ ਕਰ ਦਿੱਤੀ ਹੈ ਅਤੇ ਆਪ ਪ੍ਰਭੂ ਜੀ ਪਾਸ ਦੇਵਪੁਰੀ ਵਿਚ ਚਲੇ ਗਏ ਹਨ। ਹੁਣ ਪ੍ਰਤੱਖ ਸ੍ਰੀ ਗੁਰੂ ਅਰਜਨ ਦੇਵ ਜੀ ਉਸੇ ਸਰੂਪ ਵਿੱਚ ਵਿਦਮਾਨ ਹੋ ਕੇ ਸੰਗਤਾਂ ਨੂੰ ਦਰਸ਼ਨ ਅਤੇ ਉਪਦੇਸ਼ ਦੇ ਰਹੇ ਹਨ :-

**ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥**
**ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥**
**ਅਜੈ ਚਵਰੁ ਸਿਰਿ ਢੁਲੈ ਨਾਮੁ ਅੰਮ੍ਰਿਤੁ ਮੁਖਿ ਲੀਅਉ ॥**
**ਗੁਰ ਅਰਜੁਨ ਸਿਰਿ ਛਤ੍ਰੁ ਆਪਿ ਪਰਮੇਸਰਿ ਦੀਅਉ ॥**
**ਮਿਲਿ ਨਾਨਕ ਅੰਗਦ ਅਮਰ ਗੁਰ ਗੁਰੁ ਰਾਮਦਾਸੁ ਹਰਿ ਪਹਿ ਗਯਉ ॥**
**ਹਰਿਬੰਸ ਜਗਤਿ ਜਸੁ ਸੰਚਰ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥ ੧ ॥**

*ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੯*

ਜਿਸ ਵੇਲੇ ਆਪ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿੱਚ ਹਾਜ਼ਰ ਹੋਏ ਸਨ, ਸ੍ਰੀ ਗੁਰੂ ਰਾਮਦਾਸ ਜੀ ਨੂੰ ਸਰੀਰਕ ਚੋਲਾ ਤਿਆਗਿਆਂ ਅਜੇ ਥੋੜ੍ਹਾ ਸਮਾਂ ਹੀ ਹੋਇਆ ਸੀ। ਇਕ ਸਮੇਂ ਆਪ ਜੀ ਦੇ ਕੰਨਾਂ ਵਿੱਚ ਕੁਝ ਪ੍ਰੇਮੀਆਂ ਦੇ ਕਹੇ ਵਾਕ **"ਸ੍ਰੀ ਗੁਰੁ ਮੁਯਉ"** ਪਏ। ਆਪ ਜੀ ਨੇ ਉਸੇ ਸਮੇਂ ਉਨ੍ਹਾਂ ਨੂੰ ਉੱਤਰ ਦਿੱਤਾ ਭੁੱਲੇ ਹੋਏ ਪ੍ਰੇਮੀਓ, **"ਕਵਣੁ ਕਹੈ ਸ੍ਰੀ ਗੁਰੁ ਮੁਯਉ ॥"** ਉਨ੍ਹਾਂ ਪ੍ਰੇਮੀਆਂ ਨੇ ਵੀ ਅੱਗੋਂ ਪੁੱਛ ਲਿਆ, ਭਾਈ ਹਰਿਬੰਸ ਜੀ, ਸਤਿਗੁਰੂ ਰਾਮਦਾਸ ਜੀ ਫਿਰ ਕਿੱਥੇ ਹਨ ? ਆਪ ਜੀ ਨੇ ਉਸੇ ਸਮੇਂ ਉਨ੍ਹਾਂ ਨੂੰ ਉੱਤਰ ਦਿੱਤਾ ਤੁਹਾਨੂੰ ਦ੍ਰਿਸ਼ਟੀ ਨਹੀਂ ਆਉਂਦੇ ? ਗੁਰੂ ਰਾਮਦਾਸ ਜੀ ਤਾਂ ਹਰੀ ਪ੍ਰਮੇਸ਼ਰ ਜੀ ਦੇ ਕੋਲ ਸੁੰਦਰ ਸਿੰਘਾਸਨ 'ਤੇ ਬਿਰਾਜਮਾਨ ਹਨ। ਇਹ ਸਿੰਘਾਸਨ ਹਰੀ ਜੀ ਨੇ ਖੁਦ ਆਪ ਉਨ੍ਹਾਂ ਨੂੰ ਦਿੱਤਾ ਹੈ। ਸਾਰੇ ਦੇਵਤੇ ਉਨ੍ਹਾਂ ਦਾ ਮੰਗਲਾਚਾਰ ਕਰਕੇ ਜੈ-ਜੈ-ਕਾਰ ਦੇ ਸ਼ਬਦ ਕਹਿ ਕੇ ਉਨ੍ਹਾਂ ਦਾ ਸਤਿਕਾਰ ਕਰ ਰਹੇ ਹਨ।

ਗੁਰੂ ਨਾਨਕ ਦੇਵ ਜੀ ਦੀ ਗੁਰਤਾ ਗੱਦੀ ਦਾ ਸਿੰਘਾਸਨ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਦੇ ਦਿੱਤਾ ਹੈ। ਪਹਿਲੇ ਦੀ ਤਰ੍ਹਾਂ ਉਹੋ ਗੁਰਿਆਈ ਦਾ ਛਤ੍ਰ ਹੁਣ ਗੁਰੂ ਅਰਜਨ ਦੇਵ ਜੀ ਉੱਤੇ ਝੁੱਲ ਰਿਹਾ ਹੈ। ਜਿਸ-ਜਿਸ ਨੇ ਵੀ ਸੋਢੀ

ਸੁਲਤਾਨ ਗੁਰੂ ਰਾਮ ਦਾਸ ਜੀ ਦੀ ਚਰਨ-ਸ਼ਰਨ ਨੂੰ ਪ੍ਰਾਪਤ ਕਰ ਲਿਆ, ਉਨ੍ਹਾਂ ਦੇ ਸਾਰੇ ਪਾਪ ਕੱਟੇ ਗਏ ਹਨ। ਆਪ ਜੀ ਨੇ ਕਿੰਨੇ ਪਿਆਰ ਸ਼ਰਧਾ ਨਾਲ ਭਿੱਜੇ ਹੋਏ ਪਤੀਜਣਾ ਵਾਲੇ ਬਚਨ ਆਪਣੇ ਮੁਖਾਰਬਿੰਦ 'ਚੋਂ ਗੁਰੂ ਰਾਮਦਾਸ ਜੀ ਪ੍ਰਤੀ ਉਚਾਰੇ ਹਨ, ਉਨ੍ਹਾਂ ਦੀ ਰਸਨਾ ਦੁਆਰਾ ਗੁਰਬਾਣੀ ਵਿੱਚ ਸਰਵਣ ਕਰੀਏ ਜੀ :-

**ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥**
**ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥**
**ਰਹਸੁ ਕੀਅਉ ਸੁਰ ਦੇਵ ਤੋਹਿ ਜਸੁ ਜਯ ਜਯ ਜੰਪਹਿ ॥**
**ਅਸੁਰ ਗਏ ਤੇ ਭਾਗਿ ਪਾਪ ਤਿਨ੍ ਭੀਤਰਿ ਕੰਪਹਿ ॥**
**ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ ॥**
**ਛਤ੍ਰ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥੨॥**

*ਸਵਈਏ ਮਹਲੇ ਪੰਜਵੇ ਕੇ, ਪੰਨਾ ੧੪੦੯*

ਭੱਟ ਹਰਿਬੰਸ ਜੀ ਦਾ ਸਤਿਗੁਰੂ ਜੀ ਪ੍ਰਤੀ ਕਿੰਨਾ ਘਨਿੱਸ਼ਟ ਪਿਆਰ ਸੀ ਅਤੇ ਆਪ ਜੀ ਨੂੰ ਸਤਿਗੁਰ ਜੀ ਨੇ ਕਿੰਨੀ ਉੱਚ ਅਵਸਥਾ, ਉੱਚ ਦ੍ਰਿਸ਼ਟੀ ਬਖਸ਼ਿਸ ਕਰ ਦਿੱਤੀ ਸੀ, ਜਿਸ ਦ੍ਰਿਸ਼ਟੀ ਨਾਲ ਆਪ ਜੀ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਹਰੀ ਦੇ ਕੋਲ ਸਿੰਘਾਸਣ ਉੱਤੇ ਬੈਠਿਆਂ ਦੇ ਦਰਸ਼ਨ ਹੋ ਰਹੇ ਹਨ ਅਤੇ ਇਧਰ ਪ੍ਰਤੱਖ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਰੂਪ ਵਿੱਚ ਸ੍ਰੀ ਗੁਰੂ ਰਾਮਦਾਸ ਜੀ ਨੂੰ ਵੇਖ ਰਹੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਫੁਰਮਾਨ ਅਨੁਸਾਰ ਜਿਨ੍ਹਾਂ ਨੂੰ ਸਤਿਗੁਰੂ ਐਸੀ ਦ੍ਰਿਸ਼ਟੀ ਬਖਸ਼ਿਸ ਕਰ ਦਿੰਦਾ ਹੈ, ਉਹ ਤਾਂ ਆਪਨੇ ਜੀਵਨ ਦੀ ਬਾਜ਼ੀ ਸਿੱਧ ਕਰ ਲੈਂਦੇ ਹਨ ਪਰ ਜਿਹੜੇ ਗੁਰੂ ਜੋਤੀ ਨੂੰ ਭਿੰਨ-ਭਿੰਨ ਜਾਮਿਆਂ ਵਿੱਚ ਵਿਚਰਦੀ ਵੇਖਕੇ ਭਿੰਨਤਾ ਦੇ ਸ਼ਿਕਾਰ ਹੋ ਜਾਂਦੇ ਹਨ, ਉਹ ਜੀਵਨ ਦੀ ਬਾਜ਼ੀ ਹਾਰ ਜਾਂਦੇ ਹਨ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜੀ ਦੇ ਮੁਖਾਰਬਿੰਦ 'ਚੋਂ ਰਚੀ ਚੌਪਈ ਨੂੰ ਪੜ੍ਹੀਏ, ਵਧੇਰੇ ਸਪੱਸ਼ਟਤਾ ਹੋ ਜਾਵੇਗੀ :-

**ਸ੍ਰੀ ਨਾਨਕ ਅੰਗਦ ਕਰ ਮਾਨਾ ॥ ਅਮਰਦਾਸ ਅੰਗਦ ਪਹਿਚਾਨਾ ॥**
**ਅਮਰਦਾਸ ਰਾਮ ਦਾਸ ਕਹਾਯੋ ॥ ਸਾਧਨ ਲਖਾ ਮੂੜ ਨਹ ਪਾਯੋ ॥**
**ਭਿੰਨ ਭਿੰਨ ਰੂਪ ਸਭਹੂ ਕਰ ਜਾਨਾ ॥ ਏਕ ਰੂਪ ਕਿਨਹੂੰ ਪਹਿਚਾਨਾ ॥**
**ਜਿਨ ਜਾਨਾ ਤਿਨ ਹੀ ਸਿਧ ਪਾਈ ॥ ਬਿਨ ਸਮਝੇ ਸਿਧ ਹਾਥ ਨਾ ਆਈ।**

*ਬਚਿੱਤਰ ਨਾਟਕ ਪਾ: ੧੦*

ਸੋ ਧੰਨ ਹਨ, ਉਹ ਗੁਰੂ ਪਿਆਰੇ ਜਿਨ੍ਹਾਂ ਦੀ ਭਿੰਨਤਾ ਵਾਲੀ ਦ੍ਰਿਸ਼ਟੀ ਖਤਮ ਹੋ ਜਾਂਦੀ ਹੈ ਅਤੇ ਉਹ ਭਿੰਨ-ਭਿੰਨ ਜਾਮਿਆਂ ਵਿੱਚ ਵੀ ਇਕ ਨਿਰੰਜਨੀ ਜੋਤ ਨੂੰ ਹੀ ਵੇਖਦੇ ਹਨ। ਐਸੇ ਸਨ, ਗੁਰੂ ਪਿਆਰੇ ਭੱਟ ਹਰਿਬੰਸ ਜੀ ਜਿਨ੍ਹਾਂ ਨੇ ਪੁਕਾਰ ਕੇ ਕਿਹਾ ਸੀ :-

**ਹਰਿਬੰਸ ਜਗਤਿ ਜਸੁ ਸੰਚਰ੍ਉ ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ ॥**

❑❑❑

# ਭੱਟ ਨਲ੍ਹ ਜੀ

ਭੱਟ ਨਲ੍ਹ ਜੀ ਪ੍ਰਥਾਇ ਬਹੁਤੀ ਜਾਣਕਾਰੀ ਉਪਲਬਧ ਨਹੀਂ ਹੈ ਪਰ ਇਕ ਗੱਲ ਯਕੀਨ ਨਾਲ ਕਹੀ ਜਾ ਸਕਦੀ ਹੈ, ਕਿ ਆਪ ਜੀ ਵੀ ਦਸ ਭੱਟਾਂ ਦੇ ਸੰਗ ਆਤਮਿਕ ਤ੍ਰਿਪਤੀ ਵਾਸਤੇ ਸਤਿਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿੱਚ ਆਏ। ਸ੍ਰੀ ਗੁਰੂ ਰਾਮਦਾਸ ਜੀ ਨੂੰ ਸਰੀਰਕ ਚੋਲਾ ਤਿਆਗਿਆਂ ਅਜੇ ਥੋੜ੍ਹਾ ਸਮਾਂ ਹੀ ਹੋਇਆ ਸੀ। ਸਭ ਪਾਸੇ ਧੰਨ ਗੁਰੂ ਰਾਮ ਦਾਸ, ਧੰਨ ਗੁਰੂ ਰਾਮ ਦਾਸ ਦੀ ਧੁੰਨ ਹੀ ਗੂੰਜਦੀ ਸੀ। ਆਪ ਜੀ ਨੇ **"ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ"** ਦਾ ਵੀ ਸਾਰਾ ਹਵਾਲਾ ਸੰਗਤਾਂ ਪਾਸੋਂ ਸਰਵਣ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅੰਦਰ ਸ੍ਰੀ ਗੁਰੂ ਰਾਮਦਾਸ ਜੀ ਦੀ ਪ੍ਰਤੱਖ ਜੋਤ ਦੇ ਦਰਸ਼ਨ ਕਰਕੇ ਆਪ ਸਤਿਗੁਰ ਗੁਰੂ ਰਾਮਦਾਸ ਜੀ ਨੂੰ ਸਨਮੁਖ ਪ੍ਰਤੱਖ ਜਾਣ ਕੇ ਆਪਣੇ ਮਨ ਦੀ ਬਿਰਥਾ ਅਰਦਾਸ ਰੂਪ ਵਿਚ ਅਰਜ਼ ਕਰਦੇ ਹਨ। ਹੇ ਗੁਰੂ ਰਾਮਦਾਸ ਜੀ! ਮੈਂ ਆਪ ਜੀ ਦੀ ਸ਼ਰਨ ਵਿੱਚ ਆਇਆ ਹਾਂ, ਕ੍ਰਿਪਾ ਕਰਕੇ ਮੇਰੀ ਲੱਜ-ਪੱਤ ਰੱਖੋ ਜੀ, ਸਤਿਗੁਰੂ ਆਪ ਜੀ ਦਾ ਮੁੱਢ ਕਦੀਮਾਂ ਤੋਂ ਬਿਰਦ ਹੈ, ਜੋ ਵੀ ਭਾਵਨੀ ਨਾਲ ਤੁਹਾਡੀ ਸ਼ਰਨ ਵਿੱਚ ਆ ਕੇ ਸਹਾਇਤਾ ਲਈ ਪੁਕਾਰਦਾ ਹੈ, ਆਪ ਉਸ ਦੀ ਲਾਜ ਪਾਲਦੇ ਹੋ।

ਜਿਵੇਂ ਆਪ ਜੀ ਨੇ ਪ੍ਰਹਿਲਾਦ ਭਗਤ ਦੀ ਪੈਜ ਰੱਖੀ ਅਤੇ ਹਰਨਾਖਸ਼ ਦਾ ਸੰਘਾਰ ਕੀਤਾ ਸੀ। ਜਦੋਂ ਕੌਰਵਾਂ ਨੇ ਦ੍ਰੋਪਤੀ ਦੇ ਬਸਤ੍ਰ ਉਤਾਰ ਕੇ ਉਸ ਨੂੰ ਨਗਨ ਕਰਨਾ ਚਾਹਿਆ ਤਦ ਵੀ ਆਪ ਜੀ ਨੇ ਹੀ ਦ੍ਰੋਪਤੀ ਦੀ ਪੁਕਾਰ ਸੁਣ ਕੇ ਉਸ ਨੂੰ ਬੇ-ਇੱਜ਼ਤ ਹੋਣ ਤੋਂ ਬਚਾਇਆ ਸੀ। ਹੇ ਸਤਿਗੁਰੂ ਜੀ, ਸੁਦਾਮੇ ਦਾ ਦਾਲਿਦ੍ਰ ਵੀ ਆਪ ਜੀ ਨੇ ਹੀ ਦੂਰ ਕੀਤਾ ਸੀ। ਗਨਕਾ ਦੇ ਉਧਾਰ ਦਾ ਵਸੀਲਾ ਵੀ ਤੁਸੀਂ ਆਪ ਹੀ ਬਣਾਇਆ ਸੀ। ਹੇ ਸ਼੍ਰੋਮਣੀ ਸਤਿਗੁਰੂ ਜੀ, ਹੁਣ ਕਲਜੁਗ ਵਿੱਚ ਮੈਂ ਨਲ ਭੱਟ ਦੀ ਆਪ ਹੀ ਇੱਜ਼ਤ ਪੱਤ ਰੱਖੋ ਜੀ :-

**ਅਬ ਰਾਖਹੁ ਦਾਸ ਭਾਟ ਕੀ ਲਾਜ ॥**
**ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ ॥**
**ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ ਛੀਨਤ ਬਸਤ੍ਰ ਦੀਨ ਬਹੁ ਸਾਜ ॥**
**ਸੋਦਾਮਾ ਅਪਦਾ ਤੇ ਰਾਖਿਆ ਗਨਿਕਾ ਪੜ੍ਹਤ ਪੂਰੇ ਤਿਹ ਕਾਜ ॥**
**ਸ੍ਰੀ ਸਤਿਗੁਰ ਸੁਪ੍ਰਸੰਨ ਕਲਜੁਗ ਹੋਇ ਰਾਖਹੁ ਦਾਸ ਭਾਟ ਕੀ ਲਾਜ ॥੮॥੧੨॥**

*ਸਵਈਏ ਮਹਲੇ ਚੌਥੇ ਕੇ, ਪੰਨਾ ੧੪੦੦*

ਨਲ੍ਹ ਭੱਟ ਜੀ ਨੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਨਾਲ ਜੋ ਸੁੱਖ ਅਨੰਦ ਮਹਿਸੂਸ ਕੀਤਾ, ਉਸ ਦਾ ਜ਼ਿਕਰ ਵੀ ਉਨ੍ਹਾਂ ਨੇ ਸਵੱਈਆਂ ਵਿੱਚ ਹੇਠ ਲਿਖੇ ਅਨੁਸਾਰ ਕੀਤਾ ਹੈ। ਆਪ ਲਿਖਦੇ ਹਨ ਕਿ ਜਦੋਂ ਮੈਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਮੇਰੀ ਆਤਮਾਂ ਨੂੰ ਸਤਿਗੁਰੂ ਜੀ ਦੇ ਦਰਸ਼ਨ ਕਰਨ ਨਾਲ ਬਹੁਤ ਵੱਡਾ ਸੁੱਖ ਪ੍ਰਾਪਤ ਹੋਇਆ। ਕਾਫੀ ਸਮੇਂ ਤੋਂ, ਜੋ ਆਤਮਿਕ ਤ੍ਰਿਪਤੀ ਲਈ ਤ੍ਰੇਹ ਲੱਗੀ ਹੋਈ ਸੀ, ਉਸ ਨੂੰ ਸ਼ਾਂਤ ਕਰਨ ਲਈ ਗੁਰੂ ਨੇ ਢੰਗ-ਵਸੀਲਾ ਬਣਾ ਦਿੱਤਾ ਹੈ। ਮੇਰਾ ਮਨ ਜੋ ਤਰ੍ਹਾਂ-ਤਰ੍ਹਾਂ ਦੀਆਂ ਵਾਸ਼ਨਾਵਾਂ ਅਤੇ ਰਸਾਂ-ਕਸਾਂ ਦੀ ਲਾਲਸਾ ਅਧੀਨ ਦਸੋ-ਦਿਸ਼ਾਂ ਵਿੱਚ ਭੱਜਾ ਫਿਰਦਾ ਸੀ, ਗੁਰੂ ਮਿਹਰ ਨਾਲ ਹੁਣ ਇੱਕ ਥਾਂ ਟਿਕ ਗਿਆ ਹੈ। ਮਨ ਦੀ ਸਾਰੀ ਭਟਕਣਾ ਖਤਮ ਹੋ ਗਈ ਹੈ। ਮੇਰਾ ਵਰ੍ਹਿਆਂ ਦਾ ਦੁੱਖ ਸਤਿਗੁਰੂ ਦਾ ਦੀਦਾਰ ਕਰਕੇ ਸਦਾ ਲਈ ਖਤਮ ਹੋ ਗਿਆ ਹੈ। ਇੰਝ ਕਹਿ ਲਵੋ ਕਿ ਸਤਿਗੁਰੂ ਜੀ ਨੇ ਗੋਇੰਦਵਾਲ ਜੋ ਵਸਾਇਆ ਹੈ, ਇਹ ਮਾਨੋਂ ਗੋਬਿੰਦ ਧਾਮ ਹੈ। ਆਪ ਦਾ ਫੁਰਮਾਨ ਹੈ :-

**ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥**
**ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ ॥**
**ਪੂਰਨ ਭੋ ਮਨ ਠਉਰ ਬਸੋ ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ ॥**
**ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲਨ ਤੀਰਿ ਬਿਪਾਸ ਬਨਾਯਉ ॥**
**ਗਯਉ ਦੁਖੁ ਦੂਰਿ ਬਰਖਨ ਕੋ ਸੁ ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ ॥੬॥**

*ਸਵਈਏ ਮ: ਚੌਥੇ ਕੇ, ਪੰਨਾ ੧੪੦੦*

ਸਤਿਗੁਰੂ ਜੀ ਦੇ ਦਰਸ਼ਨ ਕਰਕੇ ਅਤੇ ਗੁਰੂ ਉਪਦੇਸ਼ ਸਰਵਣ ਕਰਕੇ ਗੁਰੂ ਸ਼ਰਨ ਗ੍ਰਹਿਣ ਕਰਨ ਨਾਲ ਜੋ ਨਲ ਭੱਟ ਜੀ ਦੇ ਜੀਵਨ ਵਿੱਚ ਤਬਦੀਲੀ ਆਈ ਉਸ ਨੂੰ ਆਪ ਜੀ ਨੇ ਨਿਸੰਗ ਹੋ ਕੇ ਸਾਰੀ ਲੋਕਾਈ ਦੇ ਭਲੇ ਹਿੱਤ ਹੇਠ ਲਿਖੇ ਅਨੁਸਾਰ, ਸਵਈਆਂ ਦੀ ਬਾਣੀ ਵਿੱਚ ਅੰਕਿਤ ਕੀਤਾ ਹੈ, ਤਾਂ ਜੋ ਅਗਿਆਨ-ਭ੍ਰਮ ਅਧੀਨ ਭਟਕਦਾ ਕੋਈ ਮਨੁੱਖ, ਉਨ੍ਹਾਂ ਦੇ ਨਿੱਜੀ ਅਨੁਭਵ ਤੋਂ ਅਗਵਾਈ ਲੈ ਕੇ ਗੁਰੂ ਵਾਲਾ

ਬਣ ਕੇ ਆਪਣੇ ਲੋਕ ਸੁਖੀ ਪ੍ਰਲੋਕ ਸੁਹੇਲੇ ਕਰ ਲਵੇ।

ਆਪ ਜੀ ਫੁਰਮਾਉਂਦੇ ਹਨ, ਕਿ ਜਦੋਂ ਮੈਂ ਗੁਰੂ ਸ਼ਰਨ ਵਿਚ ਆ ਕੇ ਗੁਰੂ ਉਪਦੇਸ਼ ਨਹੀਂ ਸੀ ਸ੍ਰਵਣ ਕੀਤਾ, ਮੇਰਾ ਜੀਵਨ ਮਾਨੋ ਇੱਕ ਬੇਕਾਰ ਕੱਚ ਦੇ ਸਾਮਾਨ ਸੀ, ਪਰ ਜਦੋਂ ਗੁਰੂ ਸ਼ਰਨ ਵਿਚ ਆ ਕੇ ਗੁਰੂ ਦੇ ਉਪਦੇਸ਼ਾਂ ਨੂੰ ਸ੍ਰਵਣ ਕੀਤਾ ਮੇਰਾ ਜੀਵਨ ਕੰਚਨ (ਸੋਨੇ) ਸਾਮਾਨ ਕੀਮਤੀ ਬਣ ਗਿਆ।

ਪਹਿਲਾਂ ਮੇਰੇ ਜੀਵਨ ਵਿੱਚ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੀ ਵਿਸ਼ੈਲੀ ਜ਼ਹਿਰ ਭਰੀ ਹੋਈ ਸੀ, ਪਰ ਜਦੋਂ ਸਤਿਗੁਰੂ ਜੀ ਦੇ ਬਖਸ਼ਿਸ ਕੀਤੇ ਨਾਮ ਦਾ ਜਪ ਰਸਨਾ ਨਾਲ ਕੀਤਾ, ਮੇਰਾ ਜੀਵਨ ਨਾਮ ਰਸ ਨਾਲ ਅੰਮ੍ਰਿਤਮਈ ਬਣ ਗਿਆ। ਪਹਿਲਾਂ ਗੁਰੂ ਵਿਹੂਣਾ ਮੇਰਾ ਜੀਵਨ ਤ੍ਰਿਸ਼ਨਾ ਅਤੇ ਵਿਕਾਰਾਂ ਨਾਲ ਬੋਝਲ ਮਾਨੋ ਲੋਹੇ ਸਮਾਨ ਭਾਰਾ ਬਣਿਆ ਹੋਇਆ ਸੀ। ਪਰ ਜਦੋਂ ਗੁਰ ਸ਼ਬਦ ਦੀ ਕਮਾਈ ਕੀਤੀ, ਗੁਰੂ ਉਪਦੇਸ਼ ਨੂੰ ਆਪਣੇ ਹਿਰਦੇ ਵਿਚ ਵਸਾਇਆ, ਮੇਰਾ ਜੀਵਨ ਹੀਰੇ ਲਾਲ ਵਰਗਾ ਕੀਮਤੀ ਬਣ ਗਿਆ।

ਜਦੋਂ ਮੈਂ ਗੁਰੂ ਦੇ ਗਿਆਨ ਤੋਂ ਵਾਂਝਾ ਸਾਂ, ਤਾਂ ਮੇਰਾ ਜੀਵਨ ਇੱਕ ਪੱਥਰ ਦੀ ਨਿਆਈਂ ਸੀ ਜਿਵੇਂ ਆਪਾਂ ਧਰਤੀ 'ਤੇ ਬੋਝ ਹੀ ਬਣੇ ਹੋਈਏ ਪਰ ਜਦੋਂ ਗੁਰੂ ਦੇ ਗਿਆਨ ਦੀ ਮੈਨੂੰ ਰੋਸ਼ਨੀ ਪ੍ਰਾਪਤ ਹੋ ਗਈ, ਉਸ ਰੌਸ਼ਨੀ ਵਿੱਚ ਜਦੋਂ ਆਪਣਾ ਜੀਵਨ ਢਾਲਿਆ, ਫਿਰ ਮੇਰਾ ਜੀਵਨ ਸੁੱਚੇ ਸੁੱਚੇ ਮੋਤੀਆਂ ਦੇ ਸਾਮਾਨ ਬੇਸ਼-ਕੀਮਤੀ ਬਣ ਗਿਆ।

ਜਦੋਂ ਮੈਂ ਅਜੇ ਗੁਰੂ ਦੀ ਮਿਹਰ ਦ੍ਰਿਸ਼ਟੀ ਦਾ ਪਾਤਰ ਨਹੀਂ ਬਣਿਆ ਸੀ। ਮੇਰਾ ਜੀਵਨ ਇੱਕ ਸਧਾਰਨ ਲੱਕੜ ਦੇ ਸਾਮਾਨ ਸੀ ਪਰ ਗੁਰੂ ਦਰਸਾਏ ਮਾਰਗ ਉੱਤੇ ਚੱਲਣ ਸਦਕਾ ਸਤਿਗੁਰੂ ਜੀ ਨੇ ਮਿਹਰ ਦੀ ਦ੍ਰਿਸ਼ਟੀ ਕਰ ਦਿੱਤੀ। ਮੇਰਾ ਜੀਵਨ ਮਾਨੋ ਚੰਦਨ ਸਮਾਨ ਕੀਮਤੀ ਤੇ ਨਾਮ ਸੁਗੰਧੀ ਵਾਲਾ ਬਣ ਗਿਆ। ਸਤਿਗੁਰੂ ਨੇ ਮਿਹਰ ਕਰਕੇ ਮੇਰੇ ਸਾਰੇ ਦੁੱਖ ਦਲਿੱਦਰ ਦੂਰ ਕਰ ਦਿੱਤੇ ਹਨ। ਅਖੀਰ ਵਿੱਚ ਨਲ ਜੀ ਗੁਰੂ ਦੀ ਪਾਰਸ ਕਲਾ ਦਾ ਜ਼ਿਕਰ ਕਰਦੇ ਫੁਰਮਾਉਂਦੇ ਹਨ ਕਿ ਜਿਸ ਨੇ ਵੀ ਸਤਿਗੁਰੂ ਜੀ ਦੇ ਚਰਨਾਂ ਨੂੰ ਪਰਸ ਲਿਆ। ਜਿਨ੍ਹਾਂ-ਜਿਨ੍ਹਾਂ ਉੱਤੇ ਗੁਰੂ ਦ੍ਰਿਸ਼ਟੀ ਹੋ ਗਈ, ਉਨ੍ਹਾਂ ਦੀ ਪਸ਼ੂ ਤੇ ਪ੍ਰੇਤਾਂ ਵਾਲੀ ਬਿਰਤੀ ਖਤਮ ਹੋ ਗਈ, ਉਨ੍ਹਾਂ ਨੂੰ ਮਨੁੱਖਾਂ ਅਤੇ ਦੇਵਤਿਆਂ ਦੀ ਬਿਰਤੀ ਪ੍ਰਾਪਤ ਹੋ ਗਈ। ਆਪਾਂ ਨਲ ਜੀ ਦਾ ਅਨੁਭਵ ਇਕਾਗਰ ਚਿੱਤ ਹੋ ਕੇ ਭਾਵਨੀ ਨਾਲ ਪੜ੍ਹੀਏ, ਸਤਿਗੁਰੂ ਦੀ ਸਮ੍ਰੱਥਾ ਅਤੇ ਸਤਿਗੁਰੂ ਜੀ ਦੀ ਮਹਾਨਤਾ ਦਾ

ਪਤਾ ਭਲੀ-ਭਾਂਤ ਚੱਲ ਜਾਵੇਗਾ:-

**ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥**
**ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥**
**ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ ॥**
**ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ ॥**
**ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥**
**ਸਤਿਗੁਰੂ ਚਰਨ ਜਿਨ੍ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ ॥੨ ॥**

*ਸਵਈਏ ਮਹਲੇ ਚੌਥੇ ਕੇ, ਪੰਨਾ ੧੩੯੯*

ਅਗਲੇਰੇ ਸਵਈਏ ਵਿੱਚ ਵੀ ਨਲ੍ਹ ਜੀ ਸਤਿਗੁਰੂ ਜੀ ਦੀ ਹੋਰ ਮਹਾਨਤਾ ਦਰਸਾ ਕੇ ਸਾਨੂੰ ਲੋਕਾਈ ਨੂੰ ਗੁਰੂ ਵਾਲੇ ਬਣਨ ਵਾਸਤੇ ਪ੍ਰੇਰਨਾ ਦੇ ਰਹੇ ਹਨ। ਹੇ ਲੋਕੋ! ਜਿਸ ਦਾ ਪੱਖ [1]ਗੁਰੂ ਕਰੇ ਉਹ ਹਮੇਸ਼ਾਂ ਮਾਇਆ ਦੀ ਹੰਕਾਰੀ ਬਿਰਤੀ ਤੋਂ ਬਚਿਆ ਰਹਿੰਦਾ ਹੈ, ਜਿਸ ਦਾ ਪੱਖ ਗੁਰੂ ਕਰੇ, ਲੱਖਾਂ ਫੌਜਾਂ ਵੀ ਉਸ ਦਾ ਵਾਲ ਵਿੰਗਾ ਨਹੀਂ ਕਰ ਸਕਦੀਆਂ। ਜਿਸ ਦੇ ਵਲ ਸਤਿਗੁਰੂ ਹੋ ਜਾਵੇ, ਉਸ ਨੂੰ ਪ੍ਰਭੂ ਨਾਲ ਧਿਆਨ ਜੋੜਨ ਅਤੇ ਪ੍ਰਮਾਰਥ ਦਾ ਗਿਆਨ ਪ੍ਰਾਪਤ ਕਰਨ ਲਈ ਹੋਰ ਕਿਸੇ ਵੱਲ ਨਹੀਂ ਝਾਕਣਾ ਪੈਂਦਾ। ਜਿਸ ਦਾ ਪੱਖ ਗੁਰੂ ਕਰੇ, ਉਸ ਦੇ ਹਿਰਦੇ ਵਿਚ ਗੁਰੂ ਦਾ ਸ਼ਬਦ ਪ੍ਰਗਟ ਹੋ ਜਾਂਦਾ ਹੈ ਅਤੇ ਉਸ ਦੀ ਆਤਮਾ ਸੱਚੇ ਹਰੀ ਦੇ ਘਰ ਵਿੱਚ ਟਿਕ ਜਾਂਦੀ ਹੈ। ਜਿਹੜਾ ਮਨੁੱਖ ਦਿਨ-ਰਾਤ ਗੁਰੂ-ਗੁਰੂ ਕਰਦਾ ਹੈ ਅਤੇ ਗੁਰੂ ਦਾ ਨਾਮ ਹਿਰਦੇ ਵਿੱਚ ਟਿਕਾਉਂਦਾ ਹੈ, ਜੰਮਣ-ਮਰਨ ਦੇ ਦੁੱਖ ਤੋਂ ਉਸ ਦਾ ਛੁਟਕਾਰਾ ਹੋ ਜਾਂਦਾ ਹੈ :-

**ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਵੁ ਦਿਜਇ ॥**
**ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ ॥**
**ਜਾਮਿ ਗੁਰੂ ਹੋਇ ਵਲਿ ਗਿਆਨ ਅਰੁ ਧਿਆਨ ਅਨਨ ਪਰਿ ॥**
**ਜਾਮਿ ਗੁਰੂ ਹੋਇ ਵਲਿ ਸਬਦੁ ਸਾਖੀ ਸੁ ਸਚਹ ਘਰਿ ॥**
**ਜੋ ਗੁਰੂ ਗੁਰੂ ਅਹਿਨਿਸਿ ਜਪੈ ਦਾਸੁ ਭਟੁ ਬੇਨਤਿ ਕਹੈ ॥**
**ਜੋ ਗੁਰੂ ਨਾਮੁ ਰਿਦ ਮਹਿ ਧਰੈ ਸੋ ਜਨਮ ਮਰਣ ਦੁਹ ਥੇ ਰਹੈ ॥੩ ॥੭ ॥**

*ਸਵਈਏ ਮਹਲੇ ਚੌਥੇ ਕੇ, ਪੰਨਾ ੧੩੯੯*

ਭੱਟ ਨਲ੍ਹ ਜੀ ਆਪਣਾ ਜੀਵਨ ਤਜਰਬਾ ਦਰਸਾ ਕੇ ਤੱਤ ਸਾਰ ਸਾਡੇ ਸਾਹਮਣੇ ਰੱਖ ਰਹੇ ਹਨ ਕਿ ਹੇ ਸੰਸਾਰ ਦੇ ਪ੍ਰਾਣੀਓ! ਸਤਿਗੁਰੂ ਦੀ ਸ਼ਰਨ ਪੈਣ ਤੋਂ ਬਿਨਾਂ ਮਨੁੱਖਾ

---
੧. *ਜਿਸ ਦੇ ਵੱਲ ਗੁਰੂ ਹੋਵੇ*

ਜੀਵਨ ਦੇ ਰਸਤੇ ਵਿਚ ਹਨ੍ਹੇਰਾ ਹੀ ਹਨ੍ਹੇਰਾ ਹੈ। ਗੁਰੂ ਤੋਂ ਬਿਨਾਂ ਸੱਚੇ ਅਤੇ ਸਹੀ ਜੀਵਨ ਦੀ ਸਮਝ ਕਦਾਚਿਤ ਨਹੀਂ ਪੈਂਦੀ। ਗੁਰੂ ਤੋਂ ਬਿਨਾਂ ਮਨੁੱਖ ਦੀ ਸੁਰਤ ਉੱਚੀ ਨਹੀਂ ਹੋ ਸਕਦੀ, ਗੁਰੂ ਤੋਂ ਬਿਨਾਂ ਜੀਵਨ ਦੀ ਸਫਲਤਾ ਹੋਣੀ ਅਸੰਭਵ ਹੈ। ਗੁਰੂ ਤੋਂ ਬਿਨਾਂ ਜੀਵਨ ਮੁਕਤੀ ਦੀ ਦਾਤ ਵੀ ਨਹੀਂ ਪ੍ਰਾਪਤ ਹੋ ਸਕਦੀ। ਇਸ ਲਈ ਹੇ ਪ੍ਰਾਣੀਓ! ਗੁਰੂ ਵਾਲੇ ਬਣ ਜਾਉ, ਗੁਰੂ ਦੀ ਸ਼ਰਨ ਪੈ ਜਾਉ, ਇਹ ਹੀ ਸਭ ਤੋਂ ਉੱਤਮ ਸ੍ਰੇਸ਼ਠ ਵੀਚਾਰ ਹੈ। ਸ਼ਬਦ ਦੇ ਸੂਰੇ ਗੁਰੂ ਦੀ ਸ਼ਰਨ ਵਿੱਚ ਪੈ ਜਾਵੋ, ਤੁਹਾਡੇ ਸਾਰੇ ਪਾਪ ਕੱਟੇ ਜਾਣਗੇ। ਭੱਟ ਨਲ੍ਹ ਜੀ ਫੁਰਮਾਨ ਕਰਦੇ ਹਨ, ਹੇ ਪ੍ਰਾਣੀਓ! ਆਪਣੀ ਦ੍ਰਿਸ਼ਟੀ ਵਿੱਚ ਵੀ, ਆਪਣੇ ਬੋਲਾਂ ਵਿੱਚ ਵੀ ਗੁਰੂ ਨੂੰ ਹੀ ਵਸਾਉ, ਸਤਿਗੁਰੂ ਸਦਾ ਥਿਰ ਰਹਿਣ ਵਾਲੇ ਹਨ।

ਜਿਸ ਮਨੁਖ ਨੇ ਗੁਰੂ ਦੇ ਦਰਸ਼ਨ ਨਹੀਂ ਕੀਤੇ ਅਤੇ ਨਾ ਹੀ ਗੁਰੂ ਦੀ ਸ਼ਰਨ ਗ੍ਰਹਿਣ ਕੀਤੀ ਹੈ, ਉਸ ਦਾ ਇਸ ਸੰਸਾਰ ਵਿੱਚ ਆਉਣਾ ਹੀ ਅਕਾਰਥ (ਨਿਸਫਲ) ਹੈ। ਆਪ ਜੀ ਦੇ ਸੱਚਾਈ ਵਾਲੇ ਬਚਨਾਂ ਨੂੰ ਪੜ੍ਹੀਏ, ਜ਼ਰੂਰ ਮਨ ਨੂੰ ਗੁਰੂ ਸ਼ਰਨ ਵਿੱਚ ਆਉਣ ਲਈ ਪ੍ਰੇਰਨਾ ਮਿਲੇਗੀ :-

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥**
**ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥**
**ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥**
**ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲ੍ਯ ਕਹਿ ॥**
**ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਮਹਿ ॥੪ ॥**

*ਸਵਈਏ ਮਹਲੇ ਚੌਥੇ ਕੇ, ਪੰਨਾ ੧੩੯੯*

ਭੱਟ ਨਲ੍ਹ ਜੀ ਜਿੱਥੇ ਸਾਨੂੰ ਕਲਯੁਗੀ ਜੀਵਾਂ ਨੂੰ ਗੁਰੂ ਵਾਲੇ ਬਣਨ ਦੀ ਪ੍ਰੇਰਨਾ ਦਿੰਦੇ ਹਨ, ਗੁਰੂ ਵਾਲੇ ਬਣਨ ਦੇ ਲਾਭ ਦਰਸਾਉਂਦੇ ਹਨ ਉਥੇ ਆਪ ਸਤਿਗੁਰੂ ਜੀ ਵਲੋਂ ਬਖਸ਼ਿਸ਼ ਕੀਤੇ ਉਸ ਗੁਰਮੰਤਰ ਦੀ ਕਮਾਈ ਕਰਨ ਵਾਸਤੇ ਉਚੇਰੀ ਪ੍ਰੇਰਨਾ ਦੇ ਰਹੇ ਹਨ ਤਾਂ ਜੋ ਸਾਡੇ ਜੀਵਨ ਦੀ ਸਫਲਤਾ ਹੋ ਜਾਵੇ, ਗੁਰਬਾਣੀ ਅਤੇ ਗੁਰਮੰਤਰ ਦੀ ਕਮਾਈ ਕਰਨ ਨਾਲ ਕੀ ਕੁਝ ਪ੍ਰਾਪਤ ਹੁੰਦਾ ਹੈ ? ਨਲ੍ਹ ਜੀ ਅੱਗੇ ਦਰਸਾ ਰਹੇ ਹਨ। ਗੁਰੂ ਦੇ ਬਖਸ਼ਿਸ਼ ਕੀਤੇ ਨਾਮ ਜਪਣ ਨਾਲ ਅਤੇ ਗੁਰੂ ਦੀ ਬਾਣੀ ਪੜ੍ਹਨ ਨਾਲ ਮਨੁੱਖ ਦੀ ਅਫੁਰ ਸਮਾਧੀ ਲੱਗ ਜਾਂਦੀ ਹੈ। ਜੀਵ ਆਤਮਾ ਸੰਸਾਰ ਸਮੁੰਦਰ ਤੋਂ ਤਰ ਜਾਂਦੀ ਹੈ। ਮਨੁੱਖ ਦੁੱਖਾਂ ਤੋਂ ਛੁਟਕਾਰਾ ਪ੍ਰਾਪਤ ਕਰ ਲੈਂਦਾ ਹੈ। ਗੁਰੂ ਉਸ ਨੂੰ ਹਰ ਤਰ੍ਹਾਂ ਦੇ ਸੁੱਖਾਂ ਨਾਲ ਮਾਲਾ-ਮਾਲ ਕਰ ਦਿੰਦਾ ਹੈ। ਜੋ ਹਮੇਸ਼ਾ ਗੁਰੂ ਦਾ ਧਿਆਨ ਧਰਦੇ ਹਨ, ਗੁਰੂ

ਉਨ੍ਹਾਂ ਦੇ ਅੰਗ-ਸੰਗ ਵਸਦਾ ਹੈ।

ਸਤਿਗੁਰੂ ਪੂਰਨ ਪੁਰਖ ਹੈ। ਸਤਿਗੁਰੂ ਜੀ ਦੇ ਹਿਰਦੇ ਵਿੱਚ, ਹਰ ਸਮੇਂ ਪ੍ਰਭੂ ਦੀ ਹੋਂਦ ਟਿਕੀ ਰਹਿੰਦੀ ਹੈ। ਇਸ ਲਈ ਜਿਹੜਾ ਵੀ ਸਤਿਗੁਰੂ ਜੀ ਦੇ ਦਰਸ਼ਨ ਕਰਦਾ ਹੈ ਉਸ ਦੇ ਸਾਰੇ ਪਾਪ ਕਰਮ ਨਾਸ਼ ਹੋ ਜਾਂਦੇ ਹਨ।

ਹੇ ਮੇਰੇ ਮਨ! ਜੇ ਤੂੰ ਰੱਬੀ ਗਿਆਨ ਚਾਹੁੰਦਾ ਹੈ, ਜਾਂ ਰਿਧੀਆਂ ਸਿਧੀਆਂ ਲੋੜਦਾ ਹੈਂ ਤਾਂ ਤੂੰ ਆਪਣੀ ਸਿਆਣਪ ਦਾ ਤਿਆਗ ਕਰਕੇ ਹਰ ਸਮੇਂ ਗੁਰੂ-ਗੁਰੂ ਕਰਿਆ ਕਰ, ਤੈਨੂੰ ਲੋਕ ਪ੍ਰਲੋਕ ਦੇ ਸਾਰੇ ਪਦਾਰਥ ਪ੍ਰਾਪਤ ਹੋਣਗੇ। ਆਪ ਜੀ ਦਾ ਫੁਰਮਾਨ ਹੈ:-

**ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥**
**ਤਾਰਣ ਤਰਣ ਸਮ੍ਰਥੁ ਕਲਿਜੁਗਿ ਸੁਨਤ ਸਮਾਧਿ ਸਬਦ ਜਿਸੁ ਕੇਰੇ ।।**
**ਫੁਨਿ ਦੁਖਨਿ ਨਾਸੁ ਸੁਖਦਾਯਕੁ ਸੂਰਉ ਜੋ ਧਰਤ ਧਿਆਨੁ ਬਸਤ ਤਿਹ ਨੇਰੇ ॥**
**ਪੂਰਉ ਪੁਰਖੁ ਰਿਦੈ ਹਰਿ ਸਿਮਰਤ ਮੁਖੁ ਦੇਖਤ ਅਘ ਜਾਹਿ ਪਰੇਰੇ ॥**
**ਜਉ ਹਰਿ ਬੁਧਿ ਰਿਧਿ ਸਿਧਿ ਚਾਹਤ ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥੫ ॥**

*ਸਵਈਏ ਮਹਲੇ ਚੌਥੇ ਕੇ, ਪੰਨਾ ੧੪੦੦*

ਭੱਟ ਨਲ੍ਹ ਜੀ ਦੇ ਆਪਣੇ ਜੀਵਨ ਤਜਰਬੇ ਨਾਲ ਸਬੰਧਤ ਜੋ ਉਨ੍ਹਾਂ ਆਪਣੀਆਂ ਅੱਖਾਂ ਨਾਲ ਵੇਖ ਕੇ ਅਤੇ ਜੀਵਨ ਵਿੱਚ ਹੰਢਾ ਕੇ ਪ੍ਰੇਰਨਾ ਸਾਨੂੰ ਦਿੱਤੀ ਹੈ, ਜੇ ਕਿਤੇ ਗੁਰੂ ਮਿਹਰ ਨਾਲ ਸਾਡੇ ਹਿਰਦੇ ਵਿੱਚ ਘਰ ਕਰ ਜਾਵੇ ਅਤੇ ਅਸੀਂ ਮਨ ਦੀ ਮੱਤ ਦਾ ਤਿਆਗ ਕਰਕੇ ਗੁਰੂ ਦੀ ਸ਼ਰਨ ਨੂੰ ਗ੍ਰਹਿਣ ਕਰਕੇ **"ਗੁਰਸਿਖ ਮੀਤ ਚਲਹੁ ਗੁਰ ਚਾਲੀ"** ਦੇ ਧਾਰਨੀ ਬਣ ਜਾਈਏ ਫਿਰ ਤਾਂ ਸਤਿਗੁਰੂ ਅਰਜਨ ਦੇਵ ਜੀ ਦੇ ਫੁਰਮਾਨ ਅਨੁਸਾਰ ਸਾਡਾ ਇਸ ਸੰਸਾਰ ਵਿੱਚ ਆਉਣਾ ਸਫਲਾ ਹੋ ਜਾਵੇਗਾ ਅਤੇ

**ਸਫਲ ਸਫਲ ਭਈ ਸਫਲ ਜਾਤ੍ਰਾ ॥ ਆਵਣ ਜਾਣ ਰਹੇ ਮਿਲੇ ਸਾਧਾ ॥ ੧ ॥**

*ਮ: ੫, ਪੰਨਾ ੬੮੭*

ਦੀਆਂ ਦਾਤਾਂ ਜਰੂਰ ਪ੍ਰਾਪਤ ਹੋ ਜਾਣਗੀਆਂ।

□□□

# ਪ੍ਰਤੱਖ ਸਤਿਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥

ਸਿੱਖ ਧਰਮ ਦਾ ਪੂਰਨ ਵਿਸ਼ਵਾਸ਼ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੱਖ, ਹਾਜ਼ਰ, ਪ੍ਰਗਟ ਗੁਰੂ ਹਨ। ਜਿਹੜਾ ਗੁਰਸਿੱਖ ਸ਼ਰਧਾ ਭਾਵਨੀ ਨਾਲ ਸ਼ਬਦ ਗੁਰੂ ਪਾਸੋਂ ਅਗਵਾਈ ਪ੍ਰਾਪਤ ਕਰਨਾ ਚਾਹੁੰਦਾ ਹੋਵੇ, ਸ਼ਬਦ ਗੁਰੂ ਹਰ ਸਮੇਂ, ਹਰ ਪੱਖ ਤੋਂ ਆਪਣੇ ਸਿੱਖਾਂ ਨੂੰ ਪੂਰਨ ਸਹੀ ਅਗਵਾਈ ਅਤੇ ਢਾਰਸ ਬਖਸ਼ਿਸ਼ ਕਰਦੇ ਹਨ। ਜਦੋਂ ਆਪਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹੋਂਦ ਵਿਚ ਆਉਣ ਤੋਂ ਲੈ ਕੇ ਹੁਣ ਤੱਕ ਦੇ ਸਮੇਂ ਨੂੰ ਬਰੀਕ ਨਿਗਾਹ ਨਾਲ ਵੇਖਦੇ ਹਾਂ ਕਿ ਜਿਸ-ਜਿਸ ਸਮੇਂ ਕੌਮ ਉੱਤੇ ਕੋਈ ਭੀੜ ਦਾ ਸਮਾਂ ਬਣਿਆ ਜਾਂ ਕੌਮ ਨੂੰ ਅਗਵਾਈ ਦੀ ਲੋੜ ਪਈ ਤਦੋਂ ਸ਼ਬਦ ਗੁਰੂ ਨੇ ਕੌਮ ਨੂੰ ਅਗਵਾਈ ਵੀ ਦਿੱਤੀ ਅਤੇ ਬਿਖੜੇ ਪੈਂਡੇ ਵਿਚ ਧੀਰਜ ਵੀ ਬੰਨ੍ਹਾਇਆ ਜੋ ਸਮੇਂ ਅਨੁਸਾਰ ਅੱਖਰ-ਅੱਖਰ ਸੱਚ ਹੋਇਆ।

ਕੁਝ ਇਕ ਹੁਕਮਨਾਮੇ ਜੋ ਸਮੁੱਚੀ ਕੌਮ ਨਾਲ ਸਬੰਧਤ ਸਨ, ਨੂੰ ਪ੍ਰਿੰਸੀਪਲ ਸਤਬੀਰ ਸਿੰਘ ਜੀ ਨੇ "ਵਾਕ-ਵਿਸ਼ਵਾਸ" ਦੇ ਸਿਰਲੇਖ ਹੇਠ ਇਕੱਤਰ ਕਰਕੇ ਸਪਸ਼ਟ ਕੀਤਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਗੁਰਸਿੱਖਾਂ ਦੀ ਪ੍ਰਤੱਖ ਬੋਲ ਕੇ ਅਗਵਾਈ ਕਰਦੇ ਹਨ। ਲੋੜ ਹੈ ਗੁਰੂ ਦੇ ਬਚਨਾਂ ਨੂੰ ਭਾਵਨੀ ਨਾਲ ਸੁਣਨ ਅਤੇ ਵਿਚਾਰਨ ਦੀ।

ਅਸੀਂ ਆਪਣੀ ਹਰ ਰੋਜ਼ ਦੀ ਸਖਸ਼ੀ ਜਾਂ ਪੰਥਕ ਰਹਿਣੀ ਵਿੱਚ ਵੀ ਵੇਖਦੇ ਹਾਂ, ਹਰ ਗੁਰਸਿੱਖ ਇਕੱਲਾ ਜਾਂ ਸੰਗਤੀ ਰੂਪ ਵਿਚ ਸ਼ਬਦ ਗੁਰੂ ਅੱਗੇ ਅਰਦਾਸ ਕਰਕੇ ਜਿੱਥੇ ਲੋਕ ਪ੍ਰਲੋਕ ਦੀਆਂ ਬਖਸ਼ਿਸ਼ਾਂ ਮੰਗਦਾ ਹੈ ਉਥੇ ਸ਼ਬਦ ਗੁਰੂ ਪਾਸੋਂ ਯਾਚਨਾ

ਕਰਦਾ ਹੈ, ਹੇ ਸਤਿਗੁਰੂ ! ਮੈਨੂੰ ਹੁਕਮਨਾਮੇ ਰਾਹੀਂ ਅਗਵਾਈ ਪ੍ਰਦਾਨ ਕਰੋ ਜੀ ਤਾਂ ਜੋ ਮੈਂ ਆਪਣੇ ਜੀਵਨ ਨੂੰ ਆਪ ਦੇ ਹੁਕਮ ਅਨੁਸਾਰ ਢਾਲ ਕੇ ਆਪ ਦੀ ਪ੍ਰਸੰਨਤਾ ਪ੍ਰਾਪਤ ਕਰ ਸਕਾਂ ਅਤੇ ਮੇਰੇ ਜੀਵਨ ਦੀ ਸਫਲਤਾ ਹੋ ਸਕੇ।

ਕਨਿੰਘਮ ਨੇ ਵੀ ਲਿਖਿਆ ਹੈ ਕਿ ਸਿੱਖਾਂ ਨੂੰ ਕਿਸੇ ਦੁਨਿਆਵੀ ਆਗੂ ਦੀ ਲੋੜ ਨਹੀਂ ਕਿਉਂਕਿ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ ਇਨ੍ਹਾਂ ਨੂੰ ਸਦੀਵੀ ਜਾਗਦਾ ਗੁਰੂ (Living Divine) ਮਿਲ ਗਿਆ ਹੈ।

ਕੌਮ ਵਿਚ ਜਦੋਂ ਕਦੇ ਵੀ ਦੁਬਿਧਾ ਪਈ, ਕੌਮ ਅਗਵਾਈ ਰਹਿਤ ਹੋਈ, ਕੌਮ ਵਿਚ ਮਾਯੂਸੀ ਨੇ ਪ੍ਰਵੇਸ਼ ਕੀਤਾ ਜਾਂ ਕੌਮ ਨੂੰ ਬਿਖੜੇ ਪੈਂਡੇ ਵਿਚ ਦੀ ਗੁਜ਼ਰਨਾ ਪਿਆ ਉਸ ਸਮੇਂ ਸ਼ਬਦ ਗੁਰੂ ਨੇ ਜਿੱਥੇ ਕੌਮ ਦਾ ਦੁਚਿੱਤਾ-ਪਨ ਦੂਰ ਕੀਤਾ, ਅਗਵਾਈ ਦਿੱਤੀ, ਉਥੇ ਧੀਰਜ ਧਰਵਾਸ ਦੇ ਕੇ ਕੌਮ ਨੂੰ ਡੋਲਣ ਤੋਂ ਬਚਾ ਲਿਆ। ਪ੍ਰਾਚੀਨ ਪੰਥ ਪ੍ਰਕਾਸ਼ ਦੇ ਕਰਤਾ ਨੇ ਲਿਖਿਆ ਹੈ ਕਿ ਸਿੱਖਾਂ ਦਾ ਵਿਸ਼ਵਾਸ਼ ਹੈ :-

**ਦਈ ਗੁਰੂ ਗ੍ਰੰਥ ਅਵਾਜ਼ ॥ ਸੋਊ ਕਰੈਗੋ ਹਮਰੇ ਕਾਜ ॥**

ਭਾਦਸੋਂ ਸੁਦੀ ਏਕਮ ਸੰਮਤ ੧੬੬੧ ਬਿ: (14 ਅਗਸਤ 1604 ਈ.) ਨੂੰ, ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪ੍ਰਕਾਸ਼ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਹੋਇਆ। ਸਤਿਗੁਰੂ ਅਰਜਨ ਦੇਵ ਜੀ ਨੇ ਬਾਬਾ ਬੁੱਢਾ ਜੀ ਨੂੰ ਸੰਬੋਧਨ ਕਰਕੇ ਕਿਹਾ ਬਾਬਾ ਜੀ! ਸ਼ਬਦ ਗੁਰੂ ਦੀ ਆਵਾਜ਼ ਸੰਗਤਾਂ ਨੂੰ ਸਰਵਣ ਕਰਾਉ। ਬਾਬਾ ਬੁੱਢਾ ਜੀ ਨੇ ਸ਼ਬਦ ਗੁਰੂ ਦਾ ਫੁਰਮਾਨ :

**ਸੂਹੀ ਮਹਲਾ ੫ ॥**

**ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥**
**ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚਿ ਅੰਮ੍ਰਿਤ ਜਲੁ ਛਾਇਆ ਰਾਮ ॥**
**ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥**
**ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥**
**ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ ॥**
**ਅਪਨਾ ਬਿਰਦੁ ਰਖਿਆ ਪਰਮੇਸਰਿ ਨਾਨਕ ਨਾਮੁ ਧਿਆਇਆ ॥੧ ॥**
**ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ ॥**

**ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ ॥**
**ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ ॥**
**ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ ॥**
**ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ॥**
**ਨਾਨਕ ਗੁਣ ਗਾਵਹਿ ਸੁਆਮੀ ਕੇ ਅਚਰਜੁ ਜਿਸੁ ਵਡਿਆਈ ਰਾਮ ॥੨ ॥**
**ਜਿਸ ਕਾ ਕਾਰਜੁ ਤਿਨ ਹੀ ਕੀਆ ਮਾਣਸੁ ਕਿਆ ਵੇਚਾਰਾ ਰਾਮ ॥**
**ਭਗਤ ਸੋਹਨਿ ਹਰਿ ਕੇ ਗੁਣ ਗਾਵਹਿ ਸਦਾ ਕਰਹਿ ਜੈਕਾਰਾ ਰਾਮ ॥**
**ਗੁਣ ਗਾਇ ਗੋਬਿੰਦ ਅਨਦ ਉਪਜੇ ਸਾਧ ਸੰਗਤਿ ਸੰਗਿ ਬਨੀ ॥**
**ਜਿਨਿ ਉਦਮੁ ਕੀਆ ਤਾਲ ਕੇਰਾ ਤਿਸ ਕੀ ਉਪਮਾ ਕਿਆ ਗਨੀ ॥**
**ਅਠਸਠਿ ਤੀਰਥ ਪੁੰਨ ਕਿਰਿਆ ਮਹਾ ਨਿਰਮਲ ਚਾਰਾ ॥**
**ਪਤਿਤ ਪਾਵਨੁ ਬਿਰਦੁ ਸੁਆਮੀ ਨਾਨਕ ਸਬਦ ਅਧਾਰਾ ॥੩ ॥**
**ਗੁਣ ਨਿਧਾਨ ਮੇਰਾ ਪ੍ਰਭੁ ਕਰਤਾ ਉਸਤਤਿ ਕਉਨੁ ਕਰੀਜੈ ਰਾਮ ॥**
**ਸੰਤਾ ਕੀ ਬੇਨੰਤੀ ਸੁਆਮੀ ਨਾਮੁ ਮਹਾ ਰਸੁ ਦੀਜੈ ਰਾਮ ॥**
**ਨਾਮੁ ਦੀਜੈ ਦਾਨੁ ਕੀਜੈ ਬਿਸਰੁ ਨਾਹੀ ਇਕ ਖਿਨੋ ॥**
**ਗੁਣ ਗੋਪਾਲ ਉਚਰੁ ਰਸਨਾ ਸਦਾ ਗਾਈਐ ਅਨਦਿਨੋ ॥**
**ਜਿਸੁ ਪ੍ਰੀਤਿ ਲਾਗੀ ਨਾਮ ਸੇਤੀ ਮਨੁ ਤਨੁ ਅੰਮ੍ਰਿਤ ਭੀਜੈ ॥**
**ਬਿਨਵੰਤਿ ਨਾਨਕ ਇਛ ਪੁੰਨੀ ਪੇਖਿ ਦਰਸਨੁ ਜੀਜੈ ॥੪ ॥੭ ॥੧੦ ॥**

*ਪੰਨਾ ੭੮੩-੮੪*

ਸ਼ਬਦ ਗੁਰੂ ਦਾ ਹੁਕਮ ਸਰਵਣ ਕਰਦਿਆਂ ਸੰਗਤਾਂ ਨੂੰ ਮਹਿਸੂਸ ਹੋ ਰਿਹਾ ਸੀ ਕਿ ਸ਼ਬਦ ਗੁਰੂ ਦਾ ਖਜ਼ਾਨਾ ਜੋ ਰਿਧੀਆਂ-ਸਿਧੀਆਂ ਅਤੇ ਮੋਖਸ਼ ਦਾ ਦਾਤਾ ਹੈ, ਸਤਿਗੁਰੂ ਜੀ ਦੇ ਰਾਹੀਂ ਸਾਨੂੰ ਪ੍ਰਾਪਤ ਹੋਇਆ ਹੈ। ਇਸ ਅਮੋਲਕ ਖਜ਼ਾਨੇ ਨੂੰ ਵਰਤਦਿਆਂ ਇਸ ਵਿਚ ਕੋਈ ਕਮੀਂ ਨਹੀਂ ਆਵੇਗੀ, ਸਗੋਂ **'ਕਰਤੇ ਕੀ ਦਾਤਿ ਸਵਾਈ ਰਾਮ'** ਹੀ ਹੋਵੇਗੀ। ਸ਼ਬਦ ਗੁਰੂ ਦੇ ਲੜ ਲੱਗਣ ਨਾਲ ਕਰੋੜਾਂ ਪਾਪ ਅਤੇ ਦੁੱਖ ਦੂਰ ਹੋ ਜਾਣਗੇ, ਸ਼ਾਂਤੀ, ਸਹਿਜ ਅਵਸਥਾ ਅਤੇ ਅਨੰਦ ਦੀਆਂ ਦਾਤਾਂ ਸੁਤੇ ਸਿਧ ਹੀ ਪ੍ਰਾਪਤ ਹੋ ਜਾਣਗੀਆਂ। ਸ਼ਬਦ ਗੁਰੂ ਸਾਰੀਆਂ ਭੁੱਲਾਂ ਨੂੰ ਮੇਟ ਕੇ ਤ੍ਰਿਪਤੀ

ਬਖਸ਼ਿਸ਼ ਕਰ ਦੇਵੇਗਾ ਕਿਉਂਕਿ ਸ਼ਬਦ ਦੀ ਉਭਰਵੀ ਸੁਰ ਸੀ :-

**ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ ॥**

**ਸਾਂਤਿ ਸਹਜ ਆਨੰਦ ਘਨੇਰੇ ਬਿਨਸੀ ਭੂਖ ਸਬਾਈ ॥**

ਜਿਥੇ ਮਨ ਤਨ ਨਾਮ ਅੰਮ੍ਰਿਤ ਨਾਲ ਸਰਸਾਰ ਹੋ ਜਾਵੇਗਾ ਉਥੇ **ਪੇਖਿ ਦਰਸਨੁ ਜੀਜੈ**[੧] ॥ ਦੀਆਂ ਦਾਤਾਂ ਵੀ ਪ੍ਰਾਪਤ ਹੋ ਜਾਣਗੀਆਂ।

ਜਿਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਦਮਦਮਾ ਸਾਹਿਬ ਵਿਖੇ ਕੀਤੀ। ਅਖੰਡ ਪਾਠ ਸਾਹਿਬ ਰਖਵਾ ਕੇ ਦੱਖਣ ਵੱਲ ਨਾਂਦੇੜ ਨੂੰ ਰਵਾਨਾ ਹੋਣ ਲੱਗੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੁੱਖ ਵਾਕ ਆਇਆ :-

**ਟੋਡੀ ਮਃ ੫ ॥**

**ਸਤਿਗੁਰ ਆਇਓ ਸਰਣਿ ਤੁਹਾਰੀ ॥**

**ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ ॥੧॥ ਰਹਾਉ ॥**

**ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ ॥**

**ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ ॥੧॥**

**ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਉਧਾਰੀ ॥**

**ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ ॥੨॥੪॥੯॥**

*ਪੰਨਾ ੭੧੩*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਪੁੱਜ ਅਨੇਕਾਂ ਕੌਤਕ ਕਰਕੇ ਸੱਚਖੰਡ ਜਾਣ ਦੀ ਤਿਆਰੀ ਕਰ ਲਈ। ਸਮੂਹ ਸੰਗਤਾਂ ਨੂੰ ਇਕੱਤਰ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਕੇ ਪੰਜ ਪੈਸੇ ਨਾਰੀਅਲ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਧਰ ਕੇ ਮੱਥਾ ਟੇਕ ਪ੍ਰਕਰਮਾ ਕਰਕੇ ਗੁਰਤਾ ਗੱਦੀ ਗੁਰੂ ਨੂੰ ਸੌਂਪ ਦਿੱਤੀ ਅਤੇ ਹੁਕਮ ਕੀਤਾ :-

**ਮੇਰੀ ਜਗ੍ਹਾ ਗ੍ਰੰਥ ਸਾਹਿਬ ਕੋ ਜਾਨਣਾ ॥**

**ਜੋ ਸਿਖ ਜਾਨੇਗਾ ਤਿਸ ਕੀ ਘਾਲਿ ਥਾਇ ਪਇਗੀ ॥**

ਸੰਗਤਾਂ ਵਿਚ ਬੜੀ ਉਦਾਸੀ ਛਾਈ ਹੋਈ ਸੀ। ਮਨ ਵਿਚ ਕਈ ਤਰ੍ਹਾਂ ਦੇ ਸ਼ੰਕੇ

---

੧. *ਜੀਵਨ ਦਾਨ*

ਉਤਪੰਨ ਹੋ ਰਹੇ ਸਨ ਕਿ ਅਸੀਂ ਹੁਣ ਗੁਰੂ ਤੋਂ ਵਾਂਝੇ ਹੋ ਜਾਵਾਂਗੇ। ਸਾਡੀ ਅਗਵਾਈ ਕੌਣ ਕਰੇਗਾ ? ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦੇਣ ਉਪਰੰਤ ਹੁਕਮਨਾਮਾ ਆਇਆ :-

**ਮਾਰੂ ਮਃ ੫ ॥**

**ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥**
**ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਸਗਲੀ ਧਾਈ ॥੧ ॥**
**ਅਬ ਮੋਹਿ ਜੀਵਨ ਪਦਵੀ ਪਾਈ ॥**
**ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ ॥੧ ॥ ਰਹਾਉ ॥**
**ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ ॥**
**ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥੨ ॥**
**ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ ॥**
**ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ ॥੩ ॥**
**ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ ॥**
**ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ ॥੪ ॥੬ ॥**

*ਪੰਨਾ ੧੦੦੦*

ਸ਼ਬਦ ਗੁਰੂ ਦਾ ਹੁਕਮ ਸੁਣ ਕੇ ਸਭ ਸਿੱਖਾਂ ਦੀ ਨਿਸ਼ਾ ਹੋ ਗਈ ਕਿਉਂਕਿ ਸ਼ਬਦ ਗੁਰੂ ਵਿਚੋਂ ਉਭਰਮੀਂ ਅਵਾਜ਼ ਆ ਰਹੀ ਸੀ, ਗੁਰੂ ਆਪਣੇ ਸਿੱਖਾਂ ਨੂੰ ਕਦੇ ਵੀ ਇਕੱਲਿਆਂ ਨਹੀਂ ਛੱਡੇਗਾ ਉਹ ਤਾਂ **"ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ"** ਗੁਰੂ ਤਾਂ ਹਮੇਸ਼ਾ ਹਾਜ਼ਰ ਨਾਜ਼ਰ ਹੈ, ਕਦੇ ਵੀ ਦੂਰ ਨਹੀਂ ਹੁੰਦਾ ਅਤੇ ਨਾ ਹੋਵੇਗਾ ਹੀ। ਲੋੜ ਕੇਵਲ ਭਾਵਨੀ ਦੀ ਅੱਖ ਬਣਾ ਕੇ ਵੇਖਣ ਦੀ ਅਤੇ ਭਾਵਨੀ ਨਾਲ ਗੁਰੂ ਦੇ ਬਚਨਾਂ ਨੂੰ ਸੁਣਨ ਦੀ ਹੈ। ਭਾਵਨੀ ਵਾਲਿਆਂ ਨੂੰ ਗੁਰੂ ਸਦਾ ਹਾਜ਼ਰ ਭਾਸੇਗਾ ਤੇ ਸ਼ਬਦ ਗੁਰੂ ਵਿਚੋਂ ਪ੍ਰਤੱਖ ਅਗਵਾਈ ਪ੍ਰਾਪਤ ਹੋਵੇਗੀ।

ਮਿਸਲਾਂ ਦੇ ਸਮੇਂ 10 ਅਪ੍ਰੈਲ, 1763 ਈ. ਦਾ ਦਿਨ ਸੀ। ਮਿਸਲਾਂ ਦੇ ਸਰਦਾਰ ਸ: ਹਰੀ ਸਿੰਘ ਭੰਗੀ, ਸ: ਜੱਸਾ ਸਿੰਘ ਆਹਲੂਵਾਲੀਆ, ਸੀਮਤ ਜਿਹੇ ਜੋਧਿਆਂ ਨਾਲ ਅਕਾਲ ਬੁੰਗੇ ਬੈਠੇ ਹੋਏ ਸਨ। ਇਕ ਪੰਡਤ ਨੇ ਅਚਾਨਕ ਆ ਕੇ ਅਕਾਲ ਬੁੰਗੇ ਅੱਗੇ ਫਰਿਆਦ ਪਾਈ ਖਾਲਸਾ ਜੀ ! ਕਸੂਰ ਦਾ ਹਾਕਮ ਕੋਈ ਸੱਜ ਵਿਆਹੀ ਲੜਕੀ

ਨਹੀਂ ਛੱਡਦਾ। ਮੇਰੀ ਪਤਨੀ ਨੂੰ ਵੀ ਉਸ ਨੇ ਜ਼ਬਰਦਸਤੀ ਆਪਣੇ ਹਰਮ ਵਿਚ ਪਾ ਲਿਆ ਹੈ। ਮੈਨੂੰ ਸੰਸਾਰ ਵਿਚ ਕੋਈ ਆਸਰਾ ਨਹੀਂ, ਮੈਂ ਆਪ ਦੇ ਦਰਬਾਰ ਦੀ ਓਟ ਤੱਕ ਕੇ ਤੁਹਾਡੇ ਚਰਨਾਂ ਵਿਚ ਫਰਿਆਦੀ ਹੋਇਆ ਹਾਂ, ਮੇਰੀ ਬਹੁੜੀ ਕੀਤੀ ਜਾਵੇ। ਪੰਡਤ ਦੇ ਸ਼ਬਦ ਸਨ:-

**ਯਹ ਦਰਬਾਰ ਛੋਡ ਔਰ ਕਤ ਜਾਊ॥ ਦਿਸੈ ਨ ਠਉਰ ਜਹਿ ਅਦਾਲਤ ਪਾਊ॥**

ਪੰਡਤ ਦੀ ਫਰਿਆਦ ਸੁਣ ਕੇ ਸਿੰਘ ਸੋਚੀਂ ਪੈ ਗਏ ਕਿ ਕਸੂਰ ਦੇ ਹਾਕਮ ਉਸਮਾਨ ਖਾਂ ਪਾਸ ਹਜ਼ਾਰਾਂ ਦੀ ਗਿਣਤੀ ਵਿਚ ਫ਼ੌਜ ਹੈ। ਕਸੂਰ ਦੀ ਰਖਵਾਲੀ ਲਈ ਉਸ ਨੇ ਬਾਰਾਂ ਕਿਲ੍ਹੇ ਉਸਾਰੇ ਹੋਏ ਹਨ, ਸਿੰਘ ਥੋੜ੍ਹੇ ਹਨ, ਕੁਝ ਸਮਾਂ ਸ: ਕਪੂਰ ਸਿੰਘ ਨੂੰ ਉਡੀਕ ਲੈਣਾ ਚਾਹੀਦਾ ਹੈ ਕਿਉਂਕਿ ਉਸ ਪਾਸ ਭਾਰੀ ਫ਼ੌਜ ਹੈ। ਕਪੂਰ ਸਿੰਘ ਦੇ ਆਉਣ 'ਤੇ ਇਕੱਠੇ ਹੋ ਕੇ ਕਸੂਰ ਤੇ ਚੜ੍ਹਾਈ ਕਰਾਂਗੇ।

ਸ: ਹਰੀ ਸਿੰਘ ਭੰਗੀ ਨੇ ਹਠ ਕੀਤਾ ਕਿ ਖਾਲਸੇ ਨੂੰ ਤੁਰੰਤ ਹੀ ਕਸੂਰ ਉੱਤੇ ਚੜ੍ਹਾਈ ਕਰ ਦੇਣੀ ਚਾਹੀਦੀ ਹੈ। ਸ: ਜੱਸਾ ਸਿੰਘ ਜੀ ਨੇ ਕਿਹਾ ਕਿ ਜੋਸ਼ ਤੁਹਾਡਾ ਠੀਕ ਹੈ ਪਰ ਫਿਰ ਵੀ ਆਪਣੇ ਵਿੱਤ ਦਾ ਅੰਦਾਜ਼ਾ ਲਾ ਕੇ, ਚੜ੍ਹਾਈ ਕਰਨੀ ਚਾਹੀਦੀ ਹੈ। ਅਖੀਰ ਗੱਲ ਮੁੱਕਦੀ ਨ ਵੇਖ ਕੇ ਫੈਸਲਾ ਹੋਇਆ ਕਿ ਸਤਿਗੁਰੂ ਗ੍ਰੰਥ ਸਾਹਿਬ ਜੀ ਨੂੰ ਪੁੱਛ ਲਈਏ ਜੋ ਗੁਰੂ ਆਵਾਜ਼ ਦੇਵੇਗਾ, ਉਸ ਅਨੁਸਾਰ ਅਮਲ ਕਰ ਲਿਆ ਜਾਵੇ। ਸਰਦਾਰ ਦੇਗ ਲੈ ਕੇ ਦਰਬਾਰ ਸਾਹਿਬ ਅੰਦਰ ਪੁੱਜੇ, ਗੁਰੂ ਚਰਨਾਂ ਵਿਚ ਅਰਦਾਸ ਕੀਤੀ, ਜਿਸ ਨੂੰ ਭਾਈ ਰਤਨ ਸਿੰਘ ਭੰਗੂ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿਚ ਹੇਠ ਲਿਖੇ ਅਨੁਸਾਰ ਅੰਕਤ ਕੀਤਾ ਹੈ :

**ਤੂ ਗੁਰੂ ਗ੍ਰੰਥ ਸਹੀ ਹੈਂ ਦੇਹ॥**
**ਸਿਖ ਸੰਗਤ ਕੋ ਸਚ ਵਾਕ ਦੇਹੁ॥**
**ਚਕ ਪਤਰੋ ਤਬ ਗ੍ਰੰਥ ਜੀ ਦੇਖਾ॥**
**ਬਸੰਤ ਵਾਰ ਕੋ ਆਯੋ ਲੇਖਾ॥੨੮॥**

ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਆਇਆ :-

---

੧. *ਜਿਥੋਂ ਇਨਸਾਫ ਮਿਲੇ*

**ਬਸੰਤ ਕੀ ਵਾਰ ਮਹਲੁ ੫ ॥**

**ਹਰਿ ਕਾ ਨਾਮ ਧਿਆਇ ਕੈ ਹੋਹੁ ਹਰਿਆ ਭਾਈ ॥**
**ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ ॥**
**ਵਣੁ ਤ੍ਰਿਣੁ ਤ੍ਰਿਭਵਣੁ ਮਉਲਿਆ ਅੰਮ੍ਰਿਤ ਫਲੁ ਪਾਈ ॥**
**ਮਿਲਿ ਸਾਧੂ ਸੁਖੁ ਊਪਜੈ ਲਥੀ ਸਭ ਛਾਈ ॥**
**ਨਾਨਕੁ ਸਿਮਰੈ ਏਕੁ ਨਾਮੁ ਫਿਰਿ ਬਹੁੜਿ ਨ ਧਾਈ ॥੧॥**
**ਪੰਜੇ ਬਧੇ ਮਹਾਬਲੀ ਕਰਿ ਸਚਾ ਢੋਆ ॥**
**ਆਪਣੇ ਚਰਣ ਜਪਾਇਅਨੁ ਵਿਚਿ ਦਯੁ ਖੜੋਆ ॥**
**ਰੋਗ ਸੋਗ ਸਭਿ ਮਿਟਿ ਗਏ ਨਿਤ ਨਵਾ ਨਿਰੋਆ ॥**

*ਪੰਨਾ ੧੧੯੩*

ਹੁਕਮਨਾਮੇ ਵਿਚੋਂ ਛੇਵੀਂ ਪੰਗਤੀ ਉੱਭਰਵੀਂ ਸੁਰ ਵਿਚ ਸਿੱਖਾਂ ਨੂੰ ਅਗਵਾਈ ਦੇ ਰਹੀ ਸੀ ਕਿ ਤੁਸੀਂ ਤਾਂ ਗੁਰੂ ਦੀ ਓਟ ਆਸਰਾ ਲੈ ਕੇ ਪੰਜਾਂ ਮਹਾਂਬਲੀਆਂ ਨੂੰ ਕਾਬੂ ਕਰਨ ਵਾਲੇ ਹੋ, ਇਹ ਕਸੂਰ ਦਾ ਆਚਰਨਹੀਣ ਪਠਾਣ ਤੁਹਾਡੇ ਸਾਹਮਣੇ ਕੀ ਸ਼ੈਅ ਹੈ। ਸਾਰੇ ਸਰਦਾਰਾਂ ਨੇ ਸਤਿਗੁਰੂ ਜੀ ਦੇ ਫੁਰਮਾਨ ਅੱਗੇ ਸੀਸ ਨਿਵਾਇਆ ਅਤੇ ਨਿਰਨਾ ਲੈ ਲਿਆ :-

**ਦਈ ਗੁਰੂ ਗ੍ਰੰਥ ਅਵਾਜ ॥ ਸੋਈ ਕਰੈਗੋ ਹਮਰੇ ਕਾਜ ॥**

ਕਸੂਰ ਉੱਤੇ ਚੜ੍ਹਾਈ ਕਰ ਦਿੱਤੀ, ਬਹੁਤਾ ਨੁਕਸਾਨ ਕਰਵਾਏ ਤੋਂ ਬਗੈਰ ਪੰਡਤ ਦੀ ਲੜਕੀ ਉਸਮਾਨ ਖਾਂ ਦੀ ਕੈਦ ਵਿਚੋਂ ਛੁਡਵਾ ਕੇ, ਖਾਲਸਾ ਸਹੀ ਸਲਾਮਤ ਜੈਕਾਰੇ ਛੱਡਦਾ ਅਕਾਲ ਬੁੰਗੇ ਪੁੱਜ ਗਿਆ। ਸਤਿਗੁਰੂ ਗ੍ਰੰਥ ਸਾਹਿਬ ਜੀ ਦੇ ਹੁਕਮ ਦੀ ਜ਼ਾਹਰਾ ਕਲਾ ਸਿੰਘਾਂ ਨੇ ਵੇਖ ਲਈ।

ਫਿਰ 12 ਅਕਤੂਬਰ, 1920 ਈ. ਨੂੰ ਕੁਝ ਨਵੇਂ ਸਿੰਘ ਸਜੇ ਜਿਹੜੇ ਅਖੌਤੀ ਨੀਵੀਂ ਜਾਤ ਨਾਲ ਸਬੰਧ ਰੱਖਦੇ ਸਨ, ਲੋਕ ਉਨ੍ਹਾਂ ਨੂੰ ਸ਼ੂਦਰ ਕਹਿ ਕੇ ਦੁਰਕਾਰਦੇ ਸਨ। ਉਹ ਕੁਝ ਮੁਖੀ ਸਿੰਘਾਂ ਨਾਲ ਬੜੇ ਉਤਸ਼ਾਹ ਅਤੇ ਪਿਆਰ ਵਿਚ ਭਿੱਜੇ, ਕੜਾਹ ਪ੍ਰਸ਼ਾਦ ਦੀ ਦੇਗ ਲੈ ਕੇ ਹਰਿਮੰਦਰ ਸਾਹਿਬ ਭੇਟ ਕਰਨ ਵਾਸਤੇ ਗਏ। ਪੁਜਾਰੀ ਉੱਠ ਕੇ ਖਲੋ ਗਏ ਅਤੇ ਕਹਿਣ ਲੱਗੇ, ਇਨ੍ਹਾਂ ਅਛੂਤਾਂ ਦੀ ਨਾ ਤਾਂ ਹਰਿਮੰਦਰ ਸਾਹਿਬ

ਅਰਦਾਸ ਹੋ ਸਕਦੀ ਹੈ ਅਤੇ ਨਾ ਹੀ ਇਨ੍ਹਾਂ ਦੀ ਲਿਆਂਦੀ ਦੇਗ ਪ੍ਰਵਾਨ ਹੋਵੇਗੀ।

ਨਵੇਂ ਸਜੇ ਸਿੰਘਾਂ ਦੇ ਮਨ ਵਿਚ ਬੜੀ ਠੇਸ ਲੱਗੀ ਕਿ ਅਸੀਂ ਅੰਮ੍ਰਿਤ ਵੀ ਛਕਿਆ ਪਰ ਫਿਰ ਵੀ ਅਸੀਂ ਸ਼ੂਦਰ ਦੇ ਸ਼ੂਦਰ ਹੀ ਰਹੇ।

ਅਖੀਰ ਫ਼ੈਸਲਾ ਹੋਇਆ ਕਿ ਜਿਸ ਗੁਰੂ ਨੂੰ ਦੇਗ ਭੇਟ ਕਰਨੀ ਹੈ ਅਤੇ ਜਿਸ ਦੇ ਅੱਗੇ ਅਰਦਾਸ ਕਰਨੀ ਹੈ ਉਸ ਨੂੰ ਹੀ ਪੁਛ ਲਿਆ ਜਾਵੇ ਕਿ ਸਤਿਗੁਰੂ! ਕੀ ਨਵੇਂ ਸਜੇ ਸਿੰਘਾਂ ਦੀ ਦੇਗ਼ ਅਤੇ ਅਰਦਾਸ ਤੁਹਾਡੇ ਦਰ ਵਿਚ ਪ੍ਰਵਾਨ ਹੋ ਜਾਵੇਗੀ। ਭਾਈ ਗੁਰਬਚਨ ਸਿੰਘ ਸਤਿਗੁਰੂ ਮਹਾਰਾਜ ਜੀ ਦੀ ਤਾਬਿਆ ਬੈਠੇ ਸਨ। ਜਦੋਂ ਰੁਮਾਲਾ ਚੁੱਕ ਕੇ ਸਤਿਗੁਰੂ ਜੀ ਦਾ ਹੁਕਮ ਲਿਆ ਤਾਂ ਗੁਰੂ ਗ੍ਰੰਥ ਸਾਹਿਬ ਜੀ ਦਾ ਵਾਕ ਆਇਆ :-

**ਸੋਰਠਿ ਮਃ ੩ ਦੁਤੁਕੀ ॥**

**ਨਿਗੁਣਿਆ ਨੋ ਆਪੇ ਬਖਸਿ ਲਏ ਭਾਈ ਸਤਿਗੁਰ ਕੀ ਸੇਵਾ ਲਾਇ ॥**
**ਸਤਿਗੁਰ ਕੀ ਸੇਵਾ ਊਤਮ ਹੈ ਭਾਈ ਰਾਮ ਨਾਮਿ ਚਿਤੁ ਲਾਇ ॥੧॥**
**ਹਰਿ ਜੀਉ ਆਪੇ ਬਖਸਿ ਮਿਲਾਇ ॥**
**ਗੁਣਹੀਣ ਹਮ ਅਪਰਾਧੀ ਭਾਈ ਪੂਰੈ ਸਤਿਗੁਰਿ ਲਏ ਰਲਾਇ ॥ ਰਹਾਉ ॥**
**ਕਉਣ ਕਉਣ ਅਪਰਾਧੀ ਬਖਸਿਅਨੁ ਪਿਆਰੇ ਸਾਚੈ ਸਬਦਿ ਵੀਚਾਰਿ ॥**
**ਭਉਜਲੁ ਪਾਰਿ ਉਤਾਰਿਅਨੁ ਭਾਈ ਸਤਿਗੁਰ ਬੇੜੈ ਚਾੜਿ ॥੨॥**
**ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ ॥**
**ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ ॥੩॥**
**ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ ਸਦ ਬਲਿਹਾਰੈ ਜਾਉ ॥**
**ਨਾਮੁ ਨਿਧਾਨੁ ਜਿਨਿ ਦਿਤਾ ਭਾਈ ਗੁਰਮਤਿ ਸਹਜਿ ਸਮਾਉ ॥੪॥**
**ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥**
**ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥੫॥**
**ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥**
**ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥੬॥**
**ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥**
**ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥੭॥**

**ਸਚੁ ਬਾਣੀ ਸਚੁ ਸਬਦੁ ਹੈ ਭਾਈ ਗੁਰ ਕਿਰਪਾ ਤੇ ਹੋਇ ॥**
**ਨਾਨਕ ਨਾਮੁ ਹਰਿ ਮਨਿ ਵਸੈ ਭਾਈ ਤਿਸੁ ਬਿਘਨੁ ਨ ਲਾਗੈ ਕੋਇ ॥੮॥੨॥**

*ਪੰਨਾ ੬੩੮*

ਸ਼ਬਦ ਗੁਰੂ ਦਾ ਹੁਕਮ ਸਰਵਣ ਕਰਕੇ ਪੁਜਾਰੀਆਂ ਅਤੇ ਗੁਰਸਿੱਖਾਂ ਦੇ ਹਿਰਦੇ ਦ੍ਰਵ ਗਏ। ਸਭਨਾਂ ਦੇ ਨੇਤਰਾਂ ਵਿਚੋਂ ਜਲ ਵਹਿ ਤੁਰਿਆ। ਸਭਨਾਂ ਨੇ ਮਹਿਸੂਸ ਕੀਤਾ ਕਿ ਸਤਿਗੁਰੂ ਜੀ ਪ੍ਰਤੱਖ ਬੋਲ ਕੇ ਬਚਨ ਕਰ ਰਹੇ ਹਨ ਕਿ ਭਲਿਓ ! ਗੁਰੂ ਦਰ ਤਾਂ ਹਜ਼ਾਰਾਂ ਔਗੁਣ ਕਰਕੇ ਆਏ ਅਪਰਾਧੀ ਵੀ ਬਖਸ਼ੇ ਜਾਂਦੇ ਹਨ। ਇਹ ਤਾਂ ਅਖੌਤੀ ਨੀਵੀਂ ਜਾਤ ਵਿਚ ਜਨਮ ਲੈਣ ਸਦਕਾ ਹੀ ਤ੍ਰਿਸਕਾਏ ਗਏ ਹਨ। ਸਭਨਾਂ ਨੇ ਭਰਮ ਭੇਦ ਦਾ ਤਿਆਗ ਕਰਕੇ, ਨਵੇਂ ਸਜੇ ਗੁਰ ਸਿੱਖਾਂ ਦੀ ਅਰਦਾਸ ਕੀਤੀ ਅਤੇ ਸੰਗਤਾਂ ਵਿਚ ਦੇਗ਼ ਵਰਤਾਈ ਗਈ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਅਸਥਾਨ ਸ੍ਰੀ ਨਨਕਾਣਾ ਸਾਹਿਬ ਦੇ ਪਵਿੱਤਰ ਅਸਥਾਨ ਉੱਤੇ ਮਹੰਤ ਨਰੈਣ ਦਾਸ ਦਾ ਕਬਜ਼ਾ ਸੀ। ਗੁਰੂ ਘਰ ਦੀ ਮਾਇਆ ਨਾਲ ਮਨਮਾਨੀਆਂ ਕਰਦਾ, ਗੁਰੂ ਘਰ ਵਿਚ ਆਪਣੀ ਰੱਖਿਆ ਲਈ ਗੁੰਡੇ ਰੱਖ ਕੇ ਆਏ ਗਏ ਯਾਤਰੂਆਂ ਦੀਆਂ ਧੀਆਂ-ਭੈਣਾਂ ਦੀ ਜਬਰੀ ਬੇਇੱਜ਼ਤੀ ਕਰਦਾ ਸੀ। ਗੁਰੂ ਘਰ ਵਿਚ ਹੋ ਰਹੀਆਂ ਕੁਰੀਤੀਆਂ ਨੂੰ ਦੂਰ ਕਰਨ ਅਤੇ ਗੁਰਧਾਮਾਂ ਨੂੰ ਮਹੰਤ ਦੇ ਕਬਜ਼ੇ ਵਿਚੋਂ ਅਜ਼ਾਦ ਕਰਾਉਣ ਲਈ ਪੰਥ ਨੇ ਫੈਸਲਾ ਕੀਤਾ।

ਭਾਈ ਲਛਮਣ ਸਿੰਘ ਦੀ ਅਗਵਾਈ ਹੇਠ ਸ਼ਹੀਦੀ ਜਥਾ ਪਿੰਡ ਧਾਰੋਵਾਲੀ ਤੋਂ ਸ੍ਰੀ ਨਨਕਾਣਾ ਸਾਹਿਬ ਵੱਲ ਰਵਾਨਾ ਹੋਣ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਸਫਲਤਾ ਲਈ ਅਰਦਾਸ ਕੀਤੀ; ਸਬਦ ਸਤਿਗੁਰੂ ਨੇ ਹੁਕਮਨਾਮਾ ਬਖਸ਼ਿਆ :-

**ਸੂਹੀ ਅਸਟਪਦੀਆ ਮ: ੪ ॥**

**ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ**
**ਹਉ ਤਿਸੁ ਪਹਿ ਆਪੁ ਵੇਚਾਈ ॥੧॥**
**ਦਰਸਨੁ ਹਰਿ ਦੇਖਣ ਕੈ ਤਾਈ ॥**
**ਕ੍ਰਿਪਾ ਕਰਹਿ ਤਾ ਸਤਿਗੁਰੁ ਮੇਲਹਿ ਹਰਿ ਹਰਿ ਨਾਮੁ ਧਿਆਈ ॥੧॥ ਰਹਾਉ ॥**

**ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ॥੨॥**
**ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ ॥੩॥**
**ਤਨੁ ਮਨੁ ਕਾਟਿ ਕਾਟਿ ਸਭ ਅਰਪੀ ਵਿਚਿ ਅਗਨੀ ਆਪੁ ਜਲਾਈ ॥੪॥**

*ਪੰਨਾ ੭੫੭*

ਧਾਰੋਵਾਲੀ ਤੋਂ ਜਥਾ ਚੱਲ ਕੇ ਨਜ਼ਾਮਪੁਰ ਭਾਈ ਦੇਵਾ ਸਿੰਘ ਵਾਲੇ ਗੁਰਦੁਆਰੇ ਪੁੱਜਾ ਅਤੇ ਰਾਤ ਅਰਾਮ ਕੀਤਾ। ਅੰਮ੍ਰਿਤ ਵੇਲੇ ਸਿੰਘ ਉੱਠੇ ਇਸ਼ਨਾਨ ਕਰ, ਨਿਤਨੇਮ ਦੀ ਹਾਜ਼ਰੀ ਭਰੀ। ਮੁੜ ਗੁਰੂ ਚਰਨਾਂ ਵਿਚ ਅਰਦਾਸ ਕੀਤੀ ਪਾਤਸ਼ਾਹ! ਅੱਜ ਆਪ ਜੀ ਦੇ ਪਾਵਨ ਅਸਥਾਨ ਦੀ ਚਰਨ ਧੂੜ ਪ੍ਰਾਪਤ ਕਰਨੀ ਹੈ। ਕ੍ਰਿਪਾ ਕਰੋ ਸਾਨੂੰ ਇਸ ਮੰਤਵ ਵਿਚ ਕਾਮਯਾਬੀ ਬਖਸ਼ਿਸ਼ ਕਰੋ। ਗੁਰੂ ਮਹਾਰਾਜ ਜੀ ਦੀ ਤਾਬਿਆ ਭਾਈ ਈਸ਼ਰ ਸਿੰਘ ਬਹੋੜੂ ਵਾਲਿਆਂ ਨੇ ਬੈਠ ਕੇ ਮੁੱਖ ਵਾਕ ਲਿਆ ਸ਼ਬਦ ਗੁਰੂ ਦਾ ਹੁਕਮ ਫਿਰ ਉਹ ਹੀ ਪ੍ਰਾਪਤ ਹੋਇਆ ਜੋ ਧਾਰੋਵਾਲੀ ਪਿੰਡ ਤੋਂ ਚੱਲਣ ਸਮੇਂ ਸਤਿਗੁਰੂ ਜੀ ਨੇ ਬਖਸ਼ਿਆ ਸੀ :-

**ਸੂਹੀ ਅਸਟਪਦੀਆ ਮ: ੪ ॥**

**ਕੋਈ ਆਣਿ ਮਿਲਾਵੈ ਮੇਰਾ ਪ੍ਰੀਤਮੁ ਪਿਆਰਾ**
**ਹਉ ਤਿਸੁ ਪਹਿ ਆਪੁ ਵੇਚਾਈ ॥੧॥.......**
**ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ ॥**

*ਪੰਨਾ ੭੫੭*

ਜਦੋਂ ਜਥਾ ਨਨਕਾਣਾ ਸਾਹਿਬ ਪੁੱਜਾ, ਭਾਈ ਲਛਮਣ ਸਿੰਘ ਗੁਰੂ ਮਹਾਰਾਜ ਜੀ ਦੀ ਤਾਬਿਆ ਬੈਠ ਗਏ। ਨਰੈਣੂ ਦੇ ਗੁੰਡਿਆਂ ਨੇ ਸਿੱਖਾਂ ਦੇ ਜਥੇ ਉੱਤੇ ਹਮਲਾ ਕਰ ਦਿੱਤਾ। ਛਵੀਆਂ, ਗੰਡਾਸਿਆਂ ਨਾਲ ਸਿੰਘਾਂ ਦੇ ਸਰੀਰਾਂ ਦੇ ਟੁੱਕੜੇ-ਟੁੱਕੜੇ ਕਰ ਦਿੱਤੇ, ਭਾਈ ਲਛਮਣ ਸਿੰਘ ਜੀ ਨੂੰ ਗੁਰਦੁਆਰੇ ਦੇ ਅੰਦਰਲੇ ਜੰਡ ਨਾਲ ਪੁੱਠੇ ਬੰਨ੍ਹ ਕੇ ਜਿਉਂਦੇ ਨੂੰ ਸਾੜ ਦਿੱਤਾ। ਭਾਈ ਦਲੀਪ ਸਿੰਘ ਨੂੰ ਮਾਰ ਕੁੱਟ ਕੇ ਅਧਮੋਇਆ ਕਰ ਬਲਦੀ ਭੱਠੀ ਵਿਚ ਸੁੱਟ ਦਿੱਤਾ। ਗੁਰੂ ਮਹਾਰਾਜ ਜੀ ਦਾ ਵਾਕ ਅੱਖਰ-ਅੱਖਰ ਠੀਕ ਸਾਬਤ ਹੋਇਆ। ਜੋ ਸ਼ਬਦ ਗੁਰੂ ਨੇ ਹੁਕਮ ਕੀਤਾ ਸੀ ਕਿ ਜੇ ਗੁਰ ਦਰ ਦੇ ਦਰਸ਼ਨ ਪ੍ਰਾਪਤ ਕਰਨੇ ਹਨ, ਫਿਰ **"ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ"** ਦੇ ਮਾਰਗ 'ਤੇ ਚੱਲਣਾ ਪਵੇਗਾ। ਗੁਰੂ ਧਾਮ ਤਾਂ ਅਜ਼ਾਦ ਹੋ ਗਿਆ ਪਰ

ਕੁਰਬਾਨੀ ਬਹੁਤ ਵੱਡੀ ਕਰਨੀ ਪਈ। ਸਾਰੇ ਪੰਥ ਵਿਚ ਰੋਹ ਦੀ ਲਹਿਰ ਪ੍ਰਚੰਡ ਹੋ ਗਈ।

23 ਫਰਵਰੀ ਦਾ ਦਿਨ ਚੜ੍ਹਿਆ, ਜਥੇਦਾਰ ਕਰਤਾਰ ਸਿੰਘ ਝਬਰ ਅਤੇ ਪੰਥ ਮੁਖੀ ਇਕੱਤਰ ਹੋਏ। ਸਾਰਾ ਪੰਥ ਨਨਕਾਣਾ ਸਾਹਿਬ ਵੱਲ ਨੂੰ ਵਹੀਰਾਂ ਘੱਤ ਕੇ ਤੁਰ ਪਿਆ। ਸ਼ਹੀਦ ਹੋਏ ਸਿੰਘਾਂ ਦੇ ਟੁਕੜਿਆਂ ਨੂੰ ਇਕੱਠਾ ਕਰਕੇ ਸਾਂਝਾ ਅੰਗੀਠਾ ਸਜਾ ਕੇ ਸੰਸਕਾਰ ਕੀਤਾ। ਸ਼ਹੀਦ ਸਿੰਘਾਂ ਨਮਿੱਤ ਗੁਰੂ ਚਰਨਾਂ ਵਿਚ ਪ੍ਰਵਾਨਗੀ ਲਈ ਅਰਦਾਸਾ ਸੋਧਿਆ ਗਿਆ। ਅਰਦਾਸ ਉਪਰੰਤ ਭਾਈ ਹੀਰਾ ਸਿੰਘ ਜੀ ਨੇ ਗੁਰੂ ਮਹਾਰਾਜ ਜੀ ਦਾ ਅਸੀਸ ਮਈ ਹੁਕਮ ਲਿਆ। ਸਤਿਗੁਰੂ ਜੀ ਨੇ ਹੁਕਮਨਾਮਾ ਬਖਸ਼ਿਸ਼ ਕੀਤਾ :-

**ਵਡਹੰਸ ਮ: ੫ ॥**

**ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ ॥**
**ਨਾਨਕ ਜਾਣੇ ਸਤਿ ਸਾਂਈ ਸੰਤ ਨ ਬਾਹਰਾ ॥੧ ॥**
**ਛੰਤੁ ॥ ਮਿਲਿ ਜਲੁ ਜਲਹਿ ਖਟਾਨਾ ਰਾਮ ॥**
**ਸੰਗਿ ਜੋਤੀ ਜੋਤਿ ਮਿਲਾਨਾ ਰਾਮ ॥**
**ਸੰਮਾਇ ਪੂਰਨ ਪੁਰਖ ਕਰਤੇ ਆਪਿ ਆਪਹਿ ਜਾਣੀਐ ॥**
**ਤਹ ਸੁੰਨਿ ਸਹਜਿ ਸਮਾਧਿ ਲਾਗੀ ਏਕੁ ਏਕੁ ਵਖਾਣੀਐ ॥**
**ਆਪਿ ਗੁਪਤਾ ਆਪਿ ਮੁਕਤਾ ਆਪਿ ਆਪੁ ਵਖਾਨਾ ॥**
**ਨਾਨਕ ਭ੍ਰਮ ਭੈ ਗੁਣ ਬਿਨਾਸੇ ਮਿਲਿ ਜਲੁ ਜਲਹਿ ਖਟਾਨਾ ॥੪ ॥੨ ॥**

*ਪੰਨਾ ੫੭੮*

ਹੁਕਮਨਾਮਾ ਸੁਣਦੇ ਹੀ ਸੰਗਤਾਂ ਉੱਤੇ ਪ੍ਰਭਾਵ ਪੈ ਰਿਹਾ ਸੀ ਕਿ ਜਿਵੇਂ ਪਾਣੀ ਵਿਚ ਪਾਣੀ ਰਲਕੇ ਇਕ ਰੂਪ ਹੋ ਜਾਂਦਾ ਹੈ। ਇਸੇ ਤਰ੍ਹਾਂ ਗੁਰੂ ਤੋਂ ਨਿਛਾਵਰ ਹੋ ਜਾਣ ਵਾਲੇ ਵੀ ਪ੍ਰਭੂ ਵਿਚ ਅਭੇਦ ਹੋ ਕੇ ਪ੍ਰਭੂ ਦਾ ਹੀ ਰੂਪ ਬਣ ਜਾਂਦੇ ਹਨ। ਉਨ੍ਹਾਂ ਵਿਚ ਅਤੇ ਪ੍ਰਭੂ ਵਿਚ ਭੋਰਾ ਜਿੰਨਾ ਵੀ ਫਰਕ ਨਹੀਂ ਰਿਹਾ, ਉਹ ਤਾਂ **"ਮਿਲਿ ਜਲੁ ਜਲਹਿ ਖਟਾਨਾ ਰਾਮ ॥ ਸੰਗਿ ਜੋਤੀ ਜੋਤਿ ਮਿਲਾਨਾ ਰਾਮ"** ਦੀ ਅਵਸਥਾ ਨੂੰ ਪ੍ਰਾਪਤ ਕਰ ਗਏ ਹਨ।

ਜੂਨ 1984 ਦਾ ਸਮਾਂ ਆਇਆ, ਟੈਂਕਾਂ ਅਤੇ ਤੋਪਾਂ ਨੇ ਅਕਾਲ ਤਖ਼ਤ ਖੰਡਰਾਂ

ਦੇ ਰੂਪ ਵਿਚ ਬਦਲ ਦਿੱਤਾ, ਸ੍ਰੀ ਹਰਿਮੰਦਰ ਸਾਹਿਬ ਗੋਲੀਆਂ ਨਾਲ ਛਲਣੀ ਹੋ ਗਿਆ। ਸਾਰਾ ਪੰਜਾਬ ਮੌਤ ਦੇ ਸਾਏ ਹੇਠ ਦਿਨ ਕਟੀ ਕਰਨ ਲੱਗਾ, ਹਰਿਮੰਦਰ ਸਾਹਿਬ ਦੀ ਨਿਤ ਕਿਰਿਆ (ਮਰਯਾਦਾ) ਵੀ ਭੰਗ ਹੋ ਗਈ। ਕਾਫੀ ਦਿਨਾਂ ਪਿਛੋਂ ਜਦੋਂ ਹਰਿਮੰਦਰ ਸਾਹਿਬ ਦੀ ਮਰਯਾਦਾ ਬਹਾਲ ਹੋਈ। ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਹੁਕਮਨਾਮਾ ਲਿਆ। ਹੁਕਮਨਾਮਾ ਆਇਆ :-

**ਸੋਰਠਿ ਮਹਲਾ ੫ ॥**

**ਕਿਸੁ ਹਉ ਜਾਚੀ ਕਿਸੁ ਆਰਾਧੀ ਜਾ ਸਭੁ ਕੋ ਕੀਤਾ ਹੋਸੀ ॥**
**ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ ॥**
**ਨਿਰਭਉ ਨਿਰੰਕਾਰੁ ਭਵ ਖੰਡਨੁ ਸਭਿ ਸੁਖ ਨਵਨਿਧਿ ਦੇਸੀ ॥੧॥**
**ਹਰਿ ਜੀਉ ਤੇਰੀ ਦਾਤੀ ਰਾਜਾ ॥**
**ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥**

*ਪੰਨਾ ੬੦੮*

ਹੁਕਮ ਨਾਮਾ ਸੁਣਦਿਆਂ ਮਹਿਸੂਸ ਹੋ ਰਿਹਾ ਸੀ, ਮਾਨੋ ਸ਼ਬਦ ਗੁਰੂ ਸਿੱਖਾਂ ਨੂੰ ਧਰਵਾਸ ਦੇ ਭਵਿੱਖਤ ਬਾਰੇ ਦਰਸਾ ਕੇ ਪ੍ਰਭੂ ਚਰਨਾਂ ਵਿਚ ਜੁੜਨ ਦੀ ਪ੍ਰੇਰਨਾ ਦੇ ਰਹੇ ਹਨ ਕਿ ਹੇ ਗੁਰਸਿੱਖੋ ! ਘਬਰਾਓ ਨਾ, ਇਕ ਅਕਾਲ ਪੁਰਖ ਕਰਤੇ ਦੀ ਟੇਕ ਰੱਖੋ, ਜਿਸ ਨੇ ਸਾਰਾ ਖੇਡ ਰਚਿਆ ਹੈ। ਜੋ-ਜੋ ਵੀ ਵੱਡੇ ਵਡੇਰੇ ਮਾਇਆ ਦੇ ਮੱਦ ਵਿਚ, ਪ੍ਰਭੂ ਹੋਂਦ ਨੂੰ ਭੁੱਲ ਚੁੱਕੇ ਹਨ, ਇਕ ਦਿਨ ਭਾਣਾ ਜ਼ਰੂਰ ਵਰਤੇਗਾ, ਸਭ ਮਿੱਟੀ ਵਿਚ ਮਿਲ ਜਾਣਗੇ।

ਦਿਨ ਲੰਘਦੇ ਗਏ ਭਾਣਾ ਵਰਤਣ ਦਾ ਦਿਨ ਆ ਚੁੱਕਾ ਜਿਸ ਦਿਨ ਬੀਬੀ "ਖਾਕੂ ਰੁਲੀ" ਉਸ ਦਿਨ ਮੁੜ ਸ਼ਬਦ ਗੁਰੂ ਦੀ ਹਰਿਮੰਦਰ ਸਾਹਿਬ ਵਿਚੋਂ ਆਵਾਜ਼ ਆਈ :-

**ਸੋਰਠਿ ਮ: ੩ ਘਰੁ ੧ ਤਿਤੁਕੀ ॥**

**ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥**
**ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰਿ ਪਚਾਇਆ ॥**
**ਗੁਰਮੁਖਾ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮਿ ਭੁਲਾਇਆ ॥੧॥**

**ਹਰਿ ਜੀ ਏਹ ਤੇਰੀ ਵਡਿਆਈ ॥**

**ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ ਰਹਾਉ ॥**

*ਪੰਨਾ ੬੩੭*

ਸ਼ਬਦ ਗੁਰੂ ਦੇ ਕਹੇ ਹੋਏ ਵਾਕ **"ਜੋ ਜੋ ਦੀਸੈ ਵਡਾ ਵਡੇਰਾ ਸੋ ਸੋ ਖਾਕੂ ਰਲਸੀ"** ਛੇ ਮਹੀਨੇ ਦੇ ਅੰਦਰ-ਅੰਦਰ ਹੀ ਪੂਰੇ ਹੋ ਗਏ।

ਬੀਬੀ ਦੇ ਖਾਕੂ ਰੁਲਣ ਉਪਰੰਤ ਜਦੋਂ ਬੇਦੋਸ਼ਿਆਂ, ਘਰੀਂ ਬੈਠਿਆਂ, ਰਾਹ ਜਾਂਦਿਆਂ, ਸਫਰ ਕਰਦਿਆਂ ਨੂੰ ਮਾਰਿਆ-ਕੁੱਟਿਆ ਅਤੇ ਤੇਲ ਪਾ-ਪਾ ਕੇ ਜਲਾਇਆ ਗਿਆ। ਘਰ-ਬਾਰ ਵਪਾਰ ਨੂੰ ਖੂਬ ਲੁੱਟਿਆ। ਕਿਸੇ ਨੇ ਹਾਅ ਦਾ ਨਾਅਰਾ ਨਾ ਮਾਰਿਆ। ਆਪਣਾ ਦੇਸ਼ ਹੀ ਬਿਗ਼ਾਨਾ ਦਿਸਣ ਲੱਗਾ। ਬੜੀ ਅਜੀਬ ਜਿਹੀ ਹਾਲਤ ਬਣ ਗਈ ਉਸ ਸਮੇਂ ਵੀ ਹਰਿਮੰਦਰ ਸਾਹਿਬ ਵਿਚੋਂ ਸ਼ਬਦ ਗੁਰੂ ਦੀ ਅਵਾਜ਼ ਨਿਕਲ ਰਹੀ ਸੀ :-

**ਸੂਹੀ ਰਵਿਦਾਸ ਜੀ ॥**

**ਜੋ ਦਿਨ ਆਵਹਿ ਸੋ ਦਿਨ ਜਾਹੀ ॥**
**ਕਰਨਾ ਕੂਚੁ ਰਹਨੁ ਥਿਰੁ ਨਾਹੀ ॥**
**ਸੰਗੁ ਚਲਤ ਹੈ ਹਮ ਭੀ ਚਲਨਾ ॥**
**ਦੂਰਿ ਗਵਨੁ ਸਿਰ ਊਪਰਿ ਮਰਨਾ ॥੧ ॥**
**ਕਿਆ ਤੂ ਸੋਇਆ ਜਾਗੁ ਇਆਨਾ ॥**
**ਤੈ ਜੀਵਨੁ ਜਗਿ ਸਚੁ ਕਰਿ ਜਾਨਾ ॥੧ ॥ ਰਹਾਉ ॥**
**ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ ॥**
**ਸਭ ਘਟ ਭੀਤਰਿ ਹਾਟੁ ਚਲਾਵੈ ॥**
**ਕਰਿ ਬੰਦਿਗੀ ਛਾਡਿ ਮੈ ਮੇਰਾ ॥**
**ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥ ੨ ॥**
**ਜਨਮੁ ਸਿਰਾਨੋ ਪੰਥੁ ਨ ਸਵਾਰਾ।**
**ਸਾਂਝ ਪਰੀ ਦਹ ਦਿਸ ਅੰਧਿਆਰਾ ॥**
**ਕਹਿ ਰਵਿਦਾਸ ਨਿਦਾਨਿ ਦਿਵਾਨੇ ॥**
**ਚੇਤਸਿ ਨਾਹੀ ਦੁਨੀਆ ਫਨ ਖਾਨੇ ॥੩ ॥੨ ॥**

*ਪੰਨਾ ੭੯੩*

ਸ਼ਬਦ ਗੁਰੂ ਸਚਾਈ ਵੀ ਦਰਸਾ ਰਿਹਾ ਸੀ ਅਤੇ ਧੀਰਜ ਵੀ ਦੇ ਰਿਹਾ ਸੀ ਕਿ **"ਸੰਗੁ ਚਲਤ ਹੈ ਹਮ ਭੀ ਚਲਨਾ"** ਹਰ ਇਕ ਨੇ ਇਥੋਂ ਤੁਰ ਜਾਣਾ ਹੈ, ਕੁਝ ਤੁਰ ਗਏ ਹਨ, ਕੁਝ ਸਮੇਂ ਅਨੁਸਾਰ ਇਥੋਂ ਤੁਰ ਰਹੇ ਹਨ, ਬਾਕੀ ਆਪੋ-ਆਪਣੀ ਵਾਰੀ ਅਨੁਸਾਰ ਇਥੋਂ ਤੁਰ ਜਾਣਗੇ। ਸਤਿਗੁਰੂ ਸੱਚ ਦਰਸਾ ਰਹੇ ਸਨ ਕਿ ਤੁਸੀਂ ਸੰਸਾਰਕ ਸੁੱਖਾਂ ਵਿਚ ਇੰਨੇ ਫਸ ਗਏ ਕਿ ਆਪਣਾ ਅੰਤ ਹੀ ਭੁੱਲ ਗਏ। ਆਪਣੇ ਪੰਥ ਨੂੰ ਸਵਾਰਨ ਦਾ ਚੇਤਾ ਹੀ ਭੁਲਾ ਦਿੱਤਾ। ਜੇ ਗੁਰੂ ਨਾਨਕ ਪਾਤਸ਼ਾਹ ਜੀ ਦੇ ਫੁਰਮਾਨ ਨੂੰ ਯਾਦ ਰੱਖਦੇ ਤਾਂ ਸ਼ਾਇਦ ਇਹ ਸਮਾਂ ਨ ਵਾਪਰਦਾ। **"ਅਗੋਦੇ ਜੇ ਚੇਤੀਐ ਤਾਂ ਕਾਇਤੁ ਮਿਲੈ ਸਜਾਇ ॥"**

ਸਤਿਗੁਰੂ ਰਾਮ ਦਾਸ ਜੀ ਦੇ ਹੁਕਮ ਅਨੁਸਾਰ ਸਤਿਗੁਰੂ ਪ੍ਰਤੱਖ ਹਰੀ ਦਾ ਰੂਪ ਹਨ ਜੋ ਹਰ ਸਮੇਂ ਜਗਿਆਸੂਆਂ ਨੂੰ ਅੰਮ੍ਰਿਤਮਈ ਬਚਨ ਸਰਵਣ ਕਰਾ ਕੇ ਅਗਵਾਈ ਪ੍ਰਦਾਨ ਕਰਦੇ ਹਨ :-

**ਸਤਿਗੁਰੁ ਦੇਉ ਪਰਤਖਿ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ ॥**

*ਮਲਾਰ ਮ: ੪, ਪੰਨਾ ੧੨੬੪*

ਗੁਰੂ ਸਿਧਾਂਤ ਅਨੁਸਾਰ ਸਰੀਰ ਕਦੇ ਵੀ ਗੁਰੂ ਨਹੀਂ ਹੋਇਆ ਸਰੀਰ ਤਾਂ ਇਕ ਸਾਧਨ ਹੈ। ਸਾਧਨ-ਵਸੀਲਾ ਕਦੇ ਸੰਸਾਰ ਵਿਚ ਥਿਰ ਨਹੀਂ ਰਹਿੰਦਾ ਪਰ ਗੁਰੂ ਹਮੇਸ਼ਾ-ਹਮੇਸ਼ਾ ਕਾਇਮ ਰਹਿੰਦਾ ਹੈ। ਸਾਹਿਬ ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ :-

**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ ॥**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ ॥੧੩॥**

*ਸੂਹੀ ਅ: ਮ: ੪, ਪੰਨਾ ੭੫੯*

ਕਲਗੀਧਰ ਪਾਤਸ਼ਾਹ ਜੀ ਦਾ ਫੁਰਮਾਨ ਹੈ **ਗਿਆਨ ਗੁਰੂ ਆਤਮ ਉਪਦੇਸਹੁ ਧਿਆਨ ਬਿਭੂਤ ਲਗਾਓ ॥** ਗਿਆਨ, ਸ਼ਬਦ ਦੁਆਰਾ ਪ੍ਰਾਪਤ ਹੁੰਦਾ ਹੈ। ਸ਼ਬਦ ਅਤੇ ਸਤਿਗੁਰੂ ਓਤ ਪੋਤ ਹਨ। ਭਾਈ ਗੁਰਦਾਸ ਜੀ ਨੇ ਸ਼ਬਦ ਅਤੇ ਗੁਰੂ ਦੀ ਓਤ-ਪੋਤਤਾ ਨੂੰ ਦਰਸਾਉਣ ਲਈ ਤਿੰਨ ਉਦਾਹਰਣਾਂ ਦੇ ਕੇ ਇਕ ਸਵਯਾ ਰਚਿਆ ਹੈ। ਆਪ ਜੀ ਫੁਰਮਾਨ ਕਰਦੇ ਹਨ ਕਿ ਵੇਖੋ ਫਲ ਤੋਂ ਦਰੱਖਤ ਬਣਿਆ ਹੈ ਅਤੇ ਦਰੱਖਤ ਤੋਂ ਹੀ ਫਲ ਹੋਂਦ ਵਿਚ ਆਉਂਦੇ ਹਨ। ਇਹ ਅਸਚਰਜ ਲੀਲ੍ਹਾ ਹੈ ਜੋ ਦਰਸਾਈ ਨਹੀਂ

ਜਾ ਸਕਦੀ।

ਜਿਸ ਤਰ੍ਹਾਂ ਸੁਗੰਧੀ ਚੰਦਨ ਵਿਚ ਰਮੀਂ ਹੋਈ ਹੈ ਅਤੇ ਸੁਗੰਧੀ ਕਾਰਨ ਹੀ ਚੰਦਨ ਦੀ ਮਹਾਨਤਾ ਹੈ। ਸੁਗੰਧੀ ਅਤੇ ਚੰਦਨ ਓਤ-ਪੋਤ ਹਨ, ਇਸ ਬਿਸਮਾਦੀ ਤਮਾਸ਼ੇ ਦਾ ਕੋਈ ਭੇਦ ਨਹੀਂ ਜਾਣ ਸਕਦਾ। ਜਿਸ ਤਰ੍ਹਾਂ ਲੱਕੜਾਂ ਵਿਚ ਅਗਨੀ ਹੈ ਅਤੇ ਲੱਕੜਾਂ ਕਾਰਨ ਹੀ ਅਗਨੀ ਪ੍ਰਗਟ ਹੁੰਦੀ ਹੈ, ਇਹ ਬਹੁਤ ਹੀ ਅਸਚਰਜਮਈ ਕੌਤਕ ਹੈ।

ਇਸੇ ਤਰ੍ਹਾਂ ਸ਼ਬਦ ਵਿਚ ਗੁਰੂ ਦੀ ਪੂਰਨ ਹੋਂਦ ਹੈ ਅਤੇ ਗੁਰੂ ਵਿਚ ਸ਼ਬਦ ਦੀ ਪੂਰਨ ਹੋਂਦ ਸਮਾਈ ਹੋਈ ਹੈ। ਇਸ ਅਦਭੁੱਤ ਰਮਜ਼ ਨੂੰ ਕੇਵਲ ਗੁਰੂ ਹੀ ਸਮਝਾ ਸਕਦਾ ਹੈ। ਸ਼ਬਦ ਅਤੇ ਗੁਰੂ ਵਿਚ ਭੋਰਾ ਜਿੰਨਾ ਵੀ ਫਰਕ ਨਹੀਂ ਹੈ। ਭਾਈ ਗੁਰਦਾਸ ਜੀ ਦਾ ਫੁਰਮਾਨ ਹੈ :-

**ਜੈਸੇ ਫਲ ਤੇ ਬਿਰਖ ਬਿਰਖ ਤੇ ਹੋਤ ਫਲ,**
**ਅਦਭੁਤ ਗਤਿ ਕਛੁ ਕਹਤ ਨ ਆਵੈ ਜੀ ॥**
**ਜੈਸੇ ਬਾਸ ਬਾਵਨ ਮੈ ਬਾਵਨ ਹੈ ਬਾਸ ਬਿਖੈ,**
**ਬਿਸਮ ਚਰਿਤ੍ਰ ਕੋਊ ਮਰਮ ਨ ਪਾਵੈ ਜੀ ॥**
**ਕਾਸਟ ਮੈ ਅਗਿਨ ਅਰੁ ਅਗਿਨ ਮੈ ਕਾਸਟ ਹੈ,**
**ਅਤਿ ਅਸਚਰਜ ਹੈ ਕੌਤਕ ਕਹਾਵੈ ਜੀ ॥**
**ਸਤਿਗੁਰ ਮਹਿ ਸਬਦ ਸਬਦ ਮਹਿ ਸਤਿਗੁਰ ਹੈ,**
**ਨਿਰਗੁਨ ਗਿਆਨ ਧਿਆਨ ਸਮਝਾਵੈ ਜੀ ॥੬੦੮ ॥**

*ਕਬਿਤ ਸਵਯੇ*

ਇਸੇ ਲਈ ਸਤਿਗੁਰੂ ਰਾਮਦਾਸ ਜੀ ਨੇ ਕਾਨੜਾ ਰਾਗ ਵਿਚ ਫੁਰਮਾਨ ਕੀਤਾ ਹੈ ਕਿ ਸਤਿਗੁਰੂ ਦਾ ਬਚਨ (ਸ਼ਬਦ) ਹੀ ਸਤਿਗੁਰ ਦਾ ਅਸਲੀ ਸਰੂਪ ਹੈ, ਜੋ ਜਗਿਆਸੂ ਨੂੰ ਲੋਕ-ਪ੍ਰਲੋਕ ਦਾ ਸਹੀ ਮਾਰਗ ਦਰਸਾਉਂਦਾ ਹੈ।

**ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥**

*ਕਾਨੜਾ ਮ: ੪, ਪੰਨਾ ੧੩੦੯*

ਇਸ ਲਈ ਹੋਰ ਸਾਰੇ ਆਸਰੇ ਤਿਆਗ ਕੇ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਤੇ ਭਰੋਸਾ ਟਿਕਾਉਣ ਦੀ ਲੋੜ ਹੈ :

**ਕਾਹੂ ਕੋ ਭਰੋਸੋ ਹੈ ਜਮੀਨ ਕੋ ਜ਼ਮਾਨੇ ਬੀਚ,**
**ਕਾਹੂ ਕੋ ਭਰੋਸੇ ਜ਼ੋਰ ਚਾਕਰੀ ਜਹਾਜ਼ ਪੈ ॥**
**ਕਾਹੂ ਕੋ ਭਰੋਸੋ ਸ਼ਾਹ ਪਾਤਸ਼ਾਹ ਭਾਰੀ ਮੀਤ,**
**ਕਾਹੂ ਕੋ ਭਰੋਸੋ ਕੁਟੰਬੀ ਕਰੈ ਕਾਜ ਪੈ ॥**
**ਕਾਹੂ ਕੋ ਭਰੋਸੋ ਦੇਵ ਬਾਣੀ ਅਰ ਪਾਰਸੀ ਕੋ,**
**ਕਾਹੂ ਕੋ ਭਰੋਸੋ ਸੰਤਗੀਰੀ ਕੀ ਮਿਜਾਜ਼ ਪੈ ॥**
**ਕਾਹੂ ਕੋ ਭਰੋਸੋ ਚਾਰ ਚਾਤਰੀ ਚਲਾਕੀ ਚੌਖ਼**
**ਮੋ ਕੋ ਤੋ ਭਰੋਸੋ ਏਕ (ਗੁਰੂ) ਗ੍ਰੰਥ ਮਹਾਰਾਜ ਪੈ ॥**

ਹਰ ਗੁਰਸਿੱਖ ਨੂੰ, ਸ਼ਬਦ ਗੁਰੂ ਦੇ ਉਹ ਬਚਨ ਹਮੇਸ਼ਾ ਯਾਦ ਰੱਖਣੇ ਚਾਹੀਦੇ ਹਨ ਜਿਸ ਵੇਲੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਤਾ ਗੱਦੀ ਦਿਤੀ। ਗੁਰਤਾ ਗੱਦੀ ਤੇ ਸੁਸ਼ੋਭਤ ਹੋ ਕੇ ਸ਼ਬਦ ਗੁਰੂ ਨੇ ਬਚਨ ਕੀਤਾ ਸੀ :-

**ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥**

ਸਤਿਗੁਰੂ ਰਹਿਮਤ ਕਰਨ, **"ਗੁਰੁ ਮੇਰੈ ਸੰਗਿ ਸਦਾ ਹੈ ਨਾਲੇ"** ਦੀ ਪ੍ਰਪੱਕਤਾ ਹੋ ਜਾਵੇ ਫਿਰ ਜੀਵਨ ਵਿਚ ਵਿਚਰਦਿਆਂ ਵੱਡੀ ਤੋਂ ਵੱਡੀ ਰੁਕਾਵਟ ਵੀ ਗੁਰਸਿੱਖ ਦੇ ਰਸਤੇ ਵਿਚ ਬਾਧਾ ਨਹੀਂ ਬਣੇਗੀ ਕਿਉਂਕਿ ਸਤਿਗੁਰੂ **"ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ"** ਦੇ ਅਪਣੇ ਬਿਰਦ ਦੀ ਹਮੇਸ਼ਾ ਪਾਲਣਾ ਕਰਦਾ ਹੈ ਅਤੇ ਕਰਦਾ ਰਹੇਗਾ।

*ਭੁੱਲਾਂ ਚੁੱਕਾਂ ਦੀ ਖ਼ਿਮਾ ॥*

***ਵਾਹਿਗੁਰੂ ਜੀ ਕਾ ਖ਼ਾਲਸਾ।***
***ਵਾਹਿਗੁਰੂ ਜੀ ਕੀ ਫਤਹਿ ॥***

□□□